ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥

# ਗੁਰਮਤਿ ਨਿਰਣਯ

ਕ੍ਰਿਤ—
ਭਾਈ ਜੋਧ ਸਿੰਘ ਐੱਮ. ਏ.



ਪ੍ਰਕਾਸ਼ਕ:
ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ।

# GURMAT NIRNAI

by Bhai Jodh Singh

ISBN : 81-7601-579-2

ਪਹਿਲੀ ਐਡੀਸ਼ਨ ਸੰਨ 1932

ਸੋਧੀ ਹੋਈ ਦੂਜੀ ਐਡੀਸ਼ਨ ਜੂਨ 2003

ਭੇਟਾ : 150-00

ਪ੍ਰਕਾਸ਼ਕ- ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।

ਫੋਨ : (0183) 2542346, 2547974

ਫੈਕਸ : (0183) 2557973

E-Mail : csjs@jla.vsnl.net.in

Visit our Website : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼

312, ਈਸਟ ਮੋਹਨ ਨਗਰ, ਅੰਮ੍ਰਿਤਸਰ।

ਫੋਨ : 2705003, 5095774

# ਪੁਸਤਕ ਬਾਰੇ

ਡਾ. ਭਾਈ ਜੋਧ ਸਿੰਘ ਖਾਲਸਾ ਕਾਲਜ, ਅੰਮ੍ਰਿਤਸਰ ਦੇ ਪ੍ਰਿੰਸੀਪਲ ਬਣਨ ਤੋਂ ਪਹਿਲਾਂ ਕਾਲਜ ਦੇ ਸਾਰੇ ਵਿਦਿਆਰਥੀਆਂ ਨੂੰ ਧਾਰਮਿਕ ਵਿਦਿਆ ਪੜ੍ਹਾਇਆ ਕਰਦੇ ਸਨ। ਉਸ ਸਮੇਂ ਉਨ੍ਹਾਂ ਗੁਰਬਾਣੀ ਦਾ ਬੜਾ ਡੂੰਘਾ ਅਧਿਐਨ ਕੀਤਾ ਸੀ, ਜਿਸ ਦੇ ਫਲਸਰੂਪ ਉਨ੍ਹਾਂ ਗੁਰਬਾਣੀ ਬਾਰੇ ਕਈ ਗ੍ਰੰਥ ਲਿਖੇ। ਉਨ੍ਹਾਂ ਵਿਚ ਵਿਦਵਤਾ ਇਹਨੀ ਵਿਸ਼ਾਲ ਸੀ ਕਿ ਉਨ੍ਹਾਂ ਦੀਆਂ ਲਿਖਤਾਂ ਪੜ੍ਹਕੇ ਗੁਰਬਾਣੀ ਬਾਰੇ ਸਾਰੇ ਗੁਹਝ ਭਾਵ ਸਪੱਸ਼ਟ ਹੋ ਜਾਂਦੇ ਹਨ। ਜਦ ਭਾਈ ਸਾਹਿਬ ਖਾਲਸਾ ਕਾਲਜ ਦੇ ਪ੍ਰਿੰਸੀਪਲ ਲੱਗ ਗਏ ਤਾਂ ਗੁਰਬਾਣੀ ਦੇ ਇਕ ਹੋਰ ਪ੍ਰਸਿੱਧ ਵਿਦਵਾਨ ਡਾ. ਸਾਹਿਬ ਸਿੰਘ ਜਿਨ੍ਹਾਂ ਨੇ ਗੁਰਬਾਣੀ ਦੀ ਵਿਆਕਰਣ ਤਿਆਰ ਕੀਤੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਿਯਾਰੀ ਸਟੀਕ ਵੀ ਲਿਖਿਆ ਹੈ, ਖਾਲਸਾ ਕਾਲਜ ਦੇ ਵਿਦਿਆਰਥੀਆਂ ਨੂੰ ਧਾਰਮਿਕ ਵਿਦਿਆ ਪੜ੍ਹਾਉਣ ਲੱਗ ਗਏ। ਡਾ ਭਾਈ ਜੋਧ ਸਿੰਘ ਫਿਰ ਆਪਣੀਆਂ ਰਚਨਾਵਾਂ ਲਿਖਣ ਸਮੇਂ ਡਾ. ਸਾਹਿਬ ਸਿੰਘ ਅਤੇ ਭਾਈ ਵੀਰ ਸਿੰਘ ਨਾਲ ਵੀ ਮਸ਼ਵਰਾ ਕਰ ਲੈਂਦੇ ਸਨ। ਹੱਥਲੀ ਪੁਸਤਕ 'ਗੁਰਮਤਿ ਨਿਰਣਯ' ਲਿਖਦੇ ਸਮੇਂ ਉਨ੍ਹਾਂ ਉਪਰੋਕਤ ਦੋਵਾਂ ਵਿਦਵਾਨਾਂ ਨਾਲ ਸਲਾਹ ਮਸ਼ਵਰਾ ਕੀਤਾ ਹੈ। ਗੁਰਮਤਿ ਨੂੰ ਸਮਝਣ ਵਾਸਤੇ ਇਹ ਇਕ ਅਮੋਲਕ ਪੁਸਤਕ ਬਣ ਗਈ ਹੈ। ਗੁਰਮਤਿ ਦੇ ਵੱਖ-ਵੱਖ ਸਿਧਾਂਤਾਂ ਨੂੰ ਗੁਰਬਾਣੀ ਦੇ ਪ੍ਰਕਾਸ਼ ਰਾਹੀਂ ਵਿਸਥਾਰ ਵਿਚ ਲਿਖ ਕੇ ਯਥਾਰਕਤਾ ਨੂੰ ਪਾਠਕਾਂ ਦੀ ਸਮਝ ਵਿਚ ਲਿਆਉਣ ਦਾ ਉਪਰਾਲਾ ਕੀਤਾ ਗਿਆ ਹੈ। ਲੇਖਕ ਨੇ ਪਾਠਕਾਂ ਨੂੰ ਇਹ ਦ੍ਰਿੜ ਕਰਵਾਇਆ ਹੈ ਕਿ ਹਰ ਪ੍ਰਾਣੀ ਨੂੰ ਗੁਰਬਾਣੀ ਦੇ ਆਸ਼ੇ ਮੁਤਾਬਿਕ ਜੀਵਨ ਬਤੀਤ ਕਰਨਾ ਚਾਹੀਦਾ ਹੈ। ਦੂਸਰੇ ਧਰਮਾਂ ਦਾ ਵੀ ਜ਼ਿਕਰ ਕਰਕੇ ਆਪ ਨੇ ਗੁਰਬਾਣੀ ਦੇ ਆਸ਼ੇ ਨੂੰ ਭਲੀਭਾਂਤ ਸਪੱਸ਼ਟ ਕੀਤਾ ਹੈ। ਬਾਰ ਬਾਰ ਵਿਗਿਆਨ ਦੇ ਹਵਾਲੇ ਇਸ ਲਈ ਦਿੱਤੇ ਗਏ ਹਨ, ਤਾਂਕਿ ਇਸ ਪਦਾਰਥਕ ਯੁੱਗ ਵਿਚ ਆਤਮਕ ਜਗਤ ਦੀ ਸੁੰਦਰਤਾ ਨੂੰ ਪਹਿਚਾਣਿਆ ਜਾ ਸਕੇ। ਵਿਦਵਾਨ ਲੇਖਕ ਨੇ ਸਿੱਖ ਜਗਤ ਨਾਲ ਸਬੰਧਤ ਸਾਰੇ ਵਿਸ਼ਿਆਂ ਬਾਰੇ ਜਾਣਕਾਰੀ ਦਿੱਤੀ ਹੈ। ਇਨ੍ਹਾਂ ਮਹਾਨ ਮਜ਼ਮੂਨਾਂ ਵਿਚ ਅਕਾਲ ਪੁਰਖ, ਸ੍ਰਿਸ਼ਟੀ ਰਚਨਾ, ਪਰਮ ਪਦ ਦੀ ਪ੍ਰਾਪਤੀ, ਸਤਿਗੁਰੂ, ਸਤਸੰਗਤ, ਅਨਹਦ ਸ਼ਬਦ, ਕਰਮ, ਆਵਾਗਵਨ ਆਦਿ ਬਾਰੇ ਲੇਖਕ ਨੇ ਸਾਡੇ ਸਾਰੇ ਭਰਮ ਭੁਲੇਖੇ ਦੂਰ ਕਰ ਦਿੱਤੇ ਹਨ।

ਅਜਿਹੀ ਵੱਡਮੁਲੀ ਪੁਸਤਕ ਨੂੰ ਕੰਪਿਊਟਰਾਈਜ਼ਡ ਕਰਕੇ ਅਤੇ ਬੜੇ ਸੁੰਦਰ ਢੰਗ ਨਾਲ ਛਾਪ ਕੇ ਫਰਮ ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਨੇ ਸਿੱਖ ਜਗਤ ਉਤੇ ਇਕ ਵੱਡਾ ਉਪਕਾਰ ਕੀਤਾ ਹੈ। ਸਾਨੂੰ ਉਮੀਦ ਹੈ ਕਿ ਇਹ ਫਰਮ ਡਾ. ਭਾਈ ਜੋਧ ਸਿੰਘ ਰਚਿਤ ਹੋਰ ਪੁਸਤਕਾਂ ਵੀ ਛਾਪ ਕੇ ਸਾਨੂੰ ਕ੍ਰਿਤਾਰਥ ਕਰਦੇ ਰਹਿਣਗੇ।

***ਡਾ. ਅਜੀਤ ਸਿੰਘ ਔਲਖ***

# ਤਤਕਰਾ





# ਉਥਾਨਕਾ

ਇਸ ਪੁਸਤਕ ਦੇ ਲਿਖੇ ਤੇ ਪ੍ਰਕਾਸ਼ਤ ਹੋਣ ਦਾ ਅਤਿ ਸਮੀਪੀ ਕਾਰਨ ਤੇ ਵਿਥਿਆ ਇਸ ਪ੍ਰਕਾਰ ਹਨ :-

੧੯੨੮ ਦੀਆਂ ਗਰਮੀਆਂ ਦੀਆਂ ਛੁੱਟੀਆਂ ਦੇ ਮਗਰੋਂ ਖਾਲਸਾ ਕਾਲਜ ਦੇ ਕੁਝ ਇਕ ਅਧਿਆਪਕਾਂ ਤੇ ਵਿਦਿਆਰਥੀਆਂ ਇਹ ਇੱਛਾ ਪ੍ਰਗਟ ਕੀਤੀ ਕਿ ਸਿੱਖ ਧਰਮ ਦੇ ਸਿਧਾਂਤਾਂ ਤੇ ਸਾਧਨਾਂ ਪੁਰ ਖਾਸ ਲੈਕਚਰ ਦਿੱਤੇ ਜਾਣ। ਮੇਰੇ ਪਾਸ ਕੁਝ ਮਸਾਲਾ ਪਿਛਲੀ ਖੋਜ ਦਾ ਜਮ੍ਹਾਂ ਸੀ, ਉਸ ਨੂੰ ਰੌਂ ਸਿਰ ਕਰਕੇ ਇਸ ਸੇਵਾ ਨੂੰ ਸਿਰੇ ਚਾੜ੍ਹਨ ਦਾ ਯਤਨ ਕੀਤਾ। ਮਗਰੋਂ ਕਈ ਮਿੱਤਰਾਂ ਇਹ ਲਾਲਸਾ ਪ੍ਰਗਟ ਕੀਤੀ ਕਿ ਇਨ੍ਹਾਂ ਲੈਕਚਰਾਂ ਨੂੰ ਪੁਸਤਕ ਦੀ ਸ਼ਕਲ ਵਿਚ ਪ੍ਰਕਾਸ਼ਤ ਕੀਤਾ ਜਾਵੇ, ਪ੍ਰੰਤੂ ਮੈਂ ਇਹ ਅਨੁਭਵ ਕੀਤਾ ਕਿ ਉਨ੍ਹਾਂ ਖਿਆਲਾਂ ਨੂੰ ਪੁਸਤਕ ਦਾ ਰੂਪ ਦੇਣ ਤੋਂ ਪਹਿਲਾਂ ਵਧੇਰੀ ਖੋਜ ਤੇ ਮਿਹਨਤ ਦੀ ਲੋੜ ਹੈ। ਸੋ ਉਨ੍ਹਾਂ ਮਿੱਤਰਾਂ ਪਾਸੋਂ ਕੁਝ ਮੁਹਲਤ ਮੰਗ ਕੇ ਇਸ ਪ੍ਰਯੋਜਨ ਲਈ ਖਾਸ ਤੌਰ ਪੁਰ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਆਰੰਭ ਦਿੱਤਾ। ੧੯੨੯ ਦੀਆਂ ਗਰਮੀਆਂ ਦੀਆਂ ਛੁੱਟੀਆਂ ਵਿਚ ਇਕ ਹੋਰ ਅਮੋਲਕ ਸਹਾਇਤਾ ਮਿਲ ਗਈ। ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਜਿਨ੍ਹਾਂ ਦੇ ਗੁਰਮਤਿ ਸੰਬੰਧੀ ਲੇਖਾਂ ਤੋਂ ਸਾਰਾ ਸਿੱਖ ਸੰਸਾਰ ਜਾਣੂ ਹੈ, ਗਰਮੀਆਂ ਕੱਟਣ ਲਈ ਗੁਲਮਰਗ ਗਏ ਤੇ ਮੈਂ ਵੀ ਉਥੇ ਹੀ ਛੁੱਟੀਆਂ ਗੁਜ਼ਾਰਨ ਲਈ ਅੱਪੜਿਆ। ਉਨ੍ਹਾਂ ਨੇ ਬੜੀ ਕ੍ਰਿਪਾ ਤੇ ਪ੍ਰਸੰਨਤਾ ਨਾਲ ਮੈਨੂੰ ਆਪਣਾ ਕੀਮਤੀ ਸਮਾਂ ਇਸ ਮਤਲਬ ਲਈ ਦਿੱਤਾ ਕਿ ਲੈਕਚਰਾਂ ਵਿਚ ਬਿਆਨ ਕੀਤੇ ਅਸੂਲਾਂ ਉਤੇ ਮੈਂ ਪੂਰਨ ਵਿਚਾਰ ਉਨ੍ਹਾਂ ਨਾਲ ਕਰ ਲਵਾਂ। ਆਪ ਨੇ ਮਗਰੋਂ ਇਸ ਪੁਸਤਕ ਵਿਚ ਇਤਨੀ ਦਿਲਚਸਪੀ ਲਈ ਕਿ ੧੯੩੧ ਵਿਚ ਜਦੋਂ ਪੁਸਤਕ ਲਿਖੀ ਜਾ ਚੁਕੀ ਤਾਂ ਵੀ ਆਪ ਨੇ ਬਹੁਤ ਸਾਰਾ ਸਮਾਂ ਦੇ ਕੇ ਅੱਖਰ-ਅੱਖਰ ਪੜ੍ਹਿਆ ਤੇ ਆਪਣੀ ਵੱਡਮੁੱਲੀ ਵਿਚਾਰ ਤੋਂ ਮੈਨੂੰ ਕ੍ਰਿਤਾਰਥ ਕੀਤਾ। ਫਿਰ ਮੇਰੇ ਬੇਨਤੀ ਕਰਨ ਪੁਰ ਮੁਖਬੰਧ ਲਿਖਣ ਦੀ ਖੇਚਲ ਵੀ ਆਪਣੇ ਜ਼ੁੰਮੇ ਲਈ। ਇਸ ਸਾਰੀ ਸਹਾਇਤਾ ਸਮੇਂ ਜਿਸ ਪਿਆਰ ਨੂੰ ਆਪ ਨੇ ਵਰਤਿਆ ਉਹਦੀ ਬਿਨਾ ਇਕੋ ਕਾਰਨ ਹੋ ਸਕਦਾ ਹੈ ਕਿ ਆਪ ਦੇ ਦਿਲ ਵਿਚ ਗੁਰਮਤਿ ਪ੍ਰਚਾਰ ਦਾ ਇਤਨਾ ਚਾਉ ਹੈ ਕਿ ਆਪ ਇਕ ਨਿਮਾਣੇ ਤੋਂ ਨਿਮਾਣੇ ਯਤਨ ਦੀ ਸਹਾਇਤਾ ਕਰਨ ਲਈ ਵੀ ਇਤਨੀ ਖੇਚਲ ਸਹਾਰਨੀ ਪ੍ਰਸੰਨਤਾ ਨਾਲ ਪ੍ਰਵਾਨ ਕਰ ਸਕਦੇ ਹਨ। ਮੈਂ ਉਨ੍ਹਾਂ ਦੀ ਕ੍ਰਿਪਾਲਤਾ ਦਾ ਰਿਣ ਸ਼ਬਦਾਂ ਦੁਆਰਾ ਉਤਾਰਨੋਂ ਅਸਮਰਥ ਹਾਂ।

ਹਿੰਦੂ ਦਾਰਸ਼ਨਿਕ ਪੁਸਤਕ ਭਾਵੇਂ ਇਕੋ ਇਕ ਰਿਸ਼ੀ ਦੇ ਨਾਮ ਤੇ ਮਸ਼ਹੂਰ ਹਨ, ਪਰ ਨਵੀਨ ਪੱਛਮੀ ਖੋਜੀਆਂ ਦਾ ਨਿਸ਼ਚਾ ਹੈ ਕਿ ਇਨ੍ਹਾਂ ਖਿਆਲਾਂ ਨੂੰ ਛੱਟੀਂਦੇ, ਪੁਣੀਂਦੇ ਤੇ ਬਝੀਂਦੇ ਕਈ ਵਰ੍ਹੇ ਲੱਗੇ ਤੇ ਕਈ ਦਿਮਾਗਾਂ ਦੀ ਸੋਚ ਦਾ ਤੱਤ ਨਿਕਲ ਕੇ ਇਹ ਪੁਸਤਕ ਉਨ੍ਹਾਂ ਖਿਆਲਾਂ ਦੇ ਉੱਘੇ ਅਚਾਰਜਾਂ ਦੇ ਨਾਵਾਂ ਨਾਲ ਸੰਬੰਧਤ ਹੋ ਗਏ। ਇਸ ਲਈ ਕਿਸੇ ਇਕ ਇਕੱਲੇ ਮਨੁੱਖ ਦਾ ਗੁਰਮਤਿ ਨੂੰ ਕਿਸੇ ਉਹੋ ਜੇਹੀ ਵਿਉਂਤ ਵਿਚ ਬਿਆਨ ਕਰਨ ਦਾ ਯਤਨ ਕਦੀ ਵੀ ਊਣਤਾਈਆਂ ਤੋਂ ਖਾਲੀ ਨਹੀਂ ਹੋ ਸਕਦਾ, ਖਾਸ ਕਰਕੇ ਜਦੋਂ ਇਕ ਹੋਰ ਵਧੀਕ ਔਕੜ ਰਾਹ ਵਿਚ ਹੋਵੇ। ਸਿੱਖੀ ਮਾਰਗ ਇਕ ਜੀਵਨ ਹੈ ਤੇ ਜਦੋਂ ਤੀਕ ਕੋਈ ਮਨੁੱਖ ਉਸ ਜੀਵਨ ਨੂੰ ਬਤੀਤ ਨਾ ਕਰ ਰਿਹਾ ਹੋਵੇ, ਨਿਰਾ ਦਿਮਾਗੀ ਸੋਚ ਨਾਲ ਉਸ ਨੂੰ ਸਮਝਣਾ ਸੰਭਵ ਨਹੀਂ। ਇਨ੍ਹਾਂ ਕਸਰਾਂ ਕਰਕੇ ਇਸ ਪੁਸਤਕ ਵਿਚ ਜਿਤਨੀਆਂ ਊਣਤਾਈਆਂ ਹਨ ਉਨ੍ਹਾਂ ਦਾ ਮੈਥੋਂ ਵਧੀਕ ਜਾਣੂ ਹੋਰ ਕੋਈ ਨਹੀਂ। ਪ੍ਰਕਾਸ਼ਤ ਕੇਵਲ ਇਸ ਲਈ ਕੀਤੀ ਜਾਂਦੀ ਹੈ ਕਿ ਹੋਰ ਯੋਗ ਹਿਰਦਿਆਂ ਵਿਚ ਇਹ ਨਿਮਾਣਾ ਯਤਨ ਇਸੇ ਵਿਸ਼ੇ ਨੂੰ ਪੂਰਨਤਾ ਤੀਕ ਪੁਚਾਣ ਦਾ ਉਤਸ਼ਾਹ ਪੈਦਾ ਕਰੇ। ਮੈਂ ਸੱਚੇ ਦਿਲੋਂ ਉਨ੍ਹਾਂ ਵੀਰਾਂ ਦਾ ਧੰਨਵਾਦੀ ਹੋਵਾਂਗਾ ਜਿਹੜੇ ਗੁਰਮਤਿ ਅਨੁਸਾਰ ਮੇਰੀਆਂ ਭੁੱਲਾਂ ਦੱਸਣ ਦੀ ਖੇਚਲ ਕਰਨਗੇ ਤੇ ਉਨ੍ਹਾਂ ਨੂੰ ਨਿਸ਼ਚਾ ਦਿਵਾਂਦਾ ਹਾਂ ਕਿ ਭੁੱਲ ਦੀ ਪ੍ਰਤੀਤੀ ਪੁਰ ਸੁਧਾਈ ਕਰਨ ਵਿਚ ਜ਼ਰਾ ਸੰਕੋਚ ਨਹੀਂ ਹੋਵੇਗਾ।

ਮੈਂ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਦਾ, ਜਿਨ੍ਹਾਂ "ਅਨਹਤ ਸ਼ਬਦ" ਵਾਲੇ ਅਧਿਆਯ ਨੂੰ ਸੁਣ ਕੇ ਆਪਣੀ ਵੱਡਮੁੱਲੀ ਵਿਚਾਰ ਦਵਾਰਾ, ਜੋ ਨਿਰਾ ਪੁਸਤਕਾਂ ਦੀ ਨੀਂਹ ਪੁਰ ਨਹੀਂ ਸੀ, ਸਗੋਂ ਪਰਤਾਵਿਆਂ ਨਾਲ ਅਜ਼ਮਾਈ ਜਾ ਚੁੱਕੀ ਸੀ, ਨਿਵਾਜਿਆ, ਸਤਿਕਾਰ ਸਹਿਤ ਧੰਨਵਾਦੀ ਹਾਂ।

ਵਰਤਮਾਨ ਮਾਨਸਿਕ ਤੇ ਪਦਾਰਥਕ ਖੋਜ ਦੇ ਸਿੱਟੇ ਦੱਸਣ ਲਈ ਦੋ ਪੁਸਤਕਾਂ ਵਰਤੀਆਂ ਗਈਆਂ ਹਨ। ਇਕ ਦਾ ਨਾਮ [1]"ਪਦਾਰਥਕ ਸੰਸਾਰ ਦੀ ਅਸਲੀਅਤ" ਕ੍ਰਿਤ ਏ. ਐਸ. ਐਡਿੰਗਟਨ ਐਮ. ਏ., ਐਲ.ਐਲ. ਡੀ., ਡੀ.ਐਸ.ਸੀ., ਐਫ਼.ਆਰ.ਐਸ. ਹੈ। ਆਪ ਕੈਮਬ੍ਰਿਜ ਯੂਨੀਵਰਸਿਟੀ ਵਿਚ ਐਸਟ੍ਰੋਨੌਮੀ ਦੇ ਪ੍ਰੋਫੈਸਰ ਸਨ। ਮਾਨਸਿਕ ਖੋਜ ਦੇ ਸਿੱਟੇ ਲੇਖਕ ਨੇ [2]"ਨਵੀਨ ਮਾਨਸਿਕ ਵਿਦਿਆ ਤੇ ਇਹਦਾ ਜੀਵਨ ਨਾਲ ਸੰਬੰਧ" ਨਾਮੀ ਪੁਸਤਕ ਕ੍ਰਿਤ ਏ. ਜੀ. ਟੈਨਸਲੇ ਐਫ. ਆਰ. ਐਸ. ਵਿਚੋਂ ਲੀਤੇ ਹਨ। ਇਨ੍ਹਾਂ ਦੋਹਾਂ ਪੁਸਤਕਾਂ ਵਿਚ ਸਾਰੀ ਵਰਤਮਾਨ ਪਦਾਰਥਕ ਤੇ ਮਾਨਸਿਕ ਖੋਜ ਨੂੰ ਮੁੱਖ ਰੱਖ ਕੇ ਵਿਦਵਾਨ ਲੇਖਕਾਂ ਨੇ ਮਨੁੱਖੀ ਜੀਵਨ ਤੇ ਸੰਸਾਰਕ ਬਣਤਰ ਬਾਬਤ ਕੁਝ ਨਤੀਜੇ

---

1. *"The nature of the Physical world" by A. S. Eddington M. A.; LL. D., D.Sc., F.R.S. Plumian Professor of Astronomy in the University of Cambridge.*
2. *"The New Psychology and its relation to life", by A. G. Tanslay F.R.S.*

ਕੱਢਣ ਦਾ ਯਤਨ ਕੀਤਾ ਹੈ। ਜਿਥੋਂ ਤੀਕ ਨਿਰੋਲ ਖੋਜ ਦਾ ਜ਼ਿਕਰ ਹੈ ਉੱਥੋਂ ਤੀਕ ਇਨ੍ਹਾਂ ਪੁਸਤਕਾਂ ਵਿਚ ਪ੍ਰਮਾਣੀਕ ਖੋਜ ਨੂੰ ਹੀ ਲੀਤਾ ਹੈ। ਹਾਂ ਸੰਸਾਰ ਦੇ ਅਸਲੇ ਤੇ ਜੀਵਨ ਨਾਲ ਸੰਬੰਧ ਬਾਬਤ ਜੋ ਖਿਆਲ ਇਨ੍ਹਾਂ ਪ੍ਰਗਟ ਕੀਤੇ ਹਨ ਉਨ੍ਹਾਂ ਵਿਚ ਹੋਰ ਸਾਇੰਸ ਵੇਤਾਵਾਂ ਦਾ ਤੇ ਇਨ੍ਹਾਂ ਦਾ ਮੱਤਭੇਦ ਹੋ ਸਕਦਾ ਹੈ। ਮੇਰਾ ਭਾਵ ਕੇਵਲ ਇਹ ਦੱਸਣ ਦਾ ਹੈ ਕਿ ਵਰਤਮਾਨ ਪਦਾਰਥਕ ਤੇ ਮਾਨਸਿਕ ਖੋਜ ਦਾ ਰੁਖ ਕਿਸ ਪਾਸੇ ਜਾ ਰਿਹਾ ਹੈ। ਅਜੇ ਤੀਕ ਭਾਵੇਂ ਸਾਰੇ ਸਾਇੰਸ ਵੇਤਾ ਇਨ੍ਹਾਂ ਲੇਖਕਾਂ ਦੇ ਆਪਣੇ ਖਿਆਲਾਂ ਨੂੰ ਪ੍ਰਮਾਣੀਕ ਨਾ ਮੰਨਣ, ਪਰੰਤੂ ਬਹੁਤ ਸਾਰੇ ਇਸ ਤੋਂ ਲਾਭ ਉਡ ਰਹੇ ਹਨ।

ਗੁਰਬਾਣੀ ਦਾ ਪ੍ਰਮਾਣਾਂ ਵਿਚ ਜਿੱਥੇ ਸਾਰਾ ਸ਼ਬਦ ਲੀਤਾ ਗਿਆ ਹੈ ਉੱਥੇ ਉਸ ਦਾ ਅੰਕ, ਮਹੱਲਾ ਤੇ ਰਾਗ ਅੰਤ ਵਿਚ ਦਿਤੇ ਗਏ ਹਨ। ਜੇ ਕਿਸੇ ਸ਼ਬਦ ਵਿਚੋਂ ਕੁਝ ਤੁਕਾਂ ਲਈਆਂ ਹਨ ਤਾਂ ਉਨ੍ਹਾਂ ਤੁਕਾਂ ਦਾ ਅੰਕ ਦੇ ਕੇ ਫਿਰ ਸ਼ਬਦ ਦਾ ਅੰਕ, ਮਹੱਲਾ ਤੇ ਰਾਗ ਦਿੱਤਾ ਹੈ। ਜੇ ਕਿਸੇ ਸ਼ਬਦ ਵਿਚੋਂ ਕੁਝ ਤੁਕਾਂ ਛੱਡੀਆਂ ਹਨ ਤਾਂ ਉਹ ਥਾਂ ਖਾਲੀ ਛੱਡ ਕੇ ਬਿੰਦੀਆਂ ਪਾ ਦਿੱਤੀਆਂ ਹਨ। ਵਾਰਾਂ ਵਿਚੋਂ ਜੇ ਕੋਈ ਸਲੋਕ ਲੀਤਾ ਹੈ ਤਾਂ ਉਸ ਦਾ ਸਾਰਾ ਪਤਾ ਦਿੱਤਾ ਹੈ, ਪਰੰਤੂ ਜੇ ਪਉੜੀ ਹੈ ਤਾਂ ਉਹਦਾ ਕੇਵਲ ਅੰਕ ਹੀ ਤੇ ਵਾਰ ਦਾ ਪਤਾ ਦਿੱਤਾ ਹੈ।

ਵਾਹ ਲਗਦੀ ਗੁਰਬਾਣੀ ਨੂੰ ਸ਼ੁੱਧ ਛਾਪਣ ਦਾ ਯਤਨ ਕੀਤਾ ਗਿਆ ਹੈ ਅਤੇ ਇਸ ਵਿਚ ਬਹੁਤ ਸਾਰੀ ਸਹਾਇਤਾ ਮੈਨੂੰ ਆਪਣੇ ਨੌਜਵਾਨ ਮਿੱਤਰ ਭਾਈ ਸਾਹਿਬ ਸਿੰਘ ਜੀ, ਲੈਕਚਰਾਰ ਪੰਜਾਬੀ ਤੇ ਧਰਮ ਵਿੱਦਿਆ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਜੀ ਪਾਸੋਂ ਪ੍ਰਾਪਤ ਹੋਈ ਹੈ। ਪਰ ਇਸ ਸੋਧ ਵਿਚ ਇਕ ਖਤਰਾ ਜੋ ਮੈਨੂੰ ਪ੍ਰਤੀਤ ਹੋਇਆ ਹੈ ਉਸ ਵੱਲ ਪੰਥ ਦੇ ਮੁਖੀ ਜੱਥਿਆਂ ਦਾ ਖਿਆਲ ਦਿਵਾਏ ਬਿਨਾਂ ਮੈਂ ਨਹੀਂ ਰਹਿ ਸਕਦਾ। ਸਸਤਾ ਵੇਚਣ ਦੀ ਦੌੜ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਲਗ, ਕੰਨੇ ਆਦਿ ਦੀਆਂ ਬਹੁਤ ਅਸ਼ੁੱਧੀਆਂ ਆ ਗਈਆਂ ਹਨ। ਤੇ ਜੇ ਕਿਸੇ ਜ਼ੁੰਮੇਵਾਰ ਜੱਥੇ ਨੇ ਇਹ ਬੀੜਾਂ ਪ੍ਰਕਾਸ਼ਤ ਕਰਨ ਦਾ ਕੰਮ ਆਪਣੇ ਜ਼ੁੰਮੇ ਨਾ ਲਿਆ ਤਾਂ ਥੋੜੇ ਚਿਰ ਮਗਰੋਂ ਸ਼ੁੱਧ ਪਾਠ ਸਹੀ ਕਰਨਾ ਅਤਿ ਕਠਿਨ ਹੋ ਜਾਵੇਗਾ। ਮੈਂ ਬਾਣੀ ਦਾ ਪਾਠ ਜੋ ਸ਼ੁੱਧ ਤੋਂ ਸ਼ੁੱਧ ਬੀੜ ਪ੍ਰਾਪਤ ਹੋ ਸਕਦੀ ਹੈ ਉਸ ਤੋਂ ਲੀਤਾ ਹੈ। ਪ੍ਰੰਤੂ ਹੋ ਸਕਦਾ ਹੈ ਕਿ ਤਾਂ ਵੀ ਕੋਈ ਉਕਾਈ ਰਹਿ ਗਈ ਹੋਵੇ।

*ਜੋਧ ਸਿੰਘ*

ਖਾਲਸਾ ਕਾਲਜ, ਅੰਮ੍ਰਿਤਸਰ
ਨਵੰਬਰ ੧੯੩੨

❄❄❄

ੴ ਸਤਿਗੁਰ ਪ੍ਰਸਾਦਿ।

# ਮੁਖਬੰਧ

ਆਪਣੇ ਆਤਮਾ ਵਿਚ ਨਿਰੋਲ ਆਤਮ ਪਦ ਦੀਆਂ ਡੂੰਘਾਈਆਂ ਵਿਖੇ ਧੁਰ ਦੀ ਗੰਮਿਤਾ ਰੱਖਣ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਣਹਾਰ ਸਤਿ ਪੁਰਖਾਂ ਨੇ, ਹਾਂ, ਆਤਮ ਡੂੰਘਾਈਆਂ ਵਿਚ ਪਰਮਾਤਮ ਡੂੰਘਾਈਆਂ ਨਾਲ ਮਿਲੇ ਹੋਏ ਤੇ ਮਿਲੇ ਰਹਿਣ ਵਾਲੇ ਗੁਰੂ ਸਾਹਿਬਾਨ ਨੇ, ਹਾਂ, ਕਰਤਾਰ ਨਾਲ ਸਦਾ ਵਸਲ ਵਿਚ ਵੱਸਣ ਵਾਲੇ ਤੇ ਸ੍ਰਿਸ਼ਟੀ ਨੂੰ ਸਾਈਂ ਨਾਲ ਮੇਲਣ ਵਾਲੇ ਸਤਿਗੁਰਾਂ ਨੇ ਸਾਨੂੰ, ਜੋ ਅਸੀਂ ਨਿਰੇ ਬਾਹਰਲੇ ਦਿੱਸਣ ਵਾਲੇ ਸੰਸਾਰ ਦੇ ਜਾਣੂ ਤੇ ਇਸ ਦੇ ਰਸਾਂ ਕਸਾਂ ਦੀਆਂ ਮੱਛੀਆਂ ਬਣ ਰਹੇ ਹਾਂ, ਆਪਣੇ ਇਲਾਹੀ ਨਾਦ ਨਾਲ ਆ ਕੇ ਜਗਾਇਆ ਤੇ ਆਪਣੇ ਉਸ ਗਿਆਨ ਦਾ ਚਾਨਣਾ ਸਾਡੇ ਤੇ ਪਾਇਆ, ਜਿਸ ਚਾਨਣ ਨੂੰ ਕਿ ਉਹ ਨਿਰਾ ਮੰਨਦੇ ਹੀ ਨਹੀਂ ਸਨ, ਸਗੋਂ ਜਿਸ ਦਾ ਉਨ੍ਹਾਂ ਨੂੰ ਜ਼ਾਤੀ ਤਜਰਬਾ ਸੀ ਅਤੇ ਜਿਸ ਵਿਚ ਉਹ ਸਦਾ ਵੱਸਦੇ ਸਨ। ਹਾਂ, ਉਨ੍ਹਾਂ ਦਾ ਉਹ ਆਤਮ ਡੂੰਘਾਣਾਂ ਵਿਚ ਪਰਮਾਤਮ ਡੂੰਘਾਣਾਂ ਦੇ ਮੇਲਿਆਂ ਦਾ ਆਨੰਦ ਉੱਥੋਂ ਇਕ ਪਰਤਵੀਂ ਲਹਿਰ ਲੈ ਕੇ ਉਨ੍ਹਾਂ ਨੂੰ ਇਕ ਹੋਰ ਤਜਰਬੇ ਵਿਚ ਪਾ ਕੇ ਉਸ ਤਜਰਬੇ ਵਿਚ ਇਕ ਹੋਰ ਆਨੰਦ ਤੇ ਇਕ ਉਮਾਹੂ ਪ੍ਰਤੀਤੀ ਦੇਂਦਾ ਸੀ, ਜਿਸ ਵਿਚ ਕਿ ਉਹ ਉਸ ਅੰਦਰੋਂ ਅੰਦਰਲੇ ਨਾਲ ਸਦਾ ਮਿਲੇ ਰਹਿਣ ਵਾਲੇ ਅਕਾਲ ਪੁਰਖ ਨੂੰ ਬਾਹਰਲੇ ਦਿੱਸਦੇ ਵੱਸਦੇ ਸੰਸਾਰ ਵਿਚ ਪ੍ਰਦੀਪਤ ਤੇ ਪਰਤੱਖ ਵੇਖਦੇ ਸਨ ਤੇ ਗੱਜ ਵੱਜ ਕੇ ਕਿਹਾ ਕਰਦੇ ਸਨ :-

*ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥*
*ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥੪॥੩॥੧੦੫॥* (ਆਸਾ ਮ: ੫, ਪੰਨਾ ੩੯੭)

ਹਾਂ, ਇਹ ਅਰੋਗ ਨਵਾਂ ਨਰੋਆ, ਜੁਆਨੀ ਤੇ ਜੋਬਨ ਵਾਂਗ ਠਾਠਾਂ ਮਾਰਦਾ ਵਾਹਿਗੁਰੂ ਦਰਸ਼ਨ ਦਾ ਲਗਾਤਾਰ ਝਾਕਾ, ਜੋ ਅੰਦਰ ਆਪੇ ਦੀਆਂ ਅਮਿਤ ਡੂੰਘਾਈਆਂ ਵਿਚ ਉਤਰ ਕੇ ਆਪੇ ਤੋਂ ਅਗੇਰੇ 'ਪਰਮ ਆਪੇ' ਦੇ ਸਦਾ ਮੇਲ ਵਿਚ ਰੱਖਣ ਵਾਲਾ ਇਕ ਅਮਲੀ ਤਜਰਬਾ ਸੀ, ਜੋ ਨੈਣ-ਮੁੰਦੀ ਸਮਾਧੀ ਵਿਚੋਂ ਕੱਢ ਕੇ ਨੈਣ-ਖੁਲ੍ਹੀ ਸਦਾ-ਸਮਾਧੀ ਵਿਚ ਸਦਾ-ਜਾਗ੍ਰਤ ਦੀ ਤਾਜ਼ਗੀ ਵਿਚ ਸਦਾ-ਦਰਸ਼ਨ ਦੇਂਦਾ ਸਦਾ-ਉਮਾਹ ਵਿਚ ਰੱਖਦਾ ਸੀ, ਏਹੋ ਜੇਹੇ ਮਹਾਂਵਾਕ ਉਚਾਰਨ ਕਰਵਾਉਂਦਾ ਸੀ :-

*ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥* (ਪੰਨਾ ੩੯੭)

ਜੋ ਤਜਰਬਾ, ਜੋ ਗਿਆਨ, ਜੋ ਪਰਤੱਖ ਦਰਸ਼ਨ ਆਪ ਨੂੰ ਅਜ਼ਲ ਤੋਂ ਤੇ ਇਸ ਤਰ੍ਹਾਂ ਸਦਾ ਪ੍ਰਾਪਤ ਸੀ, ਆਪ ਨੇ ਉਸ ਨੂੰ ਸੰਗੀਤਕ ਲਹਿਰਾਉ ਵਿਚ ਆ ਆ ਕੇ ਕਈ ਵੇਰ ਗਾਂਵਿਆ। ਉਨ੍ਹਾਂ ਦੇ ਗਾਉਣ ਦੀ ਸਰੋਦ ਲਹਿਰ ਨੇ ਸੁਣਨ ਵਾਲਿਆਂ ਨੂੰ ਟੁੰਬਿਆ; ਸਰੀਰ ਤੇ ਸਰੀਰ ਦੇ ਸੁਆਦਾਂ ਤੋਂ ਉੱਚਾ ਕਰ ਕੇ ਵਿਸਮਾਦ-ਰਸ ਵਿਚ ਝੁਮਾਇਆ। ਹਾਂ, ਉਹ ਝੂਮੇ ਤੇ ਮਾਰੇ ਗਏ ਗੋਤਾ ਅੰਦਰ ਨੂੰ, ਗਏ ਆਤਮ ਡੂੰਘਾਈਆਂ ਵਿਚ ਤੇ ਜਾ ਛੋਹੇ ਉਸ ਮੁਕਾਮ ਨੂੰ ਜਿੱਥੇ ਪਰਮਾਤਮ ਡੂੰਘਾਈਆਂ ਦੇ ਚੱਕਰ ਆਤਮ ਡੂੰਘਾਈ ਨਾਲ ਛੂਹ ਰਹੇ, ਲਗ ਰਹੇ, ਵੱਜ ਰਹੇ, ਇਕ ਦੂਜੇ ਨੂੰ ਵੇਧ ਰਹੇ, ਇਕ ਹੋ ਰਹੇ, ਫਿਰ ਰਸ ਦੇ ਰਹੇ, ਉਮਾਹ ਭਰ ਰਹੇ, ਉਮਾਹ ਨਾਲ ਉਛਾਲ ਕੇ ਫੇਰ ਉੱਪਰ ਨੂੰ ਸੁੱਟ ਰਹੇ ਤੇ ਨੈਣ ਖੋਲ੍ਹ ਕੇ ਦਿੱਸਦੇ ਵੱਸਦੇ ਵਿਚੋਂ, ਹਾਂ 'ਦਿੱਸਦੇ' ਦੇ ਉਸ ਪਰਦੇ ਵਿਚੋਂ ਜਿਸ ਨੂੰ ਸੁੰਦਰਤਾ ਕਹਿੰਦੇ ਹਨ, 'ਸੁੰਦਰ' ਦੇ ਪਰਤੱਖ ਦਰਸ਼ਨਾਂ ਵਿਚ ਵਗਾਹ ਰਹੇ ਹਨ। ਹਾਂ, ਫੇਰ ਉਹ ਸੁਣਨਹਾਰ ਵੀ ਸਤਿਗੁਰਾਂ ਦੇ ਉਸ ਸੰਗੀਤ ਨੂੰ ਸੁਣ ਕੇ ਸਤਿਗੁਰੂ ਜੀ ਦੇ ਉਚਾਰੇ ਵਾਕਾਂ ਨੂੰ ਗਾ ਉੱਠੇ :-

***ਸੋ ਅੰਤਰਿ ਸੋ ਬਾਹਰਿ ਅਨੰਤ ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥***

(ਗਉੜੀ ਸੁਖਮਨੀ ਮ: ੫, ਪੰਨਾ ੨੯੩)

ਹਾਂ, ਐਉਂ ਉਤਰਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਹਿਗੁਰੂ ਤੋਂ ਗੁਰੂ ਹਿਰਦੇ ਵਿਚ ਤੇ ਗੁਰੂ ਹਿਰਦੇ ਤੋਂ ਉਪਕਾਰੀ ਹੋਇਆ ਸਿੱਖ ਮਨ-ਮੰਡਲਾਂ 'ਤੇ।

ਕਦੇ-ਕਦੇ ਦਿੱਸਣ ਵਾਲੇ ਜਗਤ ਦੀਆਂ ਹੱਦਾਂ ਦੇ ਅੰਦਰ-ਅੰਦਰ ਨਜ਼ਰ ਰੱਖਣ ਵਾਲੇ ਲੋਕਾਂ ਨੇ, ਜਿਨ੍ਹਾਂ ਦੀ ਨਜ਼ਰ ਉਚਾਣ ਡੂੰਘਾਣ ਵਲ ਨਹੀਂ ਸੀ ਉੱਠਦੀ, ਸਤਿਗੁਰਾਂ ਪਾਸ ਆ ਕੇ ਪ੍ਰਸ਼ਨ ਕੀਤੇ, ਯਾ ਮਨ ਦੀਆਂ ਮੁਸ਼ਕਲਾਂ ਪੁੱਛੀਆਂ, ਆਪਣੇ ਦੁੱਖ ਕਹੇ, ਦਾਰੂ ਮੰਗੇ ਤਾਂ ਦਾਤਾ ਗੁਰੂ ਜੀ ਪਹਿਲਾਂ ਉੱਚੀਆਂ ਸਮਝੌਤੀਆਂ ਨਾਲ ਉਨ੍ਹਾਂ ਦੇ ਮਨਾਂ ਨੂੰ ਸੋਝੀ ਦੇਂਦੇ ਰਹੇ, ਆਤਮ ਗੱਲਾਂ ਸੌਖੀਆਂ-ਸੌਖੀਆਂ ਕਰਕੇ ਸਮਝਾਉਂਦੇ ਰਹੇ। ਜਦੋਂ ਸੁਣਨ ਵਾਲਿਆਂ ਦੇ ਮਨ ਨਾ ਪੰਘਰੇ ਜਾਂ ਬਹੁਤ ਪਥਰਾਈ ਦੇ ਕਾਰਨ ਜ਼ੋਰ ਲਾਉਂਦਿਆਂ ਵੀ ਪੰਘਰਨੋਂ ਅੜ ਖੜੋਤੇ ਤਾਂ ਰੰਗ ਰੱਤੜੇ ਦਾਤਾ ਗੁਰੂ ਜੀ ਨੇ ਆਪਣੇ ਅੰਦਰ ਦੀਆਂ ਡੂੰਘਾਈਆਂ ਵਿਚ ਗੋਤਾ ਲਾਇਆ ਅਤੇ ਰਤਨਾਂ ਜਵਾਹਰਾਂ ਮੋਤੀਆਂ ਨਾਲ ਡੁੱਲ੍ਹ-ਡੁੱਲ੍ਹ ਪੈਂਦੇ, ਅਰਸ਼ੀ ਸੁੰਦਰਤਾ ਨਾਲ ਚਮਕਦੇ ਤੇ ਸੂਰਜ ਵਰਗੇ ਤੇਜ ਨਾਲ ਦਮਕਦੇ ਬਾਹਰ ਨਿਕਲੇ। ਤੇਜ ਦਾ ਅਸਰ ਚੁਫੇਰੇ ਪਿਆ ਤੇ ਸੰਗੀਤਕ ਲਹਿਰ ਵਿਚ ਆ ਕੇ ਉਨ੍ਹਾਂ ਦੇ ਇਲਾਹੀ ਗਲੇ ਤੋਂ ਛਿੜ ਪਿਆ ਇਲਾਹੀ ਨਾਦ। ਉਸ ਤੇਜ ਨਾਲ, ਉਸ ਸੰਗੀਤਕ ਲਹਿਰਾਉ ਦੀ ਛੋਹ ਨਾਲ ਉਹ 'ਨਾ ਪੰਘਰੇ-ਮਨ' ਦ੍ਰਵ ਕੇ ਵਹਿ ਤੁਰੇ ਤੇ ਵਹਿ ਕੇ ਜਾ ਮਿਲੇ।

***ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ ॥ ੧੭੭॥***

(ਸਲੋਕ ਕਬੀਰ ਜੀ, ਪੰਨਾ ੧੩੭੪)

ਹਾਂ, ਪੰਘਰੇ ਮਨ ਪਵਨ ਰੂਪ ਹੋ ਉੱਡੇ, ਤਰਲ ਹੋ ਗਏ, ਚਲੇ ਗਏ ਅਕਾਸ਼ਾਂ ਦੀਆਂ ਡੂੰਘਾਈਆਂ ਵਿਚ ਤੇ ਜਾ ਮਿਲੇ :-

*ਜਹ ਅਬਿਗਤੁ ਭਗਤੁ ਤਹ ਆਪਿ॥*

(ਗਉੜੀ ਸੁਖਮਨੀ ਮ: ੫, ਪੰਨਾ ੨੯੨)

ਹਾਂ, ਐਉਂ ਵੀ ਉਤਰਿਆ ਸ੍ਰੀ ਗ੍ਰੰਥ ਸਾਹਿਬ ਆਪਣੇ ਸੋਮੇ ਅਤੇ ਜੀਵਨ ਤੇ ਗਿਆਨ ਸਰੂਪ ਵਾਹਿਗੁਰੂ ਚਸ਼ਮੇ ਤੋਂ ਗੁਰੂ ਹਿਰਦੇ ਪੁਰ ਤੇ ਗੁਰੂ ਮੁਖਾਰਬਿੰਦ ਤੋਂ ਨਿਰੋਲ ਨਿਰਮਲ ਸੋਤ ਵਾਂਙੂ ਜਿਉਂ ਕਾ ਤਿਉਂ ਆਇਆ ਅਸਾਂ ਪਾਸ।

ਕਦੇ ਦਾਤਾਰ ਸਤਿਗੁਰਾਂ ਨਾਲ ਬਹਿਸਾਂ ਲਾਈਆਂ ਈਰਖਾਲੂਆਂ ਨੇ, ਕਦੇ ਈਰਖਾ ਵਾਲਿਆਂ ਨੂੰ ਆਪ ਟੁੰਬ ਜਗਾਇਆ ਦਾਤਾ ਗੁਰੂ ਨੇ ਮੇਹਰਾਂ ਦੇ ਘਰ ਆ ਕੇ, ਓਥੇ ਹੋਏ ਮੁਬਾਹਿਸੇ; ਛਿੜੀਆਂ ਚਰਚਾ। ਦਲੀਲ ਤੇ ਯੁਕਤੀ ਨਾਲ ਬਹਿਸਦੇ ਲੋਕ ਰੁਕੇ, ਅਟਕੇ ਤੇ ਆਪਣੇ ਡਿੱਠੇ ਉਨ੍ਹਾਂ ਨੇ ਘਾਟੇ, ਸੋਚੀਂ ਪੈ ਗਏ। ਦਾਤਿਆਂ ਦੇ ਦੱਸੇ-ਪਿਆਰਾਂ ਨਾਲ ਦੱਸੇ, ਉਨ੍ਹਾਂ ਦੇ ਭਲੇ ਲਈ ਦੱਸੇ-ਸੱਚ ਉਨ੍ਹਾਂ ਤੇ ਪ੍ਰਗਟੇ, ਕਈ ਤਾਂ ਏਥੇ ਕੁ ਹਾਰ ਗਏ ਪਰ ਕਈ ਮਨ ਦੀ ਸ਼ਰਮ ਕਰਕੇ ਸੱਚ ਨੂੰ ਵੇਖਦੇ ਹੋਏ ਵੀ ਮੰਨਣੋਂ ਅਟਕ ਖਲੇ ਹੋਏ। ਤਦ ਅਨੰਤ ਰਹਿਮ, ਅਮਿਤ ਦਾਯਾ ਜੋ ਵੱਸਦੀ ਸੀ ਸਤਿਗੁਰਾਂ ਦੇ ਅੰਦਰ ਲਹਿ ਗਈ ਆਪਣੀਆਂ ਡੂੰਘਾਈਆਂ ਵਿਚ ਤੇ ਪਰਮਾਤਮਾ ਦੀਆਂ ਡੂੰਘਾਈਆਂ ਵਿਚ, ਤੇ ਉੱਥੇ ਅਮਿਤ ਵੇਗ ਨਾਲ ਚਲ ਰਹੇ ਜੀਵਨ ਚੱਕ੍ਰਾਂ ਵਿਚੋਂ ਲੈ ਆਈ ਕੋਈ ਦਾਤ। ਹਾਂ, ਉਹ ਦਾਤ ਪ੍ਰਗਟੀ, ਲਹਿਰੀ ਸੰਗੀਤਕ ਥੱਰਾਟ ਵਿਚ ਅਤੇ ਨਾਦ ਹੋਇਆ ਪਿਆਰੇ ਸਤਿਗੁਰੂ ਗਲੇ ਤੋਂ। ਸੁਣਨ ਵਾਲੇ, ਬਹਿਸਾਂ ਕਰਨ ਵਾਲੇ ਲਰਜ਼ ਉੱਠੇ, ਸੁਰ ਹੋਈ ਤਰਬ ਵਾਂਙੂ ਕੰਬ ਪਏ, ਉਸੇ ਸੰਗੀਤ ਵਿਚ ਰੰਗੇ ਗਏ। ਰੰਗੇ ਗਏ ਜਾਂ ਇਉਂ ਕਹੋ ਕਿ ਜੀਉ ਉੱਠੇ ਉਸ ਜੀਵਨ ਵਿਚ ਜੋ ਸਾਈਂ ਨਾਲ ਇਕ ਸੁਰ ਹੋਇਆਂ ਪ੍ਰਾਪਤ ਹੁੰਦਾ ਹੈ। ਦਾਤੇ ਸਤਿਗੁਰਾਂ ਨੇ ਐਸਿਆਂ ਨਾਲ ਹੋਇਆ ਬਹਿਸਾਂ, ਆਪਣੇ ਆਤਮ ਰਸ ਵਿਚ ਬਹਿ ਕੇ ਆਪਣੇ ਕਾਵ੍ਯਰਸ ਤੇ ਸੰਗੀਤਰਸ ਦੇ ਬਾਰੇ ਵਿਚੋਂ ਖਿੱਚ ਕੇ ਸੁਹਣੀਆਂ, ਸੱਚੀਆਂ ਤੇ ਅਰਸ਼ੀ ਗਿਆਨ ਨਾਲ ਰੌਸ਼ਨ ਲਿਖੀਆਂ ਜਾਂ ਲਿਖਵਾਈਆਂ। ਫਿਰ ਐਉਂ ਵੀ ਉਤਰਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅਰਸ਼ਾਂ ਤੋਂ ਸਾਡੇ ਕਲਿਆਨ ਲਈ।

ਜਦੋਂ 'ਗੁਰੂ' ਵਾਹਿਗੁਰੂ ਜੀ ਦਾ ਸਿਖਿਆਦਾਤਾ ਜੀਅਦਾਨ ਦਾਤਾ, ਉਬਾਰਨਹਾਰ ਬਿਰਦ-ਅਦ੍ਰਿਸ਼੍ਰ ਮੰਡਲਾਂ ਵਿਚ ਸੀ, ਜਿਸ ਨੂੰ ਜਗਤ ਪਰ ਆਇਆਂ ਅਸਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਆਖਿਆ, ਉਹ ਅਜ਼ਲੀ ਗੁਰੂ ਆਪਣੀ ਰੌਸ਼ਨੀ ਵਿਚ ਟੋਰਦਾ ਰਹਿਆ ਮਹਾਨ ਪੁਰਖਾਂ ਨੂੰ ਤੇ ਉਨ੍ਹਾਂ ਪਰ ਉਤਾਰਦਾ ਰਹਿਆ ਬਾਣੀ। ਜਿਸ ਬਾਣੀ ਬਾਬਤ ਵਾਕ ਹੈ :-

*ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥ ੩॥*

(ਸਿਰੀ ਰਾਗੁ ਮਹਲਾ ੩, ਪੰਨਾ ੬੭)

ਉਨ੍ਹਾਂ ਦੀ ਬਾਣੀ ਵਿਚੋਂ ਉਹ ਬਾਣੀ ਜੋ ਧੁਰੋਂ ਉਨ੍ਹਾਂ ਪਰ ਅਜ਼ਲੀ ਗੁਰੂ ਉਤਾਰਦਾ ਰਹਿਆ, ਸੋ ਬਾਣੀ ਵੀ ਆਈ ਗੁਰੂ ਗ੍ਰੰਥ ਜੀ ਵਿਚ, ਐਉਂ ਕਿ ਜਦੋਂ ਸਾਰੀ ਬਾਣੀ ਉਸ ਅਜ਼ਲੀ ਗੁਰੂ ਜਿਉਤੀ ਨੇ ਕੱਠੀ ਕੀਤੀ ਤਾਂ ਉਨ੍ਹਾਂ ਦੀ ਉਚਾਰੀ ਬਾਣੀ ਵੀ ਲਈ, ਪਰਖੀ, ਚੁਣੀ ਤੇ ਚਾੜ੍ਹੀ ਤੇ ਆਤਮ ਮੰਜ਼ਲਾਂ ਦੀਆਂ ਮੁਸ਼ਕਲਾਂ ਤੇ ਉਨ੍ਹਾਂ ਮੁਸ਼ਕਲਾਂ ਦੇ ਹੱਲ ਕਰਨ ਵਿਚ ਜੋ ਤਜਰਬੇ ਅੰਧਕਾਰ ਤੋਂ ਪ੍ਰਕਾਸ਼ ਤਕ ਅੱਪੜਦਿਆਂ ਹੁੰਦੇ ਹਨ, ਉਨ੍ਹਾਂ ਦੇ ਹਾਲ ਵੀ ਰਹਿਣ ਦਿੱਤੇ ਤੇ ਕਿਤੇ-ਕਿਤੇ ਉਨ੍ਹਾਂ ਦੇ ਰਤਾ-ਰਤਾ ਉੱਕਣ ਵਾਲੇ ਟਿਕਾਣੇ ਆਪਣੀ ਟਿੱਪਣੀ ਦੀ ਤੁਕ ਪਾ ਕੇ ਵੀ ਸਾਡੀ ਰਹਿਬਰੀ ਲਈ ਰੱਖ ਲਏ। ਸੋ ਐਕੁਰਾਂ ਤੇ ਐਕੁਰਾਂ ਦੇ ਹੀ ਹੋਰ ਰੰਗਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਉ ਉਤਰਦੇ ਰਹੇ ਤੇ ਪੰਜਵੇਂ ਜਾਮੇ ਮਿਹਰਾਂ ਵਾਲੇ ਨੇ ਸਾਰੀ ਬਾਣੀ ਕੱਠੀ ਕਰਕੇ ਇਸ ਸਰਗੁਣ ਸ਼ਬਦ ਬ੍ਰਹਮ ਨੂੰ ਇਕ ਬੀੜ ਵਿਚ ਸਾਕਾਰ ਰੂਪ ਵਿਚ, 'ਸਮੱਗ੍ਰ ਰੂਪ ਧਾਰੀ' ਕਰ ਦਿੱਤਾ। ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਹਿਲਾਂ ਪਰਮਾਤਮ ਮੰਡਲਾਂ ਤੋਂ ਗਿਆਨ ਦਾ ਰੂਪ ਲੈ ਕੇ ਨਿਰਮਲ ਨਿਰੋਲ ਗੁਰੂ-ਹਿਰਦੇ ਵਿਚ ਪ੍ਰਕਾਸ਼ਿਤ ਹੋਏ ਤੇ ਓਥੋਂ ਮਹਾਨ ਉੱਚ ਕਾਵ੍ਯ ਤੇ ਅਰਸ਼ੀ ਸੰਗੀਤ ਲਹਿਰਾਉ ਵਾਲੀ ਬੋਲੀ ਵਿਚ ਰੂਪਧਾਰੀ ਹੋ ਕਰਕੇ ਬਾਣੀ ਰੂਪ ਹੋ ਪ੍ਰਗਟੇ ਤੇ ਉਸੇ ਸੰਗੀਤਕ ਰੰਗ ਦੀ ਤਰਤੀਬ ਵਿਚ ਦਾਤਾ ਗੁਰੂ ਜੀ ਨੇ ਉਸ ਇਲਾਹੀ ਗਿਆਨ ਨੂੰ 'ਸ਼ਬਦ ਬ੍ਰਹਮ' ਦੇ ਸਰਗੁਣ ਸਰੂਪ ਤੋਂ ਸਾਕਾਰ ਰੂਪ ਦੇਂਦਿਆਂ ਮੂਰਤੀਮਾਨ ਕੀਤਾ।

ਇਨਸਾਨ ਦੇ ਇਸ ਸਰੀਰ ਵਿਚ ਸਾਰੇ ਰਸਾਂ ਤੋਂ ਉੱਚਾ ਰਸ ਸੰਗੀਤ ਹੈ ਅਤੇ ਸਾਰੇ ਸਥੂਲ ਰਸਾਂ ਤੋਂ ਵੈਰਾਗਵਾਨ ਕਰਕੇ ਅਤੇ ਉੱਚਿਆਂ ਕਰਕੇ ਵਿਸਮਾਦ ਵਿਚ ਲੈ ਜਾਣ ਵਾਲਾ ਵੀ ਸੰਗੀਤ ਹੈ। ਵਿਸਮਾਦ ਰਸ ਉਨ੍ਹਾਂ ਰਸਾਂ ਤੋਂ ਉੱਚਾ ਰਸ ਹੈ ਜੋ ਸਾਡੇ ਵਿਚ ਨਿਰੇ ਸਰੀਰਕ ਰਸ ਹਨ। ਇਹ ਇਨ੍ਹਾਂ ਰਸਾਂ ਤੋਂ ਉੱਚਾ ਰਸ ਕਿਸੇ ਅਕਹਿ ਸੁੰਦਰਤਾ ਦੇ ਅਚਾਨਕ ਝਲਕੇ ਵੱਜਣ ਤੋਂ ਅਥਵਾ ਕਿਸੇ ਤਰ੍ਹਾਂ ਸਰੀਰਕ ਰਸਾਂ ਦੇ ਊਰਧਗਾਮੀ ਹੋ ਜਾਣ ਤੋਂ ਅਥਵਾ ਸੰਗੀਤ ਆਦਿ ਦੇ ਪ੍ਰਭਾਉ ਤੋਂ ਉਪਜਦਾ ਹੈ।

***ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ॥*** (ਸਲੋਕ ਮਹਲਾ ੪, ਪੰਨਾ ੧੪੨੩)

ਵਿਸਮਾਦ ਤੋਂ ਅਗੇਰੇ ਆਤਮ ਰਸ ਤੇ ਪ੍ਰਮਾਤਮ ਮੇਲ ਦਾ ਰਸ ਹੈ। ਇਸ ਕਰਕੇ ਸੰਗੀਤ ਸਤਿਗੁਰਾਂ ਨੇ ਵਰਤਿਆ ਬਦੱਰਕਾ 'ਹਰੀਜਸ' ਦਾ ਤੇ ਹਰੀਜਸ ਬਾਬਤ ਫੁਰਮਾਇਆ :-

***ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥੨੫॥*** (ਜਪੁ ਮ: ੧, ਪੰਨਾ ੫)

ਹੁਣ ਸੰਗੀਤ ਤੇ ਹਰੀਜਸ ਰਲ ਕੇ ਕੀ ਸ਼ੈ ਬਣ ਗਈ? 'ਹਰੀ ਕੀਰਤਨ'।

ਹਰੀ ਕੀਰਤਨ ਬਾਬਤ ਆਪ ਨੇ ਫੁਰਮਾਇਆ :-

***ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥*** (ਰਾਮਕਲੀ ਮ: ੫, ਪੰਨਾ ੮੯੩)

ਸਤਿਗੁਰ ਆਗਮ ਦਾ ਪ੍ਰਯੋਜਨ ਤੇ ਸ੍ਰੀ ਗੁਰੂ ਗ੍ਰੰਥ ਰੂਪ ਵਿਚ ਵਾਹਿਗੁਰੂ ਬਖਸ਼ੇ ਗੁਰੂ ਦੁਆਰਾ ਆਏ ਗਿਆਨ ਦੀ ਸੰਭਾਲ ਇਸੇ ਪ੍ਰਯੋਜਨ ਲਈ ਹੈ ਕਿ ਸਾਨੂੰ 'ਕੀਰਤਨੁ ਨਿਰਮੋਲਕ ਹੀਰਾ' ਮਿਲੇ ਤੇ ਸਾਡਾ ਉਧਾਰ ਹੋਵੇ। ਇਸ ਕਰਕੇ ਪੰਚਮ ਪਾਤਸ਼ਾਹ ਜੀ ਨੇ ਸੰਗੀਤ ਦੀ ਹੀ ਕਿਸੇ ਵਿਉਂਤ ਵਿਚ ਰੂਪਮਾਨ ਕੀਤਾ, ਸਿਫਤ ਸਲਾਹ ਤੇ ਵਾਹਿਗੁਰੂ ਦੇ ਬਖਸ਼ੇ ਸ਼ਬਦ ਨੂੰ— ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ।

ਧਰਮ ਜਾਂ ਮਜ਼ਹਬ ਦਾ ਪ੍ਰਯੋਜਨ ਹੁੰਦਾ ਹੈ 'ਜੀਵਨ'। ਆਤਮ ਜੀਵਨ ਕਹੋ, ਰੂਹਾਨੀ ਜ਼ਿੰਦਗੀ ਕਹੋ, ਪ੍ਰਬੁੱਧ ਜੀਵਨ ਕਹੋ, ਗੁਰੂ ਸਿੱਖੀ ਮੂਜਬ 'ਕਰਤਾਰ' ਨਾਲ 'ਕੀਤੇ ਹੋਏ' ਦਾ ਸਦਾ ਮਿਲਵੇਂ ਮੇਲ ਵਿਚ ਬਤੀਤ ਹੋ ਰਹਿਆ ਜੀਵਨ ਕਹੋ, ਇਹ ਜੀਵਨ ਦਾਨ ਕਰਨਾ ਪ੍ਰਯੋਜਨ ਹੁੰਦਾ ਹੈ ਗੁਰੂ ਅਵਤਾਰ ਦਾ।

***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥*** (ਸੂਹੀ ਮ: ੫, ਪੰਨਾ ੭੪੯)

ਪਰ ਸਮਾਂ ਪਾ ਕੇ ਧਰਮ ਦੇ ਅਨੁਯਾਈਆਂ ਵਿਚੋਂ ਇਹ ਜੀਵਨ ਰੌ ਘਟਦੀ ਹੈ, ਤਦੋਂ ਉਸ ਧਰਮ ਨੂੰ ਦਿਮਾਗੀ ਨੁਕਤੇ ਤੋਂ ਸਮਝਣ ਤੇ ਬਿਆਨ ਕਰਨ ਦੀ ਰੌ ਟੁਰਦੀ ਹੈ ਤੇ ਇਸ ਨੁਕਤੇ ਤੋਂ ਸਮਝ ਕੇ ਤੇ ਤਸੱਲੀ ਪਾ ਕੇ ਲੋਕੀਂ ਮੁੜ 'ਜੀਵਨ ਰੌ' ਵੱਲ ਰੁਚੀ ਪਾ ਕੇ ਲਾਭਵੰਦ ਹੁੰਦੇ ਹਨ। ਦੂਸਰੇ, ਸੰਸਾਰ ਦੇ ਨੁਕਤਾਚੀਨਾਂ, ਇਤਰ ਮਤਾਵਲੰਬੀਆਂ ਦੇ ਇਤਰਾਜ਼ਾਂ ਨੂੰ ਸੌਹਿਓਂ ਮਿਲਣ ਵਾਸਤੇ ਯਾ ਆਪਣੇ ਮਤ ਦੇ ਨੌਜਵਾਨਾਂ ਨੂੰ ਜੋ ਬਾਹਰੋਂ ਹੋਰ ਵਿਦਿਆ ਪਾ ਕੇ ਆਪਣੇ ਧਰਮ ਨੂੰ ਸਮਝਣ ਲਈ ਦਿਮਾਗੀ ਤਸੱਲੀ ਦੀ ਲੋੜ ਪ੍ਰਤੀਤ ਕਰਦੇ ਹਨ, ਉਨ੍ਹਾਂ ਨੂੰ ਦੱਸਣ ਵਾਸਤੇ, ਯਾ ਕਈ ਵੇਰ ਦਰਸ਼ਨ ਸ਼ਾਸਤ੍ਰਾਂ ਵਾਂਙੂ ਆਪਣੇ ਮੱਤ ਨੂੰ ਕਿਸੇ ਖਿਆਲ ਦੀ ਲੜੀ ਵਿਚ ਵਰਣਨ ਕਰਨ ਵਾਸਤੇ ਲੋੜ ਪੈਂਦੀ ਹੈ ਆਪਣੇ ਧਰਮ ਤੇ ਧਰਮ ਦੇ ਇਲਹਾਮ ਭਾਵ ਅਰਸ਼ੀ ਬਾਣੀ ਨੂੰ ਭਾਵਾਂ ਦੇ ਅਲੱਗ-ਅਲੱਗ ਵਿਸ਼ਿਆਂ ਵਿਚ ਵਰਣਨ ਕਰਨ ਦੀ ਤੇ ਉਨ੍ਹਾਂ ਭਾਵਾਂ ਤੇ ਵਿਸ਼ਿਆਂ ਨੂੰ ਕਿਸੇ ਦਾਰਸ਼ਨਿਕ ਯਾ ਅਧਿਆਤਮਿਕ ਵਿਆਖਿਆ ਦੀ ਸ਼੍ਰੇਣੀ ਵਿਚ ਕ੍ਰਮਵਾਰ ਕਰਕੇ ਦੱਸਣ ਦੀ।

ਜੇ ਮਿਸਾਲ ਲਈ ਹਿੰਦੂ ਧਾਰਮਿਕ ਸਾਹਿਤ ਵੱਲ ਤੱਕੀਏ ਤਾਂ ਵੇਦਾਂ ਅਤੇ ਉਨ੍ਹਾਂ ਦੀਆਂ ਉਪਨਿਖਧਾਂ ਵਿਚ ਦਰਸ਼ਨ ਸ਼ਾਸਤ੍ਰਾਂ ਵਾਂਙੂ ਕੋਈ ਕ੍ਰਮਵਾਰ ਯੁਕਤੀ-ਬੱਧ ਵਿਆਖਿਆ ਨਹੀਂ। ਭਾਵੇਂ ਉਪਨਿਖਧਾਂ ਵਿਚ ਆਤਮ ਅਵਸਥਾ ਆਦਿ ਦੇ ਭਾਵ ਤੇ ਵਲਵਲੇ ਤੇ ਸਾਰੇ ਕਹੇ ਹਨ, ਪਰ ਤਾਂ ਵੀ ਛੇ ਦਰਸ਼ਨਾਂ ਯਾ ਅਸਲ ਵਿਚ ਸੋਲਾਂ ਦਰਸ਼ਨਾਂ ਨੇ, ਜੋ ਲਗ-ਭਗ ਸਾਰੇ ਆਪਣੀ ਰਚਨਾ ਦਾ ਆਦਿ-ਜਲ ਉਪਨਿਖਧ ਦੇ ਸੋਮੇਂ ਤੋਂ ਲਇਆ ਦੱਸਦੇ ਹਨ, ਸਿਲਸਿਲਾ ਤੇ ਤ੍ਰੀਕਾ ਤੇ ਕ੍ਰਮ ਆਪਣਾ ਪੈਦਾ ਕੀਤਾ ਹੈ। ਸਿਧਾਂਤ ਵੀ ਇਨ੍ਹਾਂ ਦੇ ਆਪਣੇ ਹਨ, ਪਰੰਤੂ ਆਧਾਰ ਇਹ ਉਪਨਿਖਧ ਅਰਥਾਤ ਵੇਦ ਤੋਂ ਹੀ ਲਇਆ ਦੱਸਦੇ ਹਨ। ਇਸ ਤਰ੍ਹਾਂ ਹੁਣ ਇਕ ਲੋੜ ਪ੍ਰਤੀਤ ਹੋ ਰਹੀ ਹੈ ਕਿ

ਗੁਰਸਿੱਖੀ ਨੂੰ ਦਾਰਸ਼ਨਿਕ (ਫਿਲੋਸਾਫੀਕਲ) ਢੰਗ ਵਿਚ ਵਰਣਨ ਕੀਤਾ ਜਾਵੇ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੇ ਸਿੱਖੀ ਮਾਰਗ ਦਸਾਂ ਪਾਤਸ਼ਾਹੀਆਂ ਦਾ ਸਾਜਿਆ ਸਾਰਾ ਆ ਜਾਵੇ ਤੇ ਉਸ ਵਿਚ ਪ੍ਰਮਾਣਾਂ ਦੀ ਸੰਕਲਨਾ ਹੀ ਮੁੱਖ ਹੋਵੇ।

ਇਸ ਵੇਲੇ ਇਸ ਕਿਸਮ ਦੀ ਹਿੰਮਤ ਪ੍ਰੋ: ਜੋਧ ਸਿੰਘ ਜੀ, ਖਾਲਸਾ ਕਾਲਜ ਨੇ ਕੀਤੀ ਹੈ। ਆਪ ਨੇ ਦਰਸ਼ਨ ਸ਼ਾਸਤ੍ਰਾਂ ਵਾਂਙੂ ਆਪਣੀ ਉਕਤੀ ਜੁਗਤੀ ਦਾ ਠਾਟ ਖੜਾ ਕਰਕੇ ਨਿਰਾ ਥੰਮ੍ਹੀਆਂ ਮਾਤ੍ਰ ਦਾ ਕੰਮ ਗੁਰਬਾਣੀ ਤੋਂ ਨਹੀਂ ਲਇਆ। ਸਗੋਂ ਗੁਰਬਾਣੀ ਨੂੰ ਗੁਰਸਿੱਖੀ ਦੇ ਅਸੂਲਾਂ ਅਤੇ ਉਨ੍ਹਾਂ ਦੇ ਅੱਡ-ਅੱਡ ਭਾਵਾਂ ਵਿਚ ਸੰਚਯ ਕਰਕੇ ਇਕ ਤਰਤੀਬ ਦਿੱਤੀ ਹੈ ਜਿਸ ਨਾਲ ਕਿ ਗੁਰੂ ਆਸ਼ੇ ਸਾਫ ਦਿੱਸ ਪਏ, ਗੁਰਸਿੱਖੀ ਦੇ ਸਿਧਾਂਤ ਤੇ ਸਾਧਨ ਸਪੱਸ਼ਟ ਹੋ ਜਾਣ ਅਤੇ ਖਿਆਲ ਦੇ ਸਿਲਸਿਲੇ ਦਾ ਪੂਰਬ ਅਪਰ ਵਿਚ ਐਸਾ ਕ੍ਰਮ ਆ ਜਾਵੇ ਕਿ ਮਾਨੋ ਇਕ ਤੋਂ ਦੂਏ ਸਿਧਾਂਤ ਵਿਚ ਦਲੀਲ ਸੁਤੇਸਿੱਧ ਚਲੀ ਜਾ ਰਹੀ ਹੈ।

ਭਾਵੇਂ ਵਿਦਿਆ ਦੇ ਵਧਣ ਤੇ ਦਿਮਾਗੀ ਰੁਖ ਵਧੇਰੇ ਹੋ ਜਾਣ ਕਰਕੇ ਹੁਣ ਗੁਰਸਿੱਖੀ ਵਿਚ ਇਸ ਪ੍ਰਕਾਰ ਦੇ ਭਾਵ-ਕ੍ਰਮ ਵਾਲੀ ਇਕ ਪੁਸਤਕ ਦੀ ਲੋੜ ਵਿਸ਼ੇਸ਼ ਪ੍ਰਤੀਤ ਹੋ ਰਹੀ ਸੀ ਜਿਸ ਦੀ ਪੂਰਣਤਾ ਆਪ ਨੇ ਪਹਿਲੀ ਵੇਰ ਇਉਂ ਕੀਤੀ ਹੈ। ਪਰ ਉਂਞ ਸਿੱਖੀ ਵਿਚ ਇਹ ਰੌ, ਕਿ ਗੁਰਬਾਣੀ ਵਿਚ ਆਏ ਖਿਆਲ ਇਕ ਆਸ਼ੇ ਨੂੰ ਨਿਰੂਪਣ ਕਰਨ ਵਾਲੇ ਇਕ ਥਾਂ ਦਿੱਸ ਪੈਣ, ਬਹੁਤ ਪੁਰਾਣੀ ਹੈ, ਸਗੋਂ ਗੁਰੂ ਸਾਹਿਬਾਨ ਦੇ ਵਕਤ ਦੀ ਹੈ। ਕੀਰਤਨ ਕਰਨ ਵਾਲੇ, ਹਰੀ ਕੀਰਤਨ ਦੇ ਪ੍ਰਚਾਰਕ ਰਬਾਬੀ ਤੇ ਰਾਗੀ ਆਪਣੇ ਕੀਰਤਨ ਵਿਚ ਇਕ ਸ਼ਬਦ ਦਾ ਕੀਰਤਨ ਕਰਦਿਆਂ, ਉਸ ਭਾਵ ਦੇ ਹੋਰ ਸ਼ਬਦ ਜਾਂ ਤੁਕਾਂ ਉਸ ਭਾਵ ਨੂੰ ਨਿਰੂਪਣ ਕਰਨ ਲਈ ਯਾ ਉਸ ਭਾਵ ਦੇ ਲਗਦੇ ਪਹਿਲੂਆਂ ਪਰ ਰੌਸ਼ਨੀ ਪਾਉਣ ਲਈ ਆਪਣੇ ਕੀਰਤਨਾਂ ਵਿਚ ਸੁਣਾਇਆ ਕਰਦੇ ਸਨ, ਜਿਸ ਨੂੰ 'ਪ੍ਰਮਾਣ ਦੇਣਾ' ਕਹਿਆ ਕਰਦੇ ਸਨ। ਉਸ ਸਮੇਂ ਹਰ ਇਕ ਸਿੱਖ ਬਣਦਾ ਹੀ ਸਤਿਗੁਰਾਂ ਤੋਂ 'ਨਾਮ' ਲੈ ਕੇ ਤੇ ਉਸ ਦੀ ਕਮਾਈ ਕਰਕੇ ਸੀ। ਸੋ ਨਾਮ ਦਾ ਅਭਿਆਸ ਮੁਖ ਕਰਤੱਵਯ ਸਿੱਖੀ ਦਾ ਹੁੰਦਾ ਸੀ ਤੇ ਨਾਮ ਪ੍ਰੇਮੀ ਜਿਊਂਦਾ ਕੀਰਤਨ ਦੇ ਅਧਾਰ ਤੇ ਹੈ, ਇਸ ਕਰਕੇ ਸਿੱਖਾਂ ਨੂੰ ਵੀ ਗੁਰਬਾਣੀ ਦੀ ਬੜੀ ਸੋਝੀ ਹੁੰਦੀ ਸੀ ਤੇ ਪ੍ਰਮਾਣਾਂ ਸੰਯੁਕਤ ਕੀਰਤਨ ਨਾਲ ਉਨ੍ਹਾਂ ਦੇ ਮਨ ਸੁਖੀ ਤੇ ਪ੍ਰਬੁੱਧ ਹੁੰਦੇ ਸਨ। ਇਸ ਤਰ੍ਹਾਂ ਸ਼ਬਦ-ਰਸੀਏ ਹੋਣ ਕਰਕੇ ਉਨ੍ਹਾਂ ਨੂੰ ਵਿਆਖਿਆ ਸੁਣਨ ਦੀ ਲੋੜ ਨਹੀਂ ਸੀ ਪੈਂਦੀ। ਰਾਗੀ ਰਬਾਬੀ ਦੀ ਪ੍ਰਮਾਣ ਦੇਣ ਦੀ ਲਿਆਕਤ ਵਿਆਖਿਆ ਦਾ ਪੂਰਾ ਕੰਮ ਦੇ ਜਾਂਦੀ ਸੀ। ਉਸ ਸਮੇਂ ਰਾਗੀ ਰਬਾਬੀ ਦਾ ਸਤਿਕਾਰ ਤ੍ਰੈ ਗੱਲਾਂ ਪਰ ਹੁੰਦਾ ਸੀ : ਇਕ ਉਸ ਦਾ ਆਪਣਾ ਜੀਵਨ, ਦੂਸਰੇ ਉਸ ਦੇ ਕੀਰਤਨ ਵਿਚ ਉਸ ਦੀ ਪ੍ਰਮਾਣ ਦੇਣ ਦੀ ਲਿਆਕਤ, ਜਿਸ ਨਾਲ ਕਿ ਸ੍ਰੋਤਿਆਂ ਨੂੰ ਗਾਏ ਜਾ ਰਹੇ ਸ਼ਬਦ ਦੇ ਸਾਰੇ ਪਹਿਲੂ ਗੁਰਬਾਣੀ ਦੇ ਪ੍ਰਮਾਣਾਂ ਨਾਲ ਸਾਫ ਸਮਝ ਪੈ ਜਾਣ ਤੇ ਲਿਵ ਦੀ ਤਾਰ ਜੋ ਸ਼ਬਦ ਨਾਲ ਬਣ ਰਹੀ

ਹੈ ਟੁਰੀ ਰਹੇ, ਤੀਸਰੇ ਉਸ ਦੇ ਗਾਉਣ ਵਿਚ ਰਾਗ ਦੇ 'ਸੁਰ ਤਾਲ ਤੇ ਲੈ' ਵਿਚ ਅਜੋੜ ਨਾ ਪਵੇ ਤੇ ਬਾਵਜੂਦ ਇਸ ਦੇ ਕਿ ਉਹ ਗਾਉਣ ਵਜਾਉਣ ਵਿਚ ਪ੍ਰਸਤਾਰ ਨੂੰ ਵਰਤੇ, ਉਹਦੀ ਬਾਣੀ ਸ੍ਰੋਤਿਆਂ ਨੂੰ ਸ਼ੁੱਧ ਸਮਝ ਪੈ ਜਾਵੇ। ਉਸ ਦੇ ਤਾਨਾਂ ਪਲਟਿਆਂ ਵਿਚ ਗੁਰਬਾਣੀ ਦੇ ਅੱਖਰ, ਲਗਮਾਤ੍ਰ ਤੇ ਪਦਾਂ ਦੀ ਸਾਫ ਸਮਝ ਆ ਜਾਵੇ। ਸੋ ਗੁਰਬਾਣੀ ਨੂੰ ਭਾਵਾਂ ਅਨੁਸਾਰ ਕ੍ਰਮ ਦੇਣ ਵਾਲੇ ਸਾਡੇ ਵਿਚ ਸਭ ਤੋਂ ਪਹਿਲੇ ਹਰਿ ਕੀਰਤਨ ਦੇ ਸੇਵਕ ਰਬਾਬੀ ਤੇ ਰਾਗੀ ਸਿੰਘ ਹਨ।

ਫਿਰ ਸਾਡੇ ਵਿਚ ਇਹ ਲਿਆਕਤ ਗੁਰਬਾਣੀ ਦੀ ਕਥਾ ਕਰਨ ਵਾਲਿਆਂ ਨੇ ਦਿਖਾਈ। ਧਾਰਮਿਕ ਜੀਵਨ ਦੇ ਨਾਲ ਉਹ ਆਪਣੀ ਵਿਆਖਿਆ ਵਿਚ ਜਿਤਨੇ ਪ੍ਰਮਾਣ ਇਕ ਵਿਸ਼ੇ ਤੇ ਗੁਰਬਾਣੀ ਵਿਚੋਂ ਦੇ ਸਕਣ ਯਾ ਆਪਣੇ ਹਰ ਭਾਵ ਤੇ ਉਸ ਭਾਵ ਦੇ ਹਰ ਪਹਿਲੂ ਦੇ ਸੁਲਝਾਉਣ ਵਿਚ ਗੁਰਬਾਣੀ ਵਿਚੋਂ ਜਿਤਨੇ ਸਬੂਤ ਨਾਲ-ਨਾਲ ਦੇਈ ਜਾਣ ਉਤਨੇ ਲਾਇਕ ਉਹ ਸਮਝੇ ਜਾਂਦੇ ਸਨ। ਪਰੰਤੂ ਇਹ ਲਿਆਕਤ ਰਾਗੀ ਤੇ ਗਿਆਨੀ ਦੀ ਸ਼ਖਸੀ ਸੀ। ਹਰੇਕ ਗੁਣੀ ਆਪਣੀ ਕੀਤੀ ਖੋਜ ਤੇ ਆਪਣੀ ਸੰਕਲਤ ਕੀਤੀ ਤਰਤੀਬ ਨੂੰ ਆਪਣੇ ਨਾਲ ਹੀ ਲੈ ਗਇਆ।

ਅੱਜ ਤੋਂ ਪੈਂਤੀ ਕੁ ਵਰ੍ਹੇ ਪਹਿਲਾਂ ਸ੍ਰੀ ਮਾਨ ਸਰਦਾਰ ਸਾਧੂ ਸਿੰਘ ਜੀ ਤੇ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਸਾਹਿਬ ਦਾ ਧਿਆਨ ਇਸ ਪਾਸੇ ਵੱਲ ਆਇਆ ਸੀ। ਸ੍ਰੀ ਮਾਨ ਡਾਕਟਰ ਸਾਹਿਬ ਜੀ ਨੇ ਖਾਲਸਾ ਟ੍ਰੈਕਟ ਸੁਸਾਇਟੀ ਵਾਸਤੇ ਇਹ ਕੰਮ ਅਰੰਭਿਆ ਤੇ ਅਥੱਕ ਮਿਹਨਤ ਕੀਤੀ। ਈਸ਼ਰ ਸਿੰਘ ਦੀ ਧਰਮਸਾਲਾ ਵਿਚ ਮੁੱਦਤਾਂ ਇਹ ਕੰਮ ਹੁੰਦਾ ਰਹਿਆ। ਪੰਡਤ ਹ੍ਰਿਦਾ ਰਾਮ ਕਲਰਕ ਦਾ ਕੰਮ ਕਰਨ ਲਈ ਤੇ ਗਿਆਨੀ ਹੀਰਾ ਸਿੰਘ (ਸੂਰਮਾ ਸਿੰਘ) ਨਾਲ ਸਹਾਇਕ ਰਹੇ। ਕਈ ਬਰਸ ਦੀ ਮਿਹਨਤ ਨਾਲ ਜੋ ਸ਼ੈ ਸ੍ਰੀ ਡਾਕਟਰ ਸਾਹਿਬ ਜੀ ਨੇ ਤਿਆਰ ਕੀਤੀ ਸੋ ਲਿਖੀ ਗਈ ਪਰ ਉਹ ਪ੍ਰਕਾਸ਼ਿਤ ਨਹੀਂ ਹੋਈ, ਸੁਸਾਇਟੀ ਦੇ ਪਾਸ ਹੀ ਰਹੀ। ਉਸ ਸਮੇਂ ਦੇ ਲਗ-ਭਗ ਸ੍ਰੀ ਮਾਨ ਸੰਤ ਸਾਧੂ ਸਿੰਘ ਜੀ ਨੇ ਇਕ ਪੁਸਤਕ ਲਿਖੀ ਜਿਸ ਵਿਚ ਉਨ੍ਹਾਂ ਦੀ ਆਪਣੀ ਵਿਉਂਤ ਦਾ ਇਕ ਆਸ਼ਯ ਇਹੋ ਜਿਹਾ ਹੀ ਸੀ, ਪਰ ਪੱਖ ਵੇਦਾਂਤ ਦਾ ਤੇ ਭਾਸ਼ਾ ਕਠਿਨ ਤੇ ਛਾਪਾ ਪੱਥਰ ਦਾ ਹੋਣ ਕਰਕੇ ਇਹ ਪੋਥੀ ਫੈਲੀ ਨਹੀਂ। ਫਿਰ ਭਾਈ ਕਾਹਨ ਸਿੰਘ ਜੀ ਨੇ ਅੱਖਰ ਕ੍ਰਮ ਅਨੁਸਾਰ ਭਾਵ ਮਿੱਥ ਕੇ ਉਨ੍ਹਾਂ ਵਿਚ ਗੁਰਬਾਣੀ ਦੇ ਸ਼ਬਦਾਂ ਤੇ ਤੁਕਾਂ ਨੂੰ ਉਨ੍ਹਾਂ ਭਾਵਾਂ ਅਨੁਸਾਰ ਸੰਕਲਤ ਕੀਤਾ, ਜਿਸ ਦਾ ਨਾਮ ਗੁਰਮੱਤ ਪ੍ਰਭਾਕਰ ਸੀ। ਇਸ ਦਾ ਪ੍ਰਚਾਰ ਕਾਫੀ ਹੋਇਆ। ਦਿੱਲੀ ਦਰਬਾਰ ਦੇ ਸਮੇਂ ਇਸੇ ਪ੍ਰਕਾਰ ਦਾ ਇਕ ਛੋਟਾ ਜਿਹਾ ਸੰਚਯ ਡਿਪਟੀ ਰੂਪ ਸਿੰਘ ਨੇ ਚੀਫ ਖਾਲਸਾ ਦੀਵਾਨ ਨੂੰ ਦਿੱਤਾ। ਇਹ ਖਰੜਾ ਖਾਲਸਾ ਟ੍ਰੈਕਟ ਸੁਸਾਇਟੀ ਦੇ ਇਕ ਸੇਵਕ ਦੀ ਸਪੁਰਦਗੀ ਵਿਚ ਸੋਧਿਆ, ਵਧਾਇਆਂ ਤੇ ਇਉਂ ਤਰਤੀਬ ਦਿੱਤਾ ਗਇਆ ਕਿ ਜਿਵੇਂ ਗੁਰਬਾਣੀ ਵਿਚੋਂ ਸਿੱਖੀ ਲਈ ਸਾਧਨ ਪੱਖ ਦੀ ਸੋਝੀ ਪੈ ਜਾਵੇ ਤੇ ਸਿਧਾਂਤਾਂ ਤੇ ਅਸੂਲਾਂ ਦੀ ਵਿਆਖਿਆ ਕਿਸੇ ਕ੍ਰਮ ਵਿਚ ਦਿੱਸ ਪਵੇ।

ਇਹਦਾ ਨਾਮ 'ਸਿੱਖੀ ਮਾਰਗ ਧਰਿਆ' ਗਇਆ ਤੇ ਦੀਵਾਨ ਵਲੋਂ ਛਾਪੀ ਜਾ ਕੇ ਇਹ ਪੋਥੀ ਕਾਫੀ ਗਿਣਤੀ ਵਿਚ ਵੰਡੀ ਗਈ ਤੇ ਢੇਰ ਚਿਰ ਤਕ ਵਿਕਦੀ ਰਹੀ ਤੇ ਹੈ। ਜੈਸਾ ਕਿ ਅਸੀਂ ਪਿਛੇ ਦੱਸਿਆ ਹੈ ਕਿ ਹੁਣ ਪ੍ਰੋਫੈਸਰ ਸਾਹਿਬ ਨੇ ਗੁਰਸਿੱਖੀ ਸਿਧਾਂਤ ਤੇ ਸਾਧਨ ਪੱਖ ਨੂੰ ਲੈ ਕੇ ਇਸ ਪਾਸੇ ਧਿਆਨ ਦਿੱਤਾ। ਆਪ ਨੇ ਇਸ ਸਮੇਂ ਵਿਚ ਗੁਰਬਾਣੀ ਦੇ ਪ੍ਰਗਟ ਹੋ ਰਹੇ ਗੂਹੜ ਆਸ਼ਿਆਂ ਤੇ ਦਾਰਸ਼ਨਿਕ ਕੀਮਤਾਂ ਵਾਲੇ ਭਾਵਾਂ ਪਰ, ਤੇ ਉਨ੍ਹਾਂ ਭਾਵਾਂ ਅਨੁਸਾਰ ਆਪਣੀ ਮਤਾਲਸਾ ਕਰਕੇ ਲੱਭੀਆਂ ਵਿਚਾਰਾਂ ਪੁਰ ਨਜ਼ਰ ਮਾਰੀ ਤੇ ਸਮੇਂ ਦੀ ਲੋੜ ਨੂੰ ਅਨੁਭਵ ਕਰਕੇ ਬਾਣੀ ਨੂੰ ਆਪਣੇ ਵੀਚਾਰੇ ਕ੍ਰਮ ਵਿਚ ਸੰਕਲਤ ਕਰਨ ਦਾ ਯਤਨ ਕੀਤਾ। ਗੁਰੂ ਬਾਬੇ ਜੀ ਦੇ ਪਾਠ ਇਸ ਨੂੰ ਮੁਕੰਮਲ ਕਰਨ ਦੇ ਆਸ਼ੇ ਨਾਲ ਆਰੰਭੇ। ਖਿਆਲ ਪੈਂਦਾ ਹੈ ਕਿ ੧੯੨੯ ਵਿਚ ਆਪ ਨੇ ਕੱਚਾ ਖਰੜਾ ਸੰਚਯ ਕਰ ਲਿਆ ਸੀ ਤੇ ਗੁਲਮਰਗ ਅਸਾਂ ਨੂੰ ਦਿਖਾਇਆ ਸੀ। ਜਿਉਂ-ਜਿਉਂ ਆਪ ਨੇ ਵਧੇਰੇ ਪਾਠ ਕੀਤੇ ਤੇ ਤੁਕਾਂ ਨੂੰ ਤੇ ਸ਼ਬਦਾਂ ਨੂੰ ਆਸ਼ਿਆਂ ਤੇ ਭਾਵਾਂ ਵਿਚ ਵੰਡ ਕੇ ਰੱਖਿਆ ਤਿਉਂ-ਤਿਉਂ ਭਾਵਾਂ ਦੇ ਵੰਡੇ ਸਿਰਨਾਵਿਆਂ ਹੇਠ ਛੋਟੇ ਸਿਰਨਾਵਿਆਂ ਦੀ ਵੰਡ ਵਧੀ ਤੇ ਤਿਵੇਂ-ਤਿਵੇਂ ਤਰਤੀਬ ਵੀ ਵਧੇਰੇ ਜੁੜਵੀਂ ਤੇ ਯੁਕਤੀਬੱਧ ਬਣਦੀ ਗਈ। ਗੁਰਬਾਣੀ ਦਾ ਪਾਠ ਤੇ ਵੀਚਾਰ ਆਪ ਨੂੰ ਇਸ ਯਤਨ ਵਿਚ ਹਰ ਰਹਿਬਰੀ ਦੇਂਦਾ ਗਇਆ। ਅੰਤ ਇਹ ਸੰਚਯ ਤਿਆਰ ਹੋ ਗਇਆ ਤੇ ਹੁਣ ਛਾਪੇ ਦਾ ਜਾਮਾ ਪਹਿਣ ਕੇ ਸਾਧ ਸੰਗਤ ਦੇ ਮੰਡਲ ਵਿਚ ਆ ਗਇਆ ਹੈ।

ਜਿਥੋਂ ਤਕ ਕਿਹਾ ਜਾ ਸਕਦਾ ਹੈ ਪ੍ਰੋਫੈਸਰ ਜੀ ਨੇ ਇਹ ਸੰਚਯ ਕਿਸੇ ਪੱਖਵਾਦ ਨੂੰ ਲੈ ਕੇ ਨਹੀਂ ਲਿਖਿਆ, ਨਾ ਕਿਸੇ ਫੋਕੇ ਵਾਦ-ਵਿਵਾਦ ਵਾਲੇ ਆਸ਼ੇ ਦੀ ਪ੍ਰੋੜ੍ਹਤਾ ਲਈ ਮਨ ਨੂੰ ਇਕ ਪਾਸੇ ਰੰਗ ਕੇ ਜਮ੍ਹਾਂ ਕੀਤਾ ਹੈ। ਆਪ ਦਾ ਆਸ਼ਾ ਇਉਂ ਦਾ ਜਾਪਦਾ ਹੈ ਕਿ ਗੁਰਬਾਣੀ ਜੋ ਆਪ ਆਖਦੀ ਹੈ, ਉਸ ਨੂੰ ਇਕ ਖਾਸ ਕ੍ਰਮ ਦੇ ਭਾਵਾਂ ਵਿਚ ਇਉਂ ਸੰਚਯ ਕੀਤਾ ਜਾਵੇ ਕਿ ਵੀਚਾਰ ਦੁਆਰਾ ਸਮਝਣ ਦੇ ਲੋੜਵੰਦ ਨੂੰ ਸਮਝ ਪੈ ਜਾਵੇ ਕਿ ਇਸ ਵਿਸ਼ਯ ਤੇ ਗੁਰੂ ਜੀ ਦਾ ਆਸ਼ਯ ਇਹ ਹੈ। ਇਹ ਗੱਲ ਵੀ ਇਸ ਵਿਚ ਸਪੱਸ਼ਟ ਹੈ ਕਿ ਗੁਰੂ ਘਰ ਦੇ ਸਾਧਨ ਤੇ ਸਿਧਾਂਤ ਐਉਂ ਦਿੱਸ ਪੈਣ ਕਿ ਦੂਸਰੇ ਮੱਤਾਂ ਦੇ ਸਾਧਨਾਂ ਤੇ ਸਿਧਾਂਤਾਂ ਦੇ ਟਾਕਰੇ ਤੇ ਉਨ੍ਹਾਂ ਦੀ ਨਿਖੇੜਵੀਂ ਸਮਝ ਪੈ ਜਾਵੇ। ਇਹ ਯਤਨ ਇਸ ਪੁਸਤਕ ਵਿਚ ਨਹੀਂ ਕੀਤਾ ਗਿਆ ਕਿ ਦੂਸਰੇ ਮੱਤਾਂ ਦਾ ਖੰਡਨ ਕੀਤਾ ਜਾਵੇ। ਯਾ ਸਿੱਖ ਮੱਤ ਦੇ ਸਿਧਾਂਤਾਂ ਦਾ ਮੰਡਨ ਆਪਣੀ ਉਕਤੀ ਜੁਗਤੀ ਨਾਲ ਕੀਤਾ ਜਾਵੇ। 'ਸਿੱਖ ਧਰਮ ਦੇ ਅਸੂਲ ਦੂਜੇ ਧਰਮਾਂ ਨਾਲੋਂ ਨਿਖੇੜਵੇਂ ਦਿੱਸ ਪੈਣ' ਇਹ ਪਰੋਜਨ ਇਸ ਦਾ ਸਪੱਸ਼ਟ ਹੈ।

ਫਿਰ ਜੋ ਅਸੂਲ ਇਸ ਵਿਚ ਦਰਸਾਏ ਗਏ ਹਨ ਉਹ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਪ੍ਰਮਾਣਾਂ ਦੇ ਸੰਚਯ ਦੁਆਰਾ ਹੀ ਨਹੀਂ, ਸਿੱਖ ਇਤਿਹਾਸ ਨੇ ਜੋ ਕੁਝ ਗੁਰਬਾਣੀ ਦੇ ਅਸੂਲਾਂ ਦੇ ਪ੍ਰਤਿਪਾਦਨ ਕਰਨ ਵਿਚ ਤੇ ਦਸਾਂ ਹੀ ਗੁਰੂ ਸਾਹਿਬਾਂ ਦੇ

ਜੀਵਨ ਤੇ ਸਿਖਿਆ ਨੇ ਜੋ ਕੁਛ ਉਨ੍ਹਾਂ ਦੇ ਬੰਨ੍ਹਣ ਵਿਚ ਕੀਤਾ ਹੈ ਉਹ ਵੀ ਇਸ ਸਿਲਸਿਲੇ ਵਿਚ ਕ੍ਰਮਵਾਰ ਗੁੰਦਿਆ ਗਿਆ ਹੈ, ਤਾਂ ਜੋ ਗੁਰਸਿੱਖੀ ਮਾਰਗ ਦੇ ਸਾਰੇ ਸਿਧਾਂਤ ਨਿਰੂਪਣ ਹੋ ਜਾਣ। ਭਾਵਾਂ ਦਾ ਕ੍ਰਮ ਅਤੇ ਇਨ੍ਹਾਂ ਭਾਵਾਂ ਦੇ ਅੰਤਰਗਤ ਜੋ ਵੰਡ ਹੈ ਉਹ ਲਾਇਕ ਲੇਖਕ ਜੀ ਨੇ ਆਪਣਿਆਂ ਸਿਰਨਾਵਿਆਂ ਤੇ ਮੁਖਤਸਰ ਪਰ ਪੁਰ-ਮਤਲਬ ਇਬਾਰਤ ਵਿਚ ਦਿੱਤੀ ਹੈ ਅਤੇ ਉਹ ਇਬਾਰਤ ਯੁਕਤੀ ਦੀ ਇਕ ਪ੍ਰੋਤਵੀਂ ਲੜੀ ਹੈ। ਲੇਖਕ ਜੀ ਦੇ ਸਿਰਨਾਵੇਂ ਮੋਟੇ ਟੈਪ ਵਿਚ ਹਨ ਤੇ ਇਬਾਰਤ ਉਸ ਤੋਂ ਛੁਟੇਰੇ ਟੈਪ ਵਿਚ ਹੈ ਤੇ ਗੁਰਬਾਣੀ ਦੇ ਪ੍ਰਮਾਣ ਜੋ ਇਕੱਠੇ ਕੀਤੇ ਹਨ ਉਹ ਵੱਖਰੇ ਛੁਟੇਰੇ ਟੈਪ ਵਿਚ ਇੰਡੈਂਟ ਦੇ ਕੇ ਲਿਖੇ ਹਨ ਤੇ ਅਖੀਰ ਪਰ ਉਸ ਤੋਂ ਛੋਟੇ ਟੈਪ ਵਿਚ ਪ੍ਰਮਾਣਾਂ ਦੇ ਪਤੇ ਦਿੱਤੇ ਹਨ। ਐਉਂ ਗੁਰ ਪ੍ਰਮਾਣ ਬਿਲਕੁਲ ਵੱਖਰੇ ਤੇ ਸਾਫ਼ ਦਿੱਸ ਪੈਂਦੇ ਹਨ। ਇਕ ਇਹ ਖਿਆਲ ਵੀ ਲਾਇਕ ਲੇਖਕ ਜੀ ਨੇ ਰੱਖਿਆ ਹੈ ਕਿ ਜਿੱਥੇ ਕਿਤੇ ਗੁਰਮਤਿ ਦਾ ਸਿਧਾਂਤ ਯਾ ਸਾਧਨ ਦੂਜੇ ਮੱਤਾਂ ਨਾਲੋਂ ਅੱਡਰਾ ਹੈ ਉਥੇ ਇਹ ਗੱਲ ਸਾਫ਼ ਦੱਸ ਕੇ ਗੁਰਬਾਣੀ ਦੇ ਪ੍ਰਮਾਣ ਦਿੱਤੇ ਹਨ।

ਪਾਠਕ ਪੋਥੀ ਨੂੰ ਪੜ੍ਹਦਿਆਂ ਵੇਖਣਗੇ ਕਿ ਵਿਦਵਾਨ ਲੇਖਕ ਜੀ ਨੇ ਕਈ ਥਾਈਂ ਸਾਇੰਸ ਦੇ ਹਵਾਲੇ ਦਿੱਤੇ ਹਨ। ਇਸ ਦਾ ਇਹ ਭਾਵ ਨਹੀਂ ਕਿ ਸਿੱਖ ਧਰਮ ਨੂੰ ਆਪ ਪਦਾਰਥ ਵਿਦਿਆ ਦੇ ਆਸਰੇ ਦੱਸ ਰਹੇ ਹਨ। ਪਰੰਤੂ ਅੱਜ-ਕੱਲ੍ਹ ਰੁਚੀ ਸਾਇੰਸ ਵੱਲ ਬਹੁਤ ਹੈ, ਇਸ ਕਰਕੇ ਉਹ ਪਰਮਾਣ ਦੇ ਕੇ ਦੱਸਦੇ ਹਨ ਕਿ ਸਾਇੰਸ ਦੀ ਖੋਜ ਮਾਦੀ ਖੋਜ ਕਰਦੀ ਹੋਈ ਜੇ ਕਿਤੇ ਆਤਮ ਸਿਧਾਂਤਾਂ ਨਾਲ ਆ ਟੱਕਰਦੀ ਹੈ ਤਾਂ ਜੋ ਕੁਛ ਉਹ ਦੱਸਦੀ ਹੈ ਉਹ ਗੁਰਮਤਿ ਵਿਰੁੱਧ ਨਹੀਂ। ਆਪ ਦਾ ਖਿਆਲ ਹੈ ਕਿ ਸਾਇੰਸ ਤੇ ਆਤਮ ਵਿਦਿਆ ਵਿਚ ਅਮਿਟ ਵਿਰੋਧ ਨਹੀਂ। ਸਿੱਖ ਧਰਮ ਦਾ ਗਿਆਨ ਆਤਮ ਤਜਰਬੇ ਦੀ ਨੀਂਹ ਪਰ ਹੈ, ਇਸ ਲਈ ਸਾਇੰਸ ਉਸ ਨੂੰ ਗਲਤ ਨਹੀਂ ਕਹਿ ਸਕਦੀ, ਉਸ ਦੀ ਖੋਜ ਬਹੁਤੀ ਅਜੇ ਪਦਾਰਥਕ ਹੈ, ਭਾਵੇਂ ਹੁਣ ਉਹ ਮਾਨਸਿਕ ਖੋਜ ਨੂੰ ਵੀ ਆ ਛੂੰਹਦੀ ਹੈ। ਫੁਟ-ਨੋਟਾਂ ਵਿਚ ਦਿੱਤੇ ਸਾਇੰਸ ਦੇ ਪ੍ਰਮਾਣ ਕੇਵਲ ਇਸ ਲਈ ਆਪ ਨੇ ਦਿੱਤੇ ਹਨ ਕਿ ਪਾਠਕ ਵੇਖ ਲੈਣ ਕਿ ਸਾਇੰਸ ਦੀਆਂ ਨਵੀਨ ਖੋਜਾਂ ਦਾ ਰੁਖ ਸਤਿਗੁਰ ਦੇ ਦੱਸੇ ਅਸੂਲਾਂ ਵੱਲ ਹੀ ਝੁਕਾਉ ਰੱਖਦਾ ਹੈ।

ਪ੍ਰੋਫੈਸਰ ਸਾਹਿਬ ਨੇ ਜੋ ਇਸ ਪੋਥੀ ਵਿਚ ਨਿਰੂਪਣ ਕੀਤੇ ਗੁਰਮਤਿ ਸਿਧਾਂਤਾਂ ਬਾਬਤ ਆਪਣੀਆਂ ਉਕਤੀਆਂ ਯੁਕਤੀਆਂ ਨਹੀਂ ਦਿੱਤੀਆਂ, ਉਸ ਦੇ ਦੋ ਕਾਰਨ ਹਨ। ਇਕ ਤਾਂ ਇਹ ਕਿ ਇਸ ਪ੍ਰਕਾਰ ਦੇ ਸੰਚਯ ਵਿਚ 'ਗੁਰੂ ਆਸ਼ਯ' ਦਰਸਾਉਣ ਨਾਲ ਇਹ ਇਕ ਕੰਮ ਨਿਰੋਲ ਸਿਰੇ ਚੜ੍ਹਦਾ ਹੈ। ਦੂਸਰੇ ਪੱਖ ਨੂੰ ਵਿਚ ਲਿਆਇਆਂ ਆਮ ਪਾਠਕ ਤਾਂ ਰੌਲੇ ਵਿਚ ਪਏਗਾ ਤੇ ਵਿਦਵਾਨ ਖੋਜੀ ਉਕਤੀਆਂ ਜੁਗਤੀਆਂ ਦੀ ਤੋਲ ਜਾਚ ਵਿਚ ਪੈ ਕੇ 'ਗੁਰੂ ਆਸ਼ਯ ਨਿਰੋਲ ਕੀ ਹੈ' ਇਸ ਨਿਰਣੇ ਵਲੋਂ ਦੂਰ ਨਿਕਲ ਜਾਇਆ ਕਰੇਗਾ ਤੇ ਫੇਰ ਖਿਆਲ ਨੂੰ ਵਿਤ੍ਰੇਕ ਵਿਚ ਪਾ ਪਾ ਕੇ ਔਖ ਪ੍ਰਤੀਤ ਕਰੇਗਾ।

ਦੂਸਰੇ ਮੁਦਤ ਤੋਂ ਖਾਲਸਾ ਕਾਲਜ ਵਿਚ ਧਾਰਮਕ ਪ੍ਰੋਫੈਸਰੀ ਕਰਨ ਦਾ ਅਵਸਰ ਪ੍ਰਾਪਤ ਹੋਣ ਕਰਕੇ ਜੋ ਖੋਜ ਪੜਤਾਲ ਆਪ ਤੋਂ ਹੋ ਸਕੀ ਹੈ ਉਸ ਨੇ ਆਪ ਨੂੰ ਇਸ ਸਿਧਾਂਤ ਪਰ ਆਂਦਾ ਹੈ ਕਿ ਸਿੱਖੀ ਇਕ ਆਤਮਕ ਜੀਵਨ ਹੈ ਜੋ ਸ੍ਰੀ ਗੁਰੂ ਸਾਹਿਬਾਨ ਜੀ ਦੇ ਆਤਮਕ ਤਜਰਬੇ ਦੀ ਨੀਂਹ ਪਰ ਹੈ ਅਤੇ ਇਸ ਦੀ ਸਚਿਆਈ ਉਸ ਪਰ ਹੀ ਪੂਰੀ ਤਰ੍ਹਾਂ ਖੁਲ੍ਹਦੀ ਹੈ ਜੋ ਇਸ ਜੀਵਨ ਨੂੰ ਧਾਰਨ ਕਰੇ, ਇਸ ਪਰ ਟੁਰੇ। ਫਿਰ ਉਸ ਦੇ ਤਜਰਬੇ ਵਿਚ ਆ ਕੇ ਉਸ ਦੇ ਸਿਧਾਂਤ ਪੂਰੀ ਤਰ੍ਹਾਂ ਸਪੱਸ਼ਟ ਹੋਣਗੇ, ਇਸ ਲਈ ਕਿਸੇ ਸਾਧਨ ਤੇ ਸਿਧਾਂਤ ਨੂੰ ਗੁਰੂ ਕੇ ਵਾਕਾਂ ਦੀ ਨੀਂਹ ਪਰ ਰੱਖਣਾ ਯਥਾਰਥ ਬਾਤ ਹੈ। ਆਪਣੀ ਉਕਤੀ ਜੁਗਤੀ ਸਹਾਈ ਹੋ ਸਕਦੀ ਹੈ, ਪਰ ਉਸ ਦੀ ਨੀਂਹ ਇਨਸਾਨੀ ਅਕਲ ਪਰ ਹੈ ਜੋ ਮੁਕੰਮਲ ਨਹੀਂ। ਯੁਕਤੀ ਦੀ ਪਹੁੰਚ 'ਅਨੁਮਾਨ ਤਕ ਹੈ' ਇਸ ਤੋਂ ਅੱਗੇ ਇਹਦੀ ਗੰਮਤਾ ਨਹੀਂ, ਪਰ ਤਜਰਬਾ ਯਾ ਪਰਤਾਵਾ 'ਸਾਖਿਆਤਕਾਰ' ਤਕ ਲੈ ਜਾਂਦਾ ਹੈ ਤੇ ਗੁਰਬਾਨੀ ਸਾਖਿਆਤਕਾਰ ਵਾਲੇ ਦਾਤਾ ਗੁਰੂ ਸਾਹਿਬਾਨ ਦਾ ਨਿਜ ਤਜਰਬਾ ਹੈ ਤੇ ਪੂਰਨ ਨਿਰਮਲ ਗਿਆਨ ਹੈ।

ਇਸ ਮੁੱਖਬੰਧ ਵਿਚ ਲਾਇਕ ਲੇਖਕ ਜੀ ਦੇ ਉੱਦਮ ਤੇ ਮਿਹਨਤ ਤੇ ਕਾਮਯਾਬੀ ਦੀ ਨਿਰੀ ਉਸਤਤੀ ਕਰਨੀ ਮੁੱਖਬੰਧ ਦੀ ਹੱਦ ਤੋਂ ਰਤਾ ਕੁ ਅੱਗੇ ਲੰਘਣਾ ਹੈ, ਪਰ ਇਸ ਤੋਂ ਵਧੀਕ ਕਾਰਨ ਇਹ ਹੈ ਕਿ ਆਪਣੀ ਮਹਿਮਾ ਨੂੰ ਲੇਖਕ ਜੀ ਪਸੰਦ ਨਹੀਂ ਕਰਨਗੇ, ਇਸ ਕਰਕੇ ਇਹ ਗੱਲ ਪਾਠਕਾਂ ਗੋਚਰੀ ਹੀ ਛੱਡ ਕੇ ਉਸ ਦੀ ਥਾਵੇਂ ਅਸੀਂ ਪਾਠਕਾਂ ਪਾਸ ਇਥੇ ਇਹ ਬਿਨੈ ਕਰਨੀ ਉਨ੍ਹਾਂ ਦੀ ਉਸਤਤ ਕਰਨ ਤੁਲ ਸਮਝਦੇ ਹਾਂ ਕਿ ਇਹ ਪੁਸਤਕ ਇਤਿਹਾਸ ਦੀ ਤਰ੍ਹਾਂ ਮਨੋਰੰਜਕ ਤੇ ਸਿਖਿਆ ਦੀ ਮਿਲਵੀਂ ਪੁਸਤਕ ਨਹੀਂ, ਨਾ ਕਹਾਣੀ ਦੀ ਤਰ੍ਹਾਂ ਨਿਰੀ ਦਿਲਚਸਪੀ ਦੀ ਸ਼ੈ ਹੈ। ਇਹ ਪੋਥੀ ਜੀਵਨ ਦੇ ਪਰਮ ਜ਼ਰੂਰੀ ਮਾਮਲੇ ਪਰ ਰੌਸ਼ਨੀ ਪਾਉਂਦੀ ਹੈ ਕਿ ਅਸਾਂ ਦਾ ਜੀਵਨ ਕੀਕੂੰ ਦਾ ਬਸਰ ਹੋ ਰਿਹਾ ਹੈ ਤੇ ਕੀਕੂੰ ਦਾ ਹੋਣਾ ਚਾਹੀਏ ਤੇ ਮਰਨੇ ਬਾਦ ਸਾਡੇ ਜੀਵਨ ਨੇ ਕੀਕੂੰ ਸੁਖੀ ਜੀਵਨ ਹੋਣਾ ਹੈ। ਰੌਸ਼ਨੀ ਤਾਂ ਵਾਹਿਗੁਰੂ ਬਖਸ਼ੇ ਗਿਆਨ ਦੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਜ ਬਾਣੀ ਹੈ, ਪਰ ਲਾਇਕ ਲੇਖਕ ਜੀ ਨੇ ਸਮੇਂ ਦੀਆਂ ਵਧਵੀਆਂ ਦਿਮਾਗੀ ਲੋੜਾਂ ਨੂੰ ਅੱਗੇ ਰੱਖ ਕੇ ਗੁਰੂ ਸਾਹਿਬਾਂ ਦੀ ਆਪਣੀ ਨਿਜ ਬਖਸ਼ੀ ਰੌਸ਼ਨੀ ਨੂੰ ਇਸ ਤਰ੍ਹਾਂ ਦਰਸਾਉਣ ਦਾ ਯਤਨ ਕੀਤਾ ਹੈ ਕਿ ਸਾਡੀ ਨਵੀਂ ਤਰ੍ਹਾਂ ਦੀ ਪੈਦਾ ਹੋ ਗਈ ਦਿਮਾਗੀ ਹਾਲਤ ਉਸ ਤੋਂ ਪੂਰਾ ਲਾਭ ਉਠਾ ਸਕੇ ਤੇ ਗੁਰੂ ਜੀ ਦੇ ਚਲਾਏ ਮਾਰਗ ਪਰ ਗੁਰੂ ਸਾਹਿਬਾਂ ਦੇ ਆਪਣੇ ਨਿਰੋਲ ਆਸ਼ੇ ਮੂਜਬ ਅਸੀਂ ਆਪਣੇ ਜੀਵਨ ਨੂੰ ਟੋਰ ਸਕੀਏ। ਇਸ ਲਈ ਪਾਠਕ ਸੱਜਣਾਂ ਨੂੰ ਇਹ ਪੋਥੀ ਡੂੰਘੀ ਵਿਚਾਰ ਨਾਲ ਸਮਾਂ ਲਾ ਕੇ ਤੇ ਧਿਆਨ ਦੇ ਕੇ ਪੜ੍ਹਨੀ ਤੇ ਵਿਚਾਰਨੀ ਚਾਹੀਏ। ਕਿਉਂਕਿ ਲੇਖਕ ਦਾ ਆਸ਼ਾ ਤਾਂ ਹੀ ਸਿਰੇ ਚੜ੍ਹ ਸਕਦਾ ਹੈ ਕਿ ਲਾਭ ਲੈਣ ਵਾਲੇ ਜਿਸ ਕਿਸਮ ਦੀ ਪੁਸਤਕ ਹੈ ਉਸ ਕਿਸਮ ਦਾ ਖੁਭਵਾਂ ਤੇ ਉਸ ਅੰਦਾਜ਼ ਦਾ ਧਿਆਨ ਦੇ ਕੇ ਇਸ ਨੂੰ ਪੜ੍ਹਨ ਦੇ ਵਿਚਾਰਨ।

ਅਸੀਂ ਆਸ ਕਰਦੇ ਹਾਂ ਕਿ ਇਹ ਪੋਥੀ ਗੁਰੂ ਦੇ ਪਿਆਰੇ ਕਥਾ ਕਰਨ ਵਾਲੇ ਅਤੇ ਪ੍ਰਮਾਣ ਦੇਣ ਵਾਲੇ ਰਾਗੀ ਰਬਾਬੀ ਸੱਜਣਾਂ ਨੂੰ ਵੀ ਲਾਭ ਪੁਚਾਏਗੀ। ਗੁਰ ਆਸ਼ਯ ਨੂੰ ਦੂਸਰੇ ਮੱਤਾਂ ਤੋਂ ਨਿਖੇੜ ਕੇ ਸਮਝਣ ਦੀ ਲੋੜ ਵਾਲੇ ਮੁਤਲਾਸ਼ੀ, ਨਿਰੋਲ ਗੁਰੂ ਦੇ ਦੱਸੇ ਸਾਧਨਾਂ ਉਤੇ ਅਮਲ ਕਰਕੇ ਜੀਵਨ ਲਾਹਾ ਲੈਣ ਵਾਲੇ ਜਗਿਆਸੂ ਇਸ ਪੁਸਤਕ ਤੋਂ ਲਾਭ ਉਠਾਉਣਗੇ ਅਤੇ ਹੋਰਨਾਂ ਅਸਰਾਂ ਨਾਲ ਭੁਲੇਵਿਆਂ ਵਿਚ ਪਏ ਪਰ ਗੁਰਮਤਿ ਦੀ ਲੋੜ ਰੱਖਣ ਵਾਲੇ ਸੱਜਣ ਇਸ ਪੋਥੀ ਤੋਂ ਰੌਸ਼ਨੀ ਪ੍ਰਾਪਤ ਕਰਨਗੇ। ਸਾਡੇ ਪ੍ਰਚਾਰਕ ਤੇ ਉਪਦੇਸ਼ ਦਾਤੇ ਪ੍ਰੇਮੀ ਗੁਰਮਤਿ ਦੇ ਸਮਝਾਉਣ ਤੇ ਵਿਆਖਿਆ ਦੁਆਰਾ ਵਰਨਣ ਕਰਨ ਵਿਚ ਇਸ ਪੋਥੀ ਦੀ ਮਦਦ ਨਾਲ ਨਿਰੋਲ ਗੁਰਮਤਿ ਪ੍ਰਚਾਰ ਕਰਨ ਵਿਚ ਸੁਖੱਲੇ ਹੋਣਗੇ । ਹਾਂ, ਇਸ ਪੋਥੀ ਦੇ ਰਚੇ ਜਾਣ ਦਾ ਇਹ ਅਸਰ ਹੋਵੇਗਾ ਜੋ ਲੇਖਕ ਜੀ ਨੂੰ ਸਭ ਤੋਂ ਵਧੇਰੇ ਸੁਖਦਾਈ ਪ੍ਰਤੀਤ ਦੇਵੇਗਾ।

ਸ਼ਿਮਲਾ

ਵੀਰ ਸਿੰਘ

੨੪ ਸਤੰਬਰ ੧੯੩੨

❄❄❄

ੴ ਸਤਿਗੁਰ ਪ੍ਰਸਾਦਿ॥

# ਅਕਾਲ ਪੁਰਖ

ਜੇਹੜੀ ਹਸਤੀ ਸਾਰੇ ਦਿੱਸਦੇ ਤੇ ਅਣ-ਦਿੱਸਦੇ ਸੰਸਾਰ ਨੂੰ ਹੋਂਦ ਵਿਚ ਲਿਆਉਣ ਵਾਲੀ ਹੈ ਉਸ ਦਾ ਨਾਮ ਅਕਾਲ ਪੁਰਖ ਹੈ। ਗੁਰੂ ਨਾਨਕ ਦੇਵ ਜੀ ਨੇ ਉਸ ਦਾ ਸਰੂਪ ਇਨ੍ਹਾਂ ਸ਼ਬਦਾਂ ਵਿਚ ਕਥਨ ਕੀਤਾ ਹੈ :-

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।*

(ਜਪੁਜੀ ਸਾਹਿਬ)

ਉਹ ਹਸਤੀ ਕੇਵਲ ਇੱਕ ਹੈ। ਸਦਾ ਰਹਿਣ ਵਾਲੀ ਹੈ। ਸਭ ਵਸਤਾਂ ਵਿਚ ਵਿਆਪਕ ਹੋ ਕੇ ਸਭ ਨੂੰ ਧਾਰਨ ਵਾਲੀ ਹੈ। ਸਾਰੀਆਂ ਵਸਤਾਂ ਨੂੰ ਉਪਜਾਉਣ ਵਾਲੀ ਹੈ। ਆਪਣੀ ਸ੍ਰਿਸ਼ਟੀ ਵਿਚ ਵਿਆਪਕ ਹੈ। ਬਿਨਾਂ ਡਰ ਤੇ ਬਿਨਾਂ ਵੈਰ ਦੇ ਹੈ। ਉਸ ਹਸਤੀ ਪੁਰ ਸਮੇਂ ਦਾ ਅਸਰ ਨਹੀਂ। ਜਨਮ ਮਰਨ ਤੋਂ ਰਹਿਤ ਹੈ। ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੀ ਹੈ। ਗੁਰੂ ਦੀ ਕਿਰਪਾ ਦਵਾਰਾ (ਜਾਣੀ ਜਾਂਦੀ ਹੈ)।

ਇਨ੍ਹਾਂ ਗੁਣਾਂ ਦੀ ਵਧੀਕ ਵਿਆਖਿਆ ਗੁਰਬਾਣੀ ਵਿਚ ਚੰਗੀ ਤਰ੍ਹਾਂ ਖੋਲ੍ਹ ਕੇ ਕੀਤੀ ਗਈ ਹੈ। ਕਈ ਵਿਚਾਰਵਾਨਾਂ ਦਾ ਖਿਆਲ ਹੈ ਕਿ 'ਪੁਰਸ਼' ਤੇ 'ਪ੍ਰਕ੍ਰਿਤੀ' ਦੋ ਅਨਾਦੀ ਹਸਤੀਆਂ ਹਨ ਅਤੇ ਦੋਹਾਂ ਤੋਂ ਸੰਸਾਰ ਦੀ ਉਤਪਤੀ ਹੈ। ਕਈ ਇਨ੍ਹਾਂ ਦੋਹਾਂ ਨਾਲ 'ਈਸ਼ਵਰ' ਤੀਜੀ ਹਸਤੀ ਜੋੜ ਕੇ ਤਿੰਨਾਂ ਨੂੰ ਅਨਾਦੀ ਮੰਨਦੇ ਹਨ ਤੇ ਇਨ੍ਹਾਂ ਤਿੰਨਾਂ ਤੋਂ ਇਸ ਸਾਰੀ ਖੇਡ ਦਾ ਆਰੰਭ ਦੱਸਦੇ ਹਨ। ਕਈ ਕਹਿੰਦੇ ਹਨ ਕਿ ਬ੍ਰਹਮ ਤੋਂ ਬਿਨਾਂ ਇਕ ਸਤਿ-ਅਸਤਿ ਹਸਤੀ ਮਾਇਆ ਹੈ ਜਿਸ ਦੇ ਬ੍ਰਹਮ ਨੂੰ ਵਿਆਪਣ ਨਾਲ ਸ੍ਰਿਸ਼ਟੀ ਰਚੀ ਜਾਂਦੀ ਹੈ। ਪਰ ਸਤਿਗੁਰੂ ਕੇਵਲ ਇਕੋ ਹਸਤੀ ਨੂੰ ਅਨਾਦਿ ਤੇ ਸਾਰੀ ਉਤਪਤੀ ਦਾ ਆਦਿ ਕਾਰਨ ਮੰਨਦੇ ਹਨ :-

*ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥*
*ਅਗਮ ਅਗੋਚਰੁ ਰੂਪੁ ਨ ਰੇਖਿਆ॥*
*ਖੋਜਤ ਖੋਜਤ ਘਟਿ ਘਟਿ ਦੇਖਿਆ॥* (ਬਿਲਾਵਲੁ ਮਹਲਾ ੧, ਪੰਨਾ ੮੩੮)

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥੨॥*
*ਪਉੜੀ॥ ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ॥*

*ਤੁਧੁ ਬਿਨੁ ਦੂਜਾ ਕੋ ਨਹੀ ਤੂ ਰਹਿਆ ਸਮਾਈ॥*
*ਤੇਰੀ ਗਤਿ ਮਿਤਿ ਤੂਹੈ ਜਾਣਦਾ ਤੁਧੁ ਕੀਮਤਿ ਪਾਈ॥*
*ਤੂ ਅਲਖ ਅਗੋਚਰੁ ਅਗਮੁ ਹੈ ਗੁਰਮਤਿ ਦਿਖਾਈ॥* (ਵਾਰ ਮਲਾਰ ਮ: ੧, ਪੰਨਾ ੧੨੯੧)

*[੧] ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ॥*
*ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ॥ ੧॥*
*ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥ ੧॥ ਰਹਾਉ॥*
*ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ॥*
*ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ॥ ੨॥*
*ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ॥*
*ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ॥ ੩॥*
*ਕਲਿ ਕਲਵਾਲੀ[੨] ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ॥*
*ਆਪੇ ਰੂਪ ਕਰੇ ਬਹੁ ਭਾਂਤੀਂ ਨਾਨਕੁ ਬਪੁੜਾ ਏਵ ਕਹੈ॥ ੪॥ ੫॥* (ਆਸਾ ਮ: ੧, ਪੰਨਾ ੩੫੦)

'ਪੁਰਸ਼' ਤੇ 'ਪ੍ਰਕ੍ਰਿਤੀ' ਉਸ ਦੇ ਸਾਜੇ ਹੋਏ ਹਨ :-

*[੩] ਸਿਵ [੪]ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ॥*
(ਰਾਮਕਲੀ ਮਹਲਾ ੩ ਅਨੰਦੁ, ਪੰਨਾ ੯੨੦)

ਮਾਇਆ ਤੇ ਮੋਹ ਵੀ ਉਸ ਨੇ ਪੈਦਾ ਕੀਤਾ ਹੈ :-

*ਨਿਰੰਕਾਰਿ ਆਕਾਰੁ ਉਪਾਇਆ॥ ਮਾਇਆ ਮੋਹੁ ਹੁਕਮਿ ਬਣਾਇਆ॥*
*ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ॥ ੧॥*
(ਮਾਰੂ ਸੋਹਲੇ ਮਹਲਾ ੩, ਪੰਨਾ ੧੦੬੬)

ਤ੍ਰੈ ਗੁਣ ਵੀ ਉਸ ਦੇ ਹੁਕਮ ਤੋਂ ਉਪਜੇ ਹਨ :-

*ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥*
*ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ॥*
*ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ॥*
*ਗੁਰ ਪਰਸਾਦੀ ਉਬਰੇ ਜਿਨ ਭਾਣਾ ਭਾਇਆ॥*
*ਨਾਨਕ ਸਚੁ ਵਰਤਦਾ ਸਭ ਸਚਿ ਸਮਾਇਆ॥ ੧॥* (ਵਾਰ ਸਾਰੰਗ ਮਹਲਾ ੪, ਪੰਨਾ ੧੨੩੭)

---

੧. ਜਿਤਨਾ ਸ਼ਬਦ ਹੈ ਉਤਨੀ ਹੀ ਤੇਰੀ ਧੁਨੀ ਦੀ ਗਿਆਤ ਹੈ। ਭਾਵ ਇਹ ਕਿ ਸਾਰੇ ਸ਼ਬਦਾਂ ਨੂੰ ਅਸੀਂ ਤੇਰੀ ਆਵਾਜ਼ ਜਾਣਦੇ ਹਾਂ। ਜਿਤਨਾ ਆਕਾਰ ਹੈ ਇਹ ਤੇਰਾ ਵਜੂਦ ਹੈ। ਸ਼ਬਦ ਨੂੰ ਉਚਾਰਨ ਵਾਲੀ ਰਸਨਾ ਵੀ ਤੂੰ ਹੀ ਹੈਂ, ਵਜੂਦ ਵਿਚ ਵਾਸ ਕਰਨ ਵਾਲਾ ਵੀ ਤੂੰ ਹੀ ਹੈਂ। ਹੇ ਭਾਈ ਕੋਈ ਹੋਰ ਦੂਜਾ ਨਾ ਆਖੋ।

੨. ਕਲਵਾਲੀ– ਕਲਪਨਾ ਰੂਪ ਮਟਕੀ ਵਿਚ।

੩. ਸਿਵ– ਚੈਤਨ, ਪੁਰਸ਼।

੪. ਸਕਤਿ–ਪ੍ਰਕ੍ਰਿਤੀ।

ਪੰਜ ਤੱਤ ਵੀ ਉਸ ਤੋਂ ਉਤਪਤ ਹੋਏ ਹਨ :-

*ਪੰਚ ਭੂ[੫] ਨਾਇਕੋ[੬] ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ ॥*

(ਸੂਹੀ ਛੰਤ ਮ: ੧, ਪੰਨਾ ੭੬੬)

ਕਈ ਲੇਖਕ ਬ੍ਰਹਮਾ ਆਦਿ ਦੇਵਤਿਆਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦੇ ਹਨ। ਸਤਿਗੁਰੂ ਫੁਰਮਾਉਂਦੇ ਹਨ ਕਿ ਬ੍ਰਹਮਾ, ਬਿਸ਼ਨ, ਮਹੇਸ਼, ਦਸ ਅਵਤਾਰ ਤੇ ਹੋਰ ਸਭ ਦੇਵਤੇ ਉਸ ਦੀ ਪੈਦਾਇਸ਼ ਹਨ :-

*ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥ ਦੇਵੀ ਦੇਵ ਉਪਾਏ ਵੇਸਾ ॥*
*[੭]ਜੋਤੀ ਜਾਤੀ ਗਣਤ ਨ ਆਵੈ ॥ ਜਿਨਿ ਸਾਜੀ ਸੋ ਕੀਮਤਿ ਪਾਵੈ ॥*
*ਕੀਮਤਿ ਪਾਇ ਰਹਿਆ ਭਰਪੂਰਿ ॥ ਕਿਸੁ ਨੇੜੈ ਕਿਸੁ ਆਖਾ ਦੂਰਿ ॥ ੪ ॥*

(ਬਿਲਾਵਲੁ ਮ: ੧, ਪੰਨਾ ੮੩੯)

*ਹੁਕਮਿ ਉਪਾਏ ਦਸ ਅਉਤਾਰਾ ॥ ਦੇਵ ਦਾਨਵ ਅਗਣਤ ਅਪਾਰਾ ॥*
*ਮਾਨੈ ਹੁਕਮੁ ਸੁ ਦਰਗਹ [੮]ਪੈਝੈ ਸਾਚਿ ਮਿਲਾਇ ਸਮਾਇਦਾ ॥ ੧੩ ॥*

(ਮਾਰੂ ਸੋਲਹੇ ਮ: ੧, ਪੰਨਾ ੧੦੩੭)

*ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥*
*ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥ ੧ ॥*
*ਐਸੋ ਧਣੀ ਗੁਵਿੰਦੁ ਹਮਾਰਾ ॥*
*ਬਰਨਿ ਨ ਸਾਕਉ ਗੁਣ ਬਿਸਥਾਰਾ ॥ ੧ ॥ ਰਹਾਉ ॥*

(ਭੈਰਉ ਮ: ੫ ਅਸਟਪਦੀਆ, ਪੰਨਾ ੧੧੫੬)

*ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥*
*ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥*
*ਦਸ ਅਵਤਾਰੀ ਰਾਮੁ ਰਾਜਾ ਆਇਆ ॥*
*ਦੈਤਾ ਮਾਰੇ ਧਾਇ ਹੁਕਮਿ ਸਬਾਇਆ ॥*
*ਈਸ ਮਹੇਸੁਰੁ ਸੇਵ ਤਿਨ੍ਹੀ ਅੰਤੁ ਨ ਪਾਇਆ ॥*
*ਸਚੀ ਕੀਮਤਿ ਪਾਇ ਤਖਤੁ ਰਚਾਇਆ ॥*
*ਦੁਨੀਆ ਧੰਧੈ ਲਾਇ ਆਪੁ ਛਪਾਇਆ ॥*
*ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ ॥ ੩ ॥*

(ਵਾਰ ਮਲਾਰ ਮ: ੧, ਪੰਨਾ ੧੨੭੯)

---

੫. ਪੰਚਭੂ= ਪੰਜ ਤਤ।

੬. ਨਾਇਕੋ= ਸਭ ਦਾ ਨੇਤਾ, ਸਰਦਾਰ।

੭. ਜੋਤੀ ਜਾਤੀ= ਨਿਰੰਕਾਰ ਦੀ ਸ੍ਰਿਸ਼ਟੀ ਦਾ।

੮. ਦਰਗਹ ਪੈਝੈ= ਦਰਗਹ ਵਿਚ ਪਹਿਨਾਇਆ ਜਾਂਦਾ ਹੈ ਭਾਵ ਉਸ ਨੂੰ ਖਿਲਅਤ ਮਿਲਦੀ ਹੈ, ਹਜ਼ੂਰੋਂ ਵਡਿਆਈ ਪ੍ਰਾਪਤ ਹੁੰਦੀ ਹੈ।

ਅਕਾਲ ਪੁਰਖ ਆਪ ਸਭ ਦੇਵਤਿਆਂ ਤੋਂ ਉੱਚਾ ਹੈ। ਇਹ ਦੇਵਤੇ ਉਸ ਦਾ ਅੰਤ ਨਹੀਂ ਜਾਣਦੇ।

*ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥*
*ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥ ੧॥*
*ਅਪਨੀ ਗਤਿ ਆਪਿ ਜਾਨੈ॥ ਸੁਣਿ ਸੁਣਿ ਅਵਰ ਵਖਾਨੈ॥ ੧॥ ਰਹਾਉ॥*
*ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥*
*ਦੇਵੀਆ ਨਹੀ ਜਾਨੈ ਮਰਮ॥ ਸਭ ਊਪਰਿ ਅਲਖ ਪਾਰਬ੍ਰਹਮ॥ ੨॥*
*ਅਪਨੈ ਰੰਗਿ ਕਰਤਾ ਕੇਲ॥ ਆਪਿ ਬਿਛੋਰੈ ਆਪੇ ਮੇਲ॥*
*ਇਕਿ ਭਰਮੇ ਇਕਿ ਭਗਤੀ ਲਾਏ॥ ਅਪਣਾ ਕੀਆ ਆਪਿ ਜਣਾਏ॥ ੩॥*
*ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥*
*ਨਹੀ ਲੇਪੁ ਤਿਸੁ ਪੁੰਨਿ ਨ ਪਾਪਿ॥ ਨਾਨਕ ਕਾ ਪ੍ਰਭੁ ਆਪੇ ਆਪਿ॥ ੪॥ ੨੫॥ ੩੬॥*

(ਰਾਮਕਲੀ ਮ: ੫, ਪੰਨਾ ੮੯੪)

*ਬ੍ਰਹਮਾ ਬਿਸਨੁ ਮਹੇਸੁ ਦੁਆਰੈ॥ ਊਭੇ ਸੇਵਹਿ ਅਲਖ ਅਪਾਰੈ॥*
*ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ॥ ੧੪॥*

(ਮਾਰੂ ਸੋਲਹੇ ਮਹਲਾ ੧, ਪੰਨਾ ੧੦੨੨)

ਜਿਸ ਤਰ੍ਹਾਂ ਸਾਰੇ ਜੀਵ ਉਹਦੀ ਕਲਾ ਦਾ ਜ਼ਹੂਰ ਹਨ। ਇਹ ਹਸਤੀਆਂ ਵੀ ਵੱਖ-ਵੱਖ ਨਾਉਂ ਉਹਦੀ ਕਲਾ ਦੇ ਹਨ :-

*ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ॥ ੧੨॥*

(ਰਾਮਕਲੀ ਮਹਲਾ ੧, ਪੰਨਾ ੯੦੮)

ਅਕਾਲ ਪੁਰਖ ਸਤ ਹੈ, ਸਦਾ ਰਹਿਣ ਵਾਲਾ ਹੈ:-

*ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ॥*
*ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ॥*
*ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ॥*
*ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ॥ ੧॥*
*ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ॥*
*ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ॥ ੧॥ ਰਹਾਉ॥*
*ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ॥*
*ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ॥*
*ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ॥*
*ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ॥ ੨॥*
*ਜਿਸੁ ਪੇਖਤ ਕਿਲਵਿਖ ਹਿਰਹਿ ਮਨਿ ਤਨਿ ਹੋਵੈ ਸਾਂਤਿ॥*

*ਇਕ ਮਨਿ ਏਕੁ ਧਿਆਈਐ ਮਨ ਕੀ ਲਾਹਿ ਭਰਾਂਤਿ[੯] ॥*
*ਗੁਣ ਨਿਧਾਨੁ ਨਵਤਨੁ[੧੦] ਸਦਾ ਪੂਰਨ ਜਾ ਕੀ ਦਾਤਿ॥*
*ਸਦਾ ਸਦਾ ਆਰਾਧੀਐ ਦਿਨੁ ਵਿਸਰਹੁ ਨਹੀਂ ਰਾਤਿ॥ ੩॥*

(ਸਿਰੀ ਰਾਗੁ ਮਹਲਾ ੫, ਪੰਨਾ ੪੬)

*ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ॥*
*ਓਹੁ ਅਉਹਾਣੀ[੧੧] ਕਦੇ ਨਾਹਿ ਨਾ ਆਵੈ ਨਾ ਜਾਇ॥*
*ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ॥*
*ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ॥* (ਵਾਰ ਗੂਜਰੀ ਸਲੋਕ ਮ: ੩, ਪੰਨਾ ੫੦੯)

*ਨਿਕਟਿ ਜੀਅ ਕੈ ਸਦ ਹੀ ਸੰਗਾ॥*
*ਕੁਦਰਤਿ ਵਰਤੈ ਰੂਪ ਅਰੁ ਰੰਗਾ॥ ੧॥*
*ਕਰ੍ਹੈ ਨ ਝੁਰੈ ਨਾ ਮਨੁ ਰੋਵਨਹਾਰਾ॥*
*ਅਵਿਨਾਸੀ ਅਵਿਗਤੁ ਅਗੋਚਰੁ ਸਦਾ ਸਲਾਮਤਿ ਖਸਮੁ ਹਮਾਰਾ॥ ੧॥ ਰਹਾਉ॥*

(ਆਸਾ ਮਹਲਾ ੫, ਪੰਨਾ ੩੭੬)

ਕਈ ਵਿਦਵਾਨ ਪਾਰਬ੍ਰਹਮ ਨੂੰ ਅਕਰਤ੍ਰੀ ਮੰਨਦੇ ਹਨ ਤੇ ਕਹਿੰਦੇ ਹਨ ਕਿ ਸ੍ਰਿਸ਼ਟੀ ਰਚਨਾ ਪ੍ਰਕ੍ਰਿਤੀ ਜਾਂ ਮਾਇਆ ਦਾ ਕੰਮ ਹੈ। ਪਰ ਗੁਰੂ ਜੀ ਅਕਾਲ ਪੁਰਖ ਨੂੰ ਕਰਤਾ ਮੰਨਦੇ ਹਨ ਤੇ ਫੁਰਮਾਉਂਦੇ ਹਨ ਕਿ ਉਸ ਇਕ ਹਸਤੀ ਤੋਂ ਹੀ ਸਾਰੀ ਸ੍ਰਿਸ਼ਟੀ ਹੋਂਦ ਵਿਚ ਆਈ ਹੈ।

*ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥*
*ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ॥ ੧॥*

(ਗਉੜੀ ਸੁਖਮਨੀ ਮ: ੫, ਪੰਨਾ ੨੭੬)

*ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ॥ ੧॥*

(ਗਉੜੀ ਸੁਖਮਨੀ ਮ: ੫, ਪੰਨਾ ੨੭੫)

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*
*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥*
*ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥*
*ਕਰਿ ਆਸਣੁ ਡਿਠੋ ਚਾਉ॥ ੧॥* (ਵਾਰ ਆਸਾ ਮ: ੧, ਪੰਨਾ ੪੬੩)

---

੯. ਭਰਾਂਤਿ— ਭਰਮ।
੧੦. ਨਵਤਨੁ— ਨਵਾਂ, ਭਾਵ ਇਹ ਕਿ ਸੇਵਕ ਨੂੰ ਨਿੱਤ ਨਵੇਂ ਗੁਣ ਨਿਰੰਕਾਰ ਦੇ ਪ੍ਰਗਟ ਹੁੰਦੇ ਹਨ।
੧੧. ਅਉਹਾਣੀ- ਨਾਸ।

[12]ਕਈ ਸੱਜਣ ਜਦੋਂ ਸੰਸਾਰ ਵਿਚ ਪਾਪ ਜਾਂ ਬੁਰਾਈ ਵੇਖਦੇ ਹਨ ਤਾਂ ਸੰਸੇ ਵਿਚ ਪੈ ਜਾਂਦੇ ਹਨ। ਕਈ ਪੁਰਾਣੇ ਮੱਤਾਂ ਨੇ ਨੇਕੀ ਤੇ ਬਦੀ ਦੇ ਦੋ ਰੱਬ ਮੰਨੇ ਹਨ। ਪਰ ਸਤਿਗੁਰੂ ਫ਼ੁਰਮਾਉਂਦੇ ਹਨ ਕਿ ਭਲੇ ਜਾਂ ਬੁਰੇ ਪਾਸੇ ਜਾਣ ਵਾਲੀ ਜੋ ਵੀ ਸ੍ਰਿਸ਼ਟੀ ਨਜ਼ਰ ਪੈਂਦੀ ਹੈ ਸਭ ਉਸ ਇਕ ਦੀ ਪੈਦਾਇਸ਼ ਹੈ।

*ਕਈ ਕੋਟਿ ਹੋਏ ਪੂਜਾਰੀ॥ ਕਈ ਕੋਟਿ ਆਚਾਰ ਬਿਉਹਾਰੀ॥*
*ਕਈ ਕੋਟਿ ਭਏ ਤੀਰਥ ਵਾਸੀ॥ ਕਈ ਕੋਟਿ ਬਨ ਭ੍ਰਮਹਿ ਉਦਾਸੀ॥*
*ਕਈ ਕੋਟਿ ਬੇਦ ਕੇ ਸ੍ਰੋਤੇ॥ ਕਈ ਕੋਟਿ ਤਪੀਸੁਰ ਹੋਤੇ॥*
*ਕਈ ਕੋਟਿ ਆਤਮ ਧਿਆਨੁ ਧਾਰਹਿ॥*
*ਕਈ ਕੋਟਿ ਕਬਿ ਕਾਬਿ ਬੀਚਾਰਹਿ॥*
*ਕਈ ਕੋਟਿ ਨਵਤਨ ਨਾਮ ਧਿਆਵਹਿ॥*
*ਨਾਨਕ ਕਰਤੇ ਕਾ ਅੰਤੁ ਨ ਪਾਵਹਿ॥ ੧॥*
*ਕਈ ਕੋਟਿ ਭਏ ਅਭਿਮਾਨੀ॥ ਕਈ ਕੋਟਿ ਅੰਧ ਅਗਿਆਨੀ॥*
*ਕਈ ਕੋਟਿ ਕਿਰਪਨ ਕਠੋਰ॥ ਕਈ ਕੋਟਿ ਅਭਿਗ ਆਤਮ ਨਿਕੋਰ॥*
*ਕਈ ਕੋਟਿ ਪਰ ਦਰਬ ਕਉ ਹਿਰਹਿ॥*
*ਕਈ ਕੋਟਿ ਪਰ ਦੂਖਨਾ ਕਰਹਿ॥*
*ਕਈ ਕੋਟਿ ਮਾਇਆ ਸ੍ਰਮ ਮਾਹਿ॥ ਕਈ ਕੋਟਿ ਪਰਦੇਸ ਭ੍ਰਮਾਹਿ॥*
*ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ॥*
*ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ॥ ੨॥* (ਗਉੜੀ ਸੁਖਮਨੀ ਮ: ੫, ਪੰਨਾ ੨੭੫)

ਸਭ ਜੀਵਾਂ ਦੇ ਅੰਦਰ ਉਸ ਇਕ ਦਾ ਵਾਸ ਹੈ ਤੇ ਉਹੀ ਸਭ ਜੀਵਾਂ ਨੂੰ ਸੱਤਾ ਪ੍ਰਦਾਤਾ ਹੈ।

*ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ॥*

(ਮਲਾਰ ਮ: ੧, ਅਸਟਪਦੀਆ, ਪੰਨਾ ੧੨੭੩)

*ਪਾਰਬ੍ਰਹਮ ਕੇ ਸਗਲੇ ਠਾਉ॥*
*ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ॥*
*ਆਪੇ ਕਰਨ ਕਰਾਵਨ ਜੋਗੁ॥ ਪ੍ਰਭ ਭਾਵੈ ਸੋਈ ਫੁਨਿ ਹੋਗੁ॥*
*ਪਸਰਿਓ ਆਪਿ ਹੋਇ ਅਨਤ ਤਰੰਗ॥*
*ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗਿ॥* (ਗਉੜੀ ਸੁਖਮਨੀ ਮ: ੫, ਪੰਨਾ ੨੭੫)

ਨਾ ਕੇਵਲ ਸਭ ਕੁਝ ਉਸ ਨੇ ਹੀ ਪੈਦਾ ਕੀਤਾ ਹੈ, ਉਹ ਆਪ ਹੀ ਸਾਰੀ ਸ੍ਰਿਸ਼ਟੀ ਨੂੰ ਧਾਰ ਰਹਿਆ ਹੈ ਤੇ ਸਭ ਦਾ ਪ੍ਰਬੰਧ ਕਰ ਰਿਹਾ ਹੈ।

---

੧੨. ਬੁਰਾਈ ਕੀ ਹੈ? ਇਹ ਵਿਚਾਰ ਅੱਗੇ ਵਿਸਥਾਰ ਨਾਲ ਕੀਤੀ ਜਾਵੇਗੀ।

ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ॥ (ਵਾਰ ਆਸਾ ਮ: ੧, ਪੰਨਾ ੪੭੪)

ਸਗਲ ਸਮਗ੍ਰੀ ਅਪਨੈ ਸੂਤਿ ਧਾਰੈ॥੩॥ (ਗਉੜੀ ਸੁਖਮਨੀ ਮ: ੫, ਪੰਨਾ ੨੭੬)

ਰਚਿ ਰਚਨਾ ਅਪਨੀ ਕਲ ਧਾਰੀ॥ (ਗਉੜੀ ਸੁਖਮਨੀ ਮ: ੫, ਪੰਨਾ ੨੮੮)

ਸਗਲ ਸਮਗ੍ਰੀ ਜਾ ਕੈ ਸੂਤਿ ਪਰੋਈ॥
ਘਟ ਘਟ ਅੰਤਰਿ ਰਵਿਆ ਸੋਈ॥੨॥
ਓਪਤਿ ਪਰਲਉ ਖਿਨ ਮਹਿ ਕਰਤਾ॥
ਆਪਿ ਅਲੇਪਾ ਨਿਰਗੁਨੁ ਰਹਤਾ॥੩॥
ਕਰਨ ਕਰਾਵਨ ਅੰਤਰਜਾਮੀ॥
ਅਨੰਦ ਕਰੈ ਨਾਨਕ ਕਾ ਸੁਆਮੀ॥੪॥੧੩॥੬੪॥ (ਆਸਾ ਮ: ੪, ਪੰਨਾ ੩੮੭)

ਇਹ ਪਾਲਣਾ ਤੇ ਇਹ ਪ੍ਰਬੰਧ ਉਹ ਸ੍ਰਿਸ਼ਟੀ ਤੋਂ ਅੱਡਰਾ ਹੋ ਕੇ ਨਹੀਂ ਕਰ ਰਿਹਾ। ਉਹ ਆਪਣੀ ਸ੍ਰਿਸ਼ਟੀ ਦੇ ਜ਼ੱਰੇ-ਜ਼ੱਰੇ ਵਿਚ ਭਰਪੂਰ ਹੈ। ਸਭ ਅੱਖਾਂ ਵਿਚੋਂ ਉਹ ਆਪ ਵੇਖਦਾ ਹੈ। ਸਾਰਾ ਬ੍ਰਹਿਮੰਡ ਉਸ ਦਾ ਸਰੀਰ ਹੈ।

ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ॥
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ॥੧॥
(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੯)

ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥
ਸਗਲ ਸਮਗ੍ਰੀ ਜਾ ਕਾ ਤਨਾ॥ (ਗਉੜੀ ਸੁਖਮਨੀ ਮ: ੫, ਪੰਨਾ ੨੯੪)

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥੧॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ॥
ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ॥੧॥ ਰਹਾਉ॥
ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ॥੨॥੧॥੨੯॥
(ਸੋਰਠਿ ਮ: ੫ ਘਰੁ ੨ ਦੁਪਦੇ, ਪੰਨਾ ੬੧੭)

ਹਰਿ ਸੰਤਹੁ ਦੇਖਹੁ ਨਦਰਿ ਕਰਿ ਨਿਕਟਿ ਵਸੈ ਭਰਪੂਰਿ॥
ਗੁਰਮਤਿ ਜਿਨੀ ਪਛਾਣਿਆ ਸੇ ਦੇਖਹਿ ਸਦਾ ਹਦੂਰਿ॥ (ਸਿਰੀਰਾਗੁ ਮ: ੩, ਪੰਨਾ ੨੭)

ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥੧॥ ਰਹਾਉ॥
[੧੩]ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ

੧੩. ਸ੍ਰਿਸ਼ਟੀ ਵਿਚ ਉਹ ਜੋਤ ਹੈ ਤੇ ਉਸ ਜੋਤ ਵਿਚ ਸ੍ਰਿਸ਼ਟੀ ਇਸਥਿਤ ਹੈ।

ਅਕਲ ਕਲਾ ਭਰਪੂਰਿ ਰਹਿਆ॥ (ਵਾਰ ਆਸਾ ਮ: ੧, ਪੰਨਾ ੪੬੯)

ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥੪॥੩॥੧੦੫॥ (ਆਸਾ ਮ: ੫, ਪੰਨਾ ੩੯੭)

ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ॥
ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ[੧੪] ਪਛਾਣੋਵਾ॥੧॥੪॥

(ਅਲਾਹਣੀਆ ਵਡਹੰਸੁ ਮ: ੧, ਪੰਨਾ ੫੮੧)

ਪਰ ਸਭ ਵਿਚ ਵੱਸਦਾ ਹੋਇਆ ਉਹ ਸਭ ਤੋਂ ਅੱਡਰਾ ਹੈ।

ਸਭ ਕੈ ਮਧਿ ਸਭ ਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ॥ (ਸੂਹੀ ਛੰਤ ਮ: ੫, ਪੰਨਾ ੭੮੫)

ਆਪਿ[੧੫] ਖੜੋਵਹਿ ਆਪਿ ਕਰਿ ਆਪੀਣੈ ਆਪਾਹੁ॥ (ਸਲੋਕ ਮ: ੧, ਵਾਰ ਸੂਹੀ, ਪੰਨਾ ੭੮੮)

ਸਭ ਕੈ ਮਧਿ ਅਲਿਪਤੋ ਰਹੈ॥ ਜੋ ਕਿਛੁ ਕਹਣਾ ਸੁ ਆਪੇ ਕਹੈ॥

(ਗਉੜੀ ਸੁਖਮਨੀ ਮ: ੫, ਪੰਨਾ ੨੯੪)

ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ॥
ਸਹਸ ਪਦ ਬਿਮਲ ਨਨ ਏਕ ਪਦ ਗੰਧ[੧੬] ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥੨॥

(ਧਨਾਸਰੀ ਮ: ੧, ਪੰਨਾ ੬੬੩)

ਪਰ ਕਈ ਵਿਦਵਾਨਾਂ ਨੇ ਕੁਝ ਇਕ ਨਿਰਜੀਵ ਤੇ ਅਚੇਤ ਵਸਤੂਆਂ ਵੀ ਸਦਾ ਰਹਿਣ ਵਾਲੀਆਂ ਤੇ ਸਰਬ ਵਿਆਪਕ ਮੰਨੀਆਂ ਹਨ, ਜੇਹਾ ਕਿ ਆਕਾਸ਼। ਪਰੰਤੂ ਸਤਿਗੁਰੂ ਜੀ ਦੀ ਦੱਸੀ ਸਰਬ ਵਿਆਪਕ ਤੇ ਸਦਾ ਰਹਿਣ ਵਾਲੀ ਹਸਤੀ ਅਰਥਾਤ ਅਕਾਲ ਪੁਰਖ ਚੇਤਨ ਹੈ। ਉਸ ਦੇ ਵਿਚ ਬੁੱਝਣਾ, ਵੇਖਣਾ ਤੇ ਵਿਚਾਰ ਕਰਨਾ ਸਾਰੇ ਗੁਣ ਚੇਤਨ ਹਸਤੀ ਦੇ ਹਨ।

ਬੂਝੈ ਦੇਖੈ ਕਰੈ ਬਿਬੇਕ॥ ਆਪਹਿ ਏਕ ਆਪਹਿ ਅਨੇਕ॥
ਮਰੈ ਨ ਬਿਨਸੈ ਆਵੈ ਨ ਜਾਇ॥
ਨਾਨਕ ਸਦ ਹੀ ਰਹਿਆ ਸਮਾਇ॥੬॥ (ਗਉੜੀ ਸੁਖਮਨੀ ਮ: ੫, ਪੰਨਾ ੨੭੯)

ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ॥
ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ॥੨੪॥

(ਪਟੀ ਆਸਾ ਮ: ੧, ਪੰਨਾ ੪੩੩)

---

੧੪. ਸ਼ਬਦੁ– ਨਾਮ ਦੀ ਸ਼ਕਲ ਵਿਚ।
੧੫. ਆਪ ਸ੍ਰਿਸ਼ਟੀ ਸਾਜ ਕੇ ਉਸ ਦੇ ਵਿਚ ਖੜੋਤਾ ਹੈ ਪਰ ਅਸੰਗ ਹੈ।
੧੬. ਗੰਧ– ਨੱਕ।

*ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ॥*
*ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ॥੩੨॥*
(ਆਸਾ ਮ: ੧ ਪਟੀ, ਪੰਨਾ ੪੩੪)

*ਆਪਿ ਉਪਾਵਣਹਾਰ ਆਪੇ ਹੀ ਮਾਰਦਾ॥*
*ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ॥*
*ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ॥* (ਵਾਰ ਗੂਜਰੀ ਮ: ੫, ਪੰਨਾ ੫੧੮)

ਸਭ ਵਿਚ ਚੇਤਨਤਾ ਦੀ ਰੌਸ਼ਨੀ ਉਸ ਤੋਂ ਹੈ। ਸਭ ਨੂੰ ਸੱਤਾ ਦੇ ਕੇ ਧਾਰ ਰਿਹਾ ਹੈ। ਨਾਲ ਹੀ ਕਰਮਾਂ ਦਾ ਸਾਖੀ ਤੇ ਫੱਲ ਪ੍ਰਦਾਤਾ ਵੀ ਉਹੋ ਹੀ ਹੈ।

*ਹਰਿ ਜੀਉ ਅੰਤਰਜਾਮੀ ਜਾਨ॥*
*ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ*[੧੭] *॥੧॥ ਰਹਾਉ॥*
(ਸਾਰੰਗ ਮਹਲਾ ੫, ਪੰਨਾ ੧੨੦੨)

*ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ॥*
*ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ॥੩॥* (ਗਉੜੀ ਚੇਤੀ ਮ: ੧, ਪੰਨਾ ੧੫੬)

*ਤੂ ਭਰਪੂਰਿ ਜਾਨਿਆ ਮੈ ਦੂਰਿ॥ ਜੋ ਕਛੁ ਕਰੀ ਸੁ ਤੇਰੈ ਹਦੂਰਿ॥*
*ਤੂ ਦੇਖਹਿ ਹਉ ਮੁਕਰਿ ਪਾਉ॥ ਤੇਰੈ ਕੰਮਿ ਨ ਤੇਰੈ ਨਾਇ॥੨॥* (ਸਿਰੀਰਾਗੁ ਮ: ੧, ਪੰਨਾ ੨੫)

*ਥਾਨ ਥਨੰਤਰਿ ਰਵਿ ਰਹਿਆ ਮੇਰੀ ਜਿੰਦੁੜੀਏ ਪਾਰਬ੍ਰਹਮੁ ਪ੍ਰਭੁ ਦਾਤਾ ਰਾਮ॥*
*ਤਾ ਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ ਪੂਰਨ ਪੁਰਖੁ ਬਿਧਾਤਾ*[੧੮] *ਰਾਮ॥*
(ਬਿਹਾਗੜਾ ਮ: ੪, ਪੰਨਾ ੫੪੧)

*ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥*
*ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥* (ਫੁਨਹੇ ਮ: ੫, ਪੰਨਾ ੧੩੬੧)

ਸਭ ਕੁਝ ਉਸ ਦੇ ਹੁਕਮ ਵਿਚ ਚਲ ਰਿਹਾ ਹੈ, ਪਰ ਹੁਕਮ ਦੀ ਕਲਮ ਜੀਵਾਂ ਦੇ ਕਰਮਾਂ ਅਨੁਸਾਰ ਵਗਦੀ ਹੈ।

*ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ॥*
(ਵਾਰ ਵਡਹੰਸ ਸਲੋਕੁ ਮ: ੩, ਪੰਨਾ ੫੮੬)

*ਹੁਕਮੀ ਹੁਕਮੁ ਚਲਾਏ ਰਾਹੁ॥* (ਜਪੁਜੀ ਸਾਹਿਬ)

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥* (ਜਪੁਜੀ ਸਾਹਿਬ)

---

੧੭. ਪਵਾਨ— ਪਵਨ ਵਾਂਗ ਸਾਰੇ ਭਰਪੂਰ ਹੋ ਕੇ ਸਾਡੇ ਕਰਮਾਂ ਦਾ ਸਾਖੀ ਹੈ।
੧੮. ਬਿਧਾਤਾ— ਫਲ ਪ੍ਰਦਾਤਾ।

ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਣ॥
ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ॥
ਸਭੇ ਬੁਧੀ ਸੁਧਿ ਸਭਿ ਸਭਿ ਤੀਰਥ ਸਭਿ ਥਾਨ॥
ਸਭਿ ਪਾਤਿਸਾਹੀਆ ਅਮਰ ਸਭਿ ਸਭਿ ਖੁਸੀਆ ਸਭਿ ਖਾਨ॥
ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ॥
ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ॥
ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ[੧੯]॥
ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ॥੨॥

(ਸਲੋਕ ਮ: ੧ ਵਾਰ ਸਾਰੰਗ, ਪੰਨਾ ੧੨੪੧)

ਜਨਮ ਮਰਨ ਉਸ ਦੇ ਹੁਕਮ ਵਿਚ ਹੈ।

ਐਸਾ ਸਾਚਾ ਤੂੰ ਏਕੋ ਜਾਣੁ॥
ਜੰਮਣ ਮਰਣਾ ਹੁਕਮੁ ਪਛਾਣੁ॥੧ ਰਹਾਉ॥ (ਆਸਾ ਮ: ੧ ਅਸਟਪਦੀਆ, ਪੰਨਾ ੪੧੨)

ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ॥

(ਬਿਹਾਗੜਾ ਮ: ੫ ਛੰਤ ਘਰੁ ੧, ਪੰਨਾ ੫੪੨)

ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥ (ਵਾਰ ਆਸਾ ਮ: ੧, ਪੰਨਾ ੪੭੨)

ਉਸ ਦੇ ਹੁਕਮ ਵਿਚ ਹੋਰ ਕਿਸੇ ਦੀ ਸਲਾਹ ਨਹੀਂ ਚਲਦੀ। ਨਾ ਹੀ ਉੱਥੇ ਧਨੀ ਜਾਂ ਕੰਗਾਲ ਦੀ ਤਮੀਜ਼ ਹੈ।

ਰੰਕੁ ਰਾਉ ਜਾ ਕੈ ਏਕ ਸਮਾਨਿ॥ ਕੀਟ ਹਸਤਿ ਸਗਲ ਪੂਰਾਨ[੨੦]॥
ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥੨॥
ਜਾ ਕਾ ਅੰਤੁ ਨ ਜਾਨਸਿ ਕੋਇ॥ ਆਪੇ ਆਪਿ ਨਿਰੰਜਨੁ ਸੋਇ॥
ਆਪਿ ਅਕਾਰੁ ਆਪਿ ਨਿਰੰਕਾਰੁ॥
ਘਟ ਘਟ ਘਟਿ ਸਭ ਘਟ ਆਧਾਰੁ॥੩॥ (ਗੋਂਡ ਮ: ੫, ਪੰਨਾ ੮੬੩)

ਹਰਨ ਭਰਨ ਜਾ ਕਾ ਨੇਤ੍ਰ ਫੋਰੁ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ॥

(ਗਉੜੀ ਸੁਖਮਨੀ ਮ: ੫, ਪੰਨਾ ੨੮੪)

ਕਈ ਵਿਚਾਰਵਾਨ ਅਕਾਲ ਪੁਰਖ ਨੂੰ ਸੰਸਾਰ ਉਤਪਤੀ ਦਾ ਇੱਕ ਕਾਰਨ ਮੰਨਦੇ ਹਨ, ਜਿਸ ਨੂੰ ਸ੍ਰਿਸ਼ਟੀ ਸਾਜਣ ਲਈ ਹੋਰ ਕਾਰਨਾਂ ਦੀ ਵੀ ਲੋੜ ਹੈ। ਸਤਿਗੁਰੂ ਫੁਰਮਾਉਂਦੇ ਹਨ ਕਿ ਉਹ ਇਕੱਲਾ ਹੀ ਸ੍ਰਿਸ਼ਟੀ ਸਾਜਣ ਦੇ ਸਮਰੱਥ ਹੈ, ਸਾਰੇ ਹੋਰ ਕਾਰਨ ਉਸ ਦੇ ਹੱਥ ਵਿਚ ਹਨ।

੧੯. ਕਲਾਮ- ਕਲਮ।
੨੦. ਪੂਰਾਨ— ਪੂਰਨ, ਭਰਪੂਰ।

*ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥*
*ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ॥ ੧॥*

(ਗਉੜੀ ਸੁਖਮਨੀ ਮ: ੫, ਪੰਨਾ ੨੭੬)

*ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥*
*ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ॥ ੨॥*

(ਸਲੋਕ ਸਹਸਕ੍ਰਿਤੀ ਮ: ੧, ਪੰਨਾ ੧੩੫੩)

ਉਹ ਸਾਰੇ ਸੰਸਾਰ ਨੂੰ ਉਤਪੰਨ ਤੇ ਨਾਸ ਕਰਦਾ ਹੋਇਆ ਆਪ ਨਿਰਭਉ, ਨਿਰਵੈਰ ਤੇ ਜਨਮ ਮਰਨ ਤੋਂ ਰਹਿਤ ਹੈ।

*ਓਅੰ ਗੁਰਮੁਖਿ ਕੀਓ ਆਕਾਰਾ॥ ਏਕਹਿ ਸੂਤਿ ਪਰੋਵਨਹਾਰਾ॥*
*ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ॥ ਨਿਰਗੁਨ ਤੇ ਸਰਗੁਨ ਦਿਸਟਾਰੰ॥*
*ਸਗਲ ਭਾਤਿ ਕਰਿ ਕਰਹਿ ਉਪਾਇਓ[੨੧]॥*
*ਜਨਮ ਮਰਨ ਮਨ ਮੋਹੁ ਬਢਾਇਓ॥*
*ਦੁਹੂ ਭਾਤਿ ਤੇ ਆਪਿ ਨਿਰਾਰਾ॥ ਨਾਨਕ ਅੰਤੁ ਨ ਪਾਰਾਵਾਰਾ॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੦)

*ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ॥*
*ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ॥ ੧॥*
*ਸਾਚੇ ਸਚਿਆਰ ਵਿਟਹੁ ਕੁਰਬਾਣੁ॥*
*ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ॥ ਰਹਾਉ॥*
*ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ॥*
*ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ॥ ੨॥* (ਸੋਰਠਿ ਮ: ੧, ਪੰਨਾ ੫੯੭)

*ਸਗਲ ਪਰਾਧ ਦੇਹਿ ਲੋਰੋਨੀ[੨੨]॥*
*ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥ ੩॥*
*ਜਨਮਿ ਨ ਮਰੈ ਨ ਆਵੈ ਨ ਜਾਇ॥*
*ਨਾਨਕ ਕਾ ਪ੍ਰਭੁ ਰਹਿਓ ਸਮਾਇ॥ ੪॥ ੧॥* (ਭੈਰਉ ਮ: ੫, ਪੰਨਾ ੧੧੩੬)

ਉਹਦਾ ਕਰਤਾ ਕੋਈ ਨਹੀਂ। ਨਾ ਹੀ ਉਸ ਦੀ ਕੋਈ ਮੂਰਤੀ ਹੈ ਤੇ ਉਸ ਦੀਆਂ ਮੂਰਤੀਆਂ ਥਾਪ ਕੇ ਪੂਜਣਾ ਭੁਲੇਖਾ ਹੈ।

*ਆਪਨ ਆਪੁ ਆਪਹਿ ਉਪਾਇਓ॥* (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੦)

*ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥* (ਜਪੁਜੀ ਸਾਹਿਬ)

੨੧. ਕਰਹਿ ਉਪਾਇਓ— ਉਪਾਵਨਾ ਕੀਤਾ, ਪੈਦਾ ਕੀਤਾ।
੨੨. ਲੋਰੋਨੀ— ਲੋਰੀ! ਜੋ ਠਾਕਰਾਂ ਨੂੰ ਪੰਘੂੜੇ ਵਿਚ ਪਾ ਕੇ ਨਿਰੰਕਾਰ ਦਾ ਰੂਪ ਸਮਝ ਕੇ ਲੋਰੀ ਦੇਂਦੇ ਹਨ, ਉਹ ਸਾਰੇ ਅਪਰਾਧਾਂ ਦੇ ਭਾਗੀ ਹਨ।

*ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥* (ਗਉੜੀ ਸੁਖਮਨੀ ਮ: ੫, ਪੰਨਾ ੨੮੩)

*ਘਰਿ ਨਾਰਾਇਣੁ ਸਭਾ ਨਾਲਿ॥ ਪੂਜ ਕਰੇ ਰਖੈ ਨਾਵਾਲਿ॥*
*ਕੁੰਗੂ ਚੰਨਣੁ ਫੁਲ ਚੜਾਏ॥ ਪੈਰੀ ਪੈ ਪੈ ਬਹੁਤੁ ਮਨਾਏ॥*
*ਮਾਣੂਆ[੨੩] ਮੰਗਿ ਮੰਗਿ ਪੈਨ੍ਹੈ ਖਾਇ॥ ਅੰਧੀ ਕੰਮੀ ਅੰਧ ਸਜਾਇ॥*
*ਭੁਖਿਆ ਦੇਇ ਨ ਮਰਦਿਆ ਰਖੈ॥ ਅੰਧਾ ਝਗੜਾ ਅੰਧੀ ਸਥੈ॥ ੧॥*

(ਸਲੋਕ ਮ: ੧, ਪੰਨਾ ੧੨੪੦)

ਸਾਰੇ ਸੰਸਾਰ ਦਾ ਪ੍ਰਬੰਧ ਕਰਦਾ ਹੋਇਆ ਉਹ ਅਨੰਦ ਰੂਪ ਹੈ। ਨਾ ਅਕੇਵਾ ਹੈ ਨਾ ਥਕੇਵਾ।

*ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ॥ ੩॥* (ਜਪੁਜੀ ਸਾਹਿਬ)

*ਅਨਦ ਰੂਪ ਮੰਗਲ ਸਦ ਜਾ ਕੈ॥*
*ਸਰਬ ਥੋਕ ਸੁਨੀਅਹਿ ਘਰਿ ਤਾ ਕੈ॥* (ਗਉੜੀ ਸੁਖਮਨੀ ਮ: ੫, ਪੰਨਾ ੨੮੪)

*ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥*
*ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥*
*ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗੁਣੁ ਕੋ ਨ ਚਿਤਾਰੇ॥*
*ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ॥*

(ਸੂਹੀ ਮ: ੫ ਛੰਤ, ਪੰਨਾ ੭੮੪)

ਨਾ ਕੇਵਲ ਕਰਮਾਂ ਅਨੁਸਾਰ ਨਿਰਣਾ ਹੀ ਕਰਦਾ ਹੈ, ਸਗੋਂ ਉਹ ਪਰਮ ਦਿਆਲੂ ਹੋਣ ਕਰਕੇ ਭੁੱਲੇ ਜੀਵਾਂ ਨੂੰ ਰਾਹ ਭੀ ਪਾਂਦਾ ਹੈ।

*ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ॥* (ਸੋਰਠਿ ਮ: ੪ ਘਰੁ ੧, ਪੰਨਾ ੬੦੪)

*ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ॥* (ਆਸਾ ਮ: ੪, ਪੰਨਾ ੧੧)

*ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ॥*
*ਹਉ ਬਲਿ ਜਾਈ ਲਖ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ॥*

(ਸੂਹੀ ਛੰਤ ਮ: ੫, ਪੰਨਾ ੭੭੯)

*ਟੂਟੀ ਗਾਢਨਹਾਰ ਗੋੁਪਾਲ॥ ਸਰਬ ਜੀਆ ਆਪੇ ਪ੍ਰਤਿਪਾਲ॥*
*ਸਗਲ ਕੀ ਚਿੰਤਾ ਜਿਸੁ ਮਨ ਮਾਹਿ॥ ਤਿਸ ਤੇ ਬਿਰਥਾ ਕੋਈ ਨਾਹਿ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੨)

ਹੁਣ ਇਹ ਸੰਸਾ ਹੋ ਸਕਦਾ ਹੈ ਕਿ ਆਇਆ ਸੱਚਮੁੱਚ ਇਨ੍ਹਾਂ ਗੁਣਾਂ ਵਾਲੀ ਕੋਈ

---

੨੩. ਮਾਣੂਆਂ— ਮਨੁੱਖਾਂ ਪਾਸੋਂ। ਘਰ ਵਿਚ ਨਾਰਾਇਣ ਦੀ ਮੂਰਤੀ (ਜਿਸ ਨੂੰ ਉਹ ਨਾਰਾਇਣ ਮੰਨ ਰਿਹਾ ਹੈ) ਰੱਖੀ ਹੈ ਪਰ ਖਾਣ ਲਈ ਹੋਰਨਾਂ ਪਾਸੋਂ ਪਿੰਨਦਾ ਹੈ।

ਹਸਤੀ ਹੈ ਜਾਂ ਐਵੇਂ ਹੀ ਸੰਸਾਰ ਦੀ ਖੇਡ ਨੂੰ ਸੁਲਝਾਣ ਲਈ ਇਕ ਦਲੀਲੀ ਮਨੌਤ ਹੈ ਅਥਵਾ ਕੇਵਲ ਮਨ ਦਾ ਵਹਿਮ ਹੈ। ਜੇ ਹੈ ਤਾਂ ਉਸ ਨੂੰ ਜਾਣੀਏ ਕਿਸ ਤਰ੍ਹਾਂ?

ਇਹ ਤਾਂ ਸਤਿਗੁਰੂ ਦੱਸ ਚੁੱਕੇ ਹਨ ਕਿ ਉਹ ਹਸਤੀ ਸਾਥੋਂ ਅੱਡ ਨਹੀਂ, ਜਿਸ ਨੂੰ ਅਸੀਂ 'ਆਪਣਾ ਆਪ' ਕਹਿੰਦੇ ਹਾਂ ਉਸ ਦਾ ਮੂਲ ਉਹ ਸੱਤਾ ਹੈ। ਇਸ ਲਈ ਆਪਣੇ ਤੋਂ ਅੱਡ ਵਸਤਾਂ ਦਾ ਗਿਆਨ ਜਿਸ ਤਰ੍ਹਾਂ ਸਾਨੂੰ ਹੁੰਦਾ ਹੈ ਉੱਦਾਂ ਦਾ ਗਿਆਨ ਨਿਰੰਕਾਰ ਦਾ ਸਾਨੂੰ ਨਹੀਂ ਹੋ ਸਕਦਾ।

*ਤਾ ਕੀ ਗਤਿ ਮਿਤਿ ਕਹੀ ਨ ਜਾਇ॥*
*ਦੂਸਰ ਹੋਇ ਤ ਸੋਝੀ ਪਾਇ॥* (ਗਉੜੀ ਸੁਖਮਨੀ ਮ: ੫, ਪੰਨਾ ੨੯੪)

*ਅਤੁਲੁ ਕਿਉ ਤੋਲਿਆ ਜਾਇ॥ ਦੂਜਾ ਹੋਇ ਤ ਸੋਝੀ ਪਾਇ॥*
*ਤਿਸ ਤੇ ਦੂਜਾ ਨਾਹੀ ਕੋਇ॥ ਤਿਸ ਦੀ ਕੀਮਤਿ ਕਿਕੂ ਹੋਇ॥੧॥*
(ਬਿਲਾਵਲੁ ਮ: ੩, ਪੰਨਾ ੭੯੭)

ਪਰ ਹੈ ਉਹ ਸਤਿ। ਨਿਰਾ ਦਲੀਲੀ ਮਨੌਤ ਜਾਂ ਮਨ ਦਾ ਵਹਿਮ ਨਹੀਂ। ਅਤੇ ਜਿਸ ਤਰ੍ਹਾਂ ਅਸੀਂ ਆਪਣੀ ਹੋਂਦ ਨੂੰ ਅਨੁਭਵ ਕਰਦੇ ਹਾਂ, ਇਸੇ ਤਰ੍ਹਾਂ ਅੰਤਰ ਆਤਮੇ ਅਸੀਂ ਉਸ ਦੀ ਹੋਂਦ ਨੂੰ ਵੀ ਮਹਿਸੂਸ ਕਰ ਸਕਦੇ ਹਾਂ।

*ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ॥*
*ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ॥੩॥*
(ਡਖਣੇ ਮ: ੫ ਵਾਰ ਮਾਰੂ ਮ: ੫, ਪੰਨਾ ੧੧੦੦)

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥* (ਗਉੜੀ ਸੁਖਮਨੀ ਮ: ੫, ਪੰਨਾ ੨੯੩)

ਪਰ ਉਹ ਅੱਖਾਂ ਹੋਰ ਹਨ, ਜਿਨ੍ਹਾਂ ਦੁਆਰੇ ਦਰਸ਼ਨ ਹੁੰਦੇ ਹਨ।

*ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥੩॥*
(ਡਖਣੇ ਮ: ੫ ਵਾਰ ਮਾਰੂ ਮ: ੫, ਪੰਨਾ ੧੧੦੦)

ਤੇ ਉਹ ਅੱਖਾਂ ਗੁਰ ਸ਼ਬਦ ਪੁਰ ਤੁਰਦੀਆਂ ਖੁਲ੍ਹਦੀਆਂ ਹਨ।

*ਜਲਿ ਥਲਿ ਮਹੀਅਲਿ ਗੁਪਤੋ ਵਰਤੈ*
*ਗੁਰ ਸਬਦੀ ਦੇਖਿ ਨਿਹਾਰੀ ਜੀਉ॥ ਰਹਾਉ॥* (ਸੋਰਠਿ ਮ: ੫, ਪੰਨਾ ੫੯੭)

*ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥*
*ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ॥*
*ਪੂਰੇ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ॥*
*ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ॥*
*ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਬੈਰਾਈ॥*

*ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ ਨਾ ਆਵੈ ਨਾ ਜਾਈ॥*

(ਸਲੋਕ ਮ: ੩ ਵਾਰ ਵਡਹੰਸ ਮ: ੪, ਪੰਨਾ ੫੯੧)

*ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ॥*
*ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ॥*
*ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ॥੧॥* (ਵਾਰ ਸੋਰਠਿ ਮ: ੩, ਪੰਨਾ ੬੪੬)

*ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ*
*ਹਉ ਸਤਿਗੁਰ ਕੈ ਬਲਿਹਾਰੀਐ॥* (ਤੁਖਾਰੀ ਛੰਤ ਮ: ੪, ਪੰਨਾ ੧੧੧੪)

*ਅਦਿਸਟੁ ਦਿਸੈ ਤਾ ਕਹਿਆ ਜਾਇ॥ ਬਿਨੁ ਦੇਖੇ ਕਹਣਾ ਬਿਰਥਾ ਜਾਇ॥*
*ਗੁਰਮੁਖਿ ਦੀਸੈ ਸਹਜਿ ਸੁਭਾਇ॥ ਸੇਵਾ ਸੁਰਤਿ ਏਕ ਲਿਵ ਲਾਇ॥੨॥*

(ਗਉੜੀ ਗੁਆਰੇਰੀ ਮ: ੧, ਪੰਨਾ ੨੨੨)

ਸਤਿਗੁਰ ਹੁਣ ਆਪਣੀ ਉਗਾਹੀ ਦੇਂਦੇ ਹਨ ਕਿ ਅਸਾਂ ਉਸ ਹਸਤੀ ਨੂੰ ਡਿੱਠਾ ਹੈ। ਉਹ ਵਹਿਮੀ ਜਾਂ ਦਲੀਲੀ ਨਹੀਂ।

*ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ॥*
*ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ॥*
*ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ॥*
*ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥*
*ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥੧੨॥*

(ਸਿਰੀਰਾਗੁ ਮ: ੩, ਪੰਨਾ ੮੭)

ਕਿਸ ਰੂਪ ਵਿਚ ਉਹਦੀ ਹੋਂਦ ਨੂੰ ਅਨੁਭਵ ਕੀਤਾ ਹੈ? ਆਪਣੀ ਸ੍ਰਿਸ਼ਟੀ ਵਿਚ ਵਿਆਪਕ, ਹੁਕਮ ਵਿਚ ਚਲਾਉਂਦਾ ਤੇ ਵਿਗਸਦਾ।

*ਸੋ ਅੰਤਰਿ ਸੋ ਬਾਹਰਿ ਅਨੰਤ॥ ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ॥ ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥*
*ਤਿਸ ਤੇ ਭਿੰਨ ਨਹੀਂ ਕੋ ਠਾਉ॥ ਗੁਰ ਪ੍ਰਸਾਦਿ ਨਾਨਕ ਸੁਖ ਪਾਉ॥੨॥*
*ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ॥ ਸਸੀਅਰ ਸੂਰ ਨਖ੍ਰਤ੍ਰ ਮਹਿ ਏਕੁ॥*
*ਬਾਣੀ ਪ੍ਰਭ ਕੀ ਸਭੁ ਕੋ ਬੋਲੈ॥ ਆਪਿ ਅਡੋਲੁ ਨ ਕਬਹੂ ਡੋਲੈ॥*
*ਸਰਬ ਕਲਾ ਕਰਿ ਖੇਲੈ ਖੇਲ॥ ਮੋਲਿ ਨਾ ਪਾਈਐ ਗੁਣਹ ਅਮੋਲ॥*
*ਸਰਬ ਜੋਤਿ ਮਹਿ ਜਾ ਕੀ ਜੋਤਿ॥ ਧਾਰਿ ਰਹਿਓ ਸੁਆਮੀ ਓਤਿ ਪੋਤਿ॥*
*ਗੁਰ ਪਰਸਾਦਿ ਭਰਮ ਕਾ ਨਾਸੁ॥ ਨਾਨਕ ਤਿਨ ਮਹਿ ਏਹੁ ਬਿਸਾਸੁ॥੩॥*

(ਗਉੜੀ ਸੁਖਮਨੀ ਮ: ੫, ਪੰਨਾ ੨੯੩)

*ਆਪੇ ਰਾਜਨੁ ਆਪੇ ਲੋਗਾ ॥ ਆਪਿ ਨਿਰਬਾਣੀ ਆਪੇ ਭੋਗਾ ॥*
*ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ ॥ ੩ ॥*
*ਜੇਹਾ ਡਿਠਾ ਮੈ ਤੇਹੋ ਕਹਿਆ ॥ ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ ॥*
*ਜੋਤੀ ਜੋਤਿ ਮਿਲੀ ਸੁਖੁ ਪਾਇਆ ਜਨ ਨਾਨਕ ਇਕੁ ਪਸਾਰਿਆ ਜੀਉ ॥ ੪ ॥ ੩ ॥ ੧੦ ॥*

(ਮਾਝ ਮ: ੫, ਪੰਨਾ ੯੭)

*ਜੈਸਾ ਸਾ ਤੈਸਾ ਦ੍ਰਿਸਟਾਇਆ ॥ ਅਪੁਨੇ ਕਾਰਜ ਮਹਿ ਆਪਿ ਸਮਾਇਆ ॥*
*ਸੋਧਤ ਸੋਧਤ ਸੋਧਤ ਸੀਝਿਆ ॥ ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥*
*ਜਬ ਦੇਖਉ ਤਬ ਸਭੁ ਕਿਛੁ ਮੂਲੁ ॥ ਨਾਨਕ ਸੋ ਸੂਖਮੁ ਸੋਈ ਅਸਥੂਲੁ ॥ ੫ ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੧)

ਇਹ ਗੁਣ ਉਸ ਹਸਤੀ ਦੇ ਗੁਰਬਾਣੀ ਵਿਚ ਦੱਸੇ ਗਏ ਹਨ, ਜਿਸ ਹਸਤੀ ਤੋਂ ਇਸ ਸੰਸਾਰ ਦੀ ਉਤਪਤੀ ਹੈ ਤੇ ਮਨੁੱਖੀ ਜੀਵਨ ਦਾ ਅਰਥ ਸਤਿਗੁਰੂ ਇਹ ਦੱਸਦੇ ਹਨ ਕਿ ਮਨੁੱਖ ਉਸ ਨੂੰ ਸਾਖਿਆਤ ਕਰੇ, ਕਿਉਂ ਜੋ ਪੱਛਮੀ ਵਿਦਿਆ ਦੇ ਅਸਰ ਹੇਠ ਆਏ ਕਈ ਸੱਜਣ ਸਾਇੰਸ ਦੀ ਖੋਜ ਨੂੰ ਪਰਮਾਣ ਮੰਨਦੇ ਹਨ। ਸਾਡੇ ਪਾਠਕਾਂ ਲਈ ਉਸ ਖੋਜ ਤੋਂ ਜਾਣੂ ਹੋਣਾ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗਾ।

[੨੪]ਅੱਜ-ਕੱਲ੍ਹ ਦੀ ਖੋਜ ਅਨੁਸਾਰ ਤੱਤ [੨੫]੯੨ ਹਨ, ਪਰ ਹੁਣ ਇਹ ਗੱਲ ਮੰਨੀ ਜਾ ਚੁਕੀ ਹੈ ਕਿ ਮਾਦੇ ਦੀਆਂ ਸਾਰੀਆਂ ਜਿਨਸਾਂ ਅੰਤ ਦੋ ਪਦਾਰਥਾਂ ਤੋਂ ਬਣੀਆਂ ਹੋਈਆਂ ਹਨ। ਪ੍ਰੋਟੋਨ ਤੇ ਈਲੈਕਟਰਾਨ। ਇਹ ਦੋ ਅੰਤਮ ਪਦਾਰਥ ਹਨ। ਇਹਨਾਂ ਨੂੰ ਬਿਜਲੀ ਦੇ ਅਣੂ ਸਮਝੋ। ਪ੍ਰੋਟੋਨ ਮੁਸਬਤ ਬਿਜਲੀ ਹੈ ਤੇ ਈਲੈਕਟਰਾਨ ਮਨਫੀ। ਸਿਵਾਏ ਹਾਈਡਰੋਜਨ ਦੇ ਪ੍ਰਮਾਣੂ ਦੇ ਕਿ ਜਿਹਦੇ ਵਿਚ ਇਕ ਪ੍ਰੋਟੋਨ ਤੇ ਇਕ ਈਲੈਕਟਰਾਨ ਹੁੰਦਾ ਹੈ, ਬਾਕੀ ਦੇ ਇਕਾਨਵੇ ਤੱਤਾਂ ਦੇ ਪ੍ਰਮਾਣੂਆਂ ਵਿਚ ਪ੍ਰੋਟੋਨ ਤੇ ਕੁਝ ਈਲੈਕਟਰਾਨ ਜੁੜੇ ਹੋਏ ਮੱਧ ਵਿਚ ਹੁੰਦੇ ਹਨ। ਤੇ ਬਾਕੀ ਜਿੰਨੇ ਈਲੈਕਟਰਾਨ ਉਸ ਪ੍ਰਮਾਣੂ ਦੀ ਬਣਤਰ ਲਈ ਲੋੜੀਦੇ ਹੁੰਦੇ ਹਨ ਉਹ ਉਸ ਕੇਂਦਰ ਦੇ ਚੁਗਿਰਦੇ ਇਕੁਰਾਂ ਘੁੰਮਦੇ ਰਹਿੰਦੇ ਹਨ ਜਿੱਦਾਂ ਸੂਰਜ ਦੇ ਗਿਰਦੇ ਪ੍ਰਿਥਵੀ ਤੇ ਹੋਰ ਗ੍ਰਹਿ। ਇਸ ਲਈ ਪ੍ਰਮਾਣੂ ਨਿੱਗਰ ਨਹੀਂ ਹੁੰਦੇ। ਉਨ੍ਹਾਂ ਵਿਚ ਉਕਰ ਦਾ ਪੁਲਾੜ ਹੈ ਜੇਹੜਾ ਅਸੀਂ ਸੂਰਜ ਤੇ ਪ੍ਰਿਥਵੀ ਆਦਿ ਗ੍ਰਹਿਆਂ ਦੇ ਵਿਚਕਾਰ ਦੇਖਦੇ ਹਾਂ। ਕਦੀ ਅਸੀਂ ਇਕ ਮਨੁੱਖ ਦੇ ਜਿਸਮ ਦੇ ਖਾਲੀ ਪੁਲਾੜ ਨੂੰ ਕੱਢ ਦੇਈਏ ਤਾਂ ਸਾਰੇ ਪ੍ਰੋਟੋਨਾਂ ਤੇ ਈਲੈਕਟਰਾਨਾਂ ਨੂੰ ਇਕ ਥਾਂ ਇਕੱਠਾ ਕਰੀਏ ਤਾਂ ਇਹ ਸਰੀਰ ਇੰਨੇ ਛੋਟੇ ਜ਼ੱਰੇ ਦੇ ਰੂਪ ਵਿਚ ਹੋ ਜਾਏਗਾ ਜਿਹੜਾ ਖੁਰਦਬੀਨ ਨਾਲ ਮਸਾਂ ਦਿਸੇਗਾ।

੨੪. ਇਹ ਲੇਖ "The Nature of Physical World" by Eddington ਦੇ ਆਧਾਰ ਪੁਰ ਹੈ, ਮਿਸਟਰ ਐਡਿੰਗਟਨ ਇੰਗਲੈਂਡ ਦਾ ਇਕ ਸਭ ਤੋਂ ਉੱਘਾ ਸਾਇੰਸਵੇਤਾ ਹੈ।

੨੫. ਇਹ ਗਿਣਤੀ ਹੁਣ ਹੋਰ ਵਧ ਗਈ ਹੈ!

ਹੁਣ ਸਵਾਲ ਇਹ ਰਿਹਾ ਕਿ ਉਹ ਅੰਤਮ ਪਦਾਰਥ, ਜਿਸ ਨੇ ਅੱਡ-ਅੱਡ ਕਿਸਮਾਂ ਦੇ ਮਾਦੇ ਦਾ ਰੂਪ ਧਾਰਿਆ ਹੋਇਆ ਹੈ, ਨਿਰਜੀਵ ਤੇ ਅਚੇਤ ਹੈ ਜਾਂ ਜੀਵ ਸਹਿਤ ਤੇ ਚੇਤਨ। ਇਹ ਖਿਆਲ ਕਿ ਸਮਾਂ ਪਾ ਕੇ ਨਿਰਜੀਵ ਮਾਦੇ ਵਿਚ ਜੀਵ ਪੈਦਾ ਹੋ ਗਇਆ, ਹੁਣ ਸਾਰੇ ਸਾਇੰਸਵੇਤਾ ਨਹੀਂ ਮੰਨਦੇ, ਕਿਉਂ ਜੁ ਕੋਈ ਸਾਇੰਸਵੇਤਾ ਇਹ ਗੱਲ ਪਰਤਾਵਾ ਕਰਕੇ ਵਿਖਾ ਨਹੀਂ ਸਕਿਆ।[੨੬] ਨਾ ਹੀ ਇਹ ਗੱਲ ਮੰਨੀ ਜਾਂਦੀ ਹੈ ਕਿ ਚੇਤਨਤਾ ਮਗਜ਼ ਦੇ ਪ੍ਰਮਾਣੂਆਂ ਵਿਚ ਹਿਲ-ਜੁਲ ਨਾਲ ਪੈਦਾ ਹੁੰਦੀ ਹੈ। ਭਾਵੇਂ ਇਹ ਗੱਲ ਠੀਕ ਹੈ ਕਿ ਜਦੋਂ ਸਾਡੇ ਅੰਦਰ ਚੇਤਨਤਾ ਦੀ ਰੌ ਚਲਦੀ ਹੁੰਦੀ ਹੈ, ਸਾਡੇ ਮਗਜ਼ ਦੇ ਪ੍ਰਮਾਣੂ ਵੀ ਹਰਕਤ ਵਿਚ ਹੁੰਦੇ ਹਨ। ਪਰ ਹੁਣ ਸਾਇੰਸਵੇਤਾ ਮੰਨਦੇ ਹਨ ਕਿ ਚੇਤਨਤਾ ਇਕ ਉੱਕੀ ਅੱਡਰੀ ਸ਼ੈ ਹੈ।[੨੭] ਇਨ੍ਹਾਂ ਸਾਰੀਆਂ ਗੱਲਾਂ ਦੇ ਆਧਾਰ ਤੇ ਮਿ: ਐਡਿੰਗਟਨ ਲਿਖਦਾ ਹੈ ਕਿ ਜਿਸ ਨਤੀਜੇ ਤੇ ਅਸੀਂ ਪੁਜਦੇ ਹਾਂ ਉਸ ਨੂੰ ਮੋਟੇ ਲਫ਼ਜ਼ਾਂ ਵਿਚ ਬਿਆਨ ਕਰੀਏ ਤਾਂ ਇਹ ਹੈ ਕਿ ਜਿਸ ਮਸਾਲੇ ਤੋਂ ਦੁਨੀਆਂ ਬਣੀ ਹੈ ਉਹ ਉਹੀ ਹੈ ਜੋ ਅੰਤਹਕਰਣ ਦੀ ਬਣਤਰ ਦਾ ਮਸਾਲਾ ਹੈ। ਨਿਰਸੰਦੇਹ ਸੰਸਾਰ ਦਾ ਚੇਤਨ ਮਸਾਲਾ ਸਾਡੇ ਸ਼ਖਸੀ ਚੇਤਨ ਅੰਤਹਕਰਣਾਂ ਨਾਲੋਂ ਵਧੀਕ ਵਿਆਪਕ ਹੈ, ਪਰ ਅਸੀਂ ਇਹ ਖਿਆਲ ਕਰ ਸਕਦੇ ਹਾਂ ਕਿ ਇਹਦਾ ਅਸਲਾ ਸਾਡੀ ਚੇਤਨਤਾ ਵਿਚ ਜੋ ਭਾਵ ਉਠਦੇ ਹਨ ਉਨ੍ਹਾਂ ਨਾਲੋਂ ਉੱਕਾ ਵੱਖਰਾ ਨਹੀਂ।

ਹੇਠ ਦਿੱਤੇ ਹਵਾਲੇ ਇਸ ਮਾਮਲੇ ਤੇ ਵਧੀਕ ਚਾਨਣ ਪਾਉਣਗੇ ਤੇ ਪਾਠਕਾਂ ਨੂੰ ਪਤਾ ਲਗੇਗਾ ਕਿ ਕਈ ਸਾਇੰਸਵੇਤਾ ਏਹ ਮੰਨਣ ਲਗ ਪਏ ਹਨ ਕਿ ਜਗਤ ਪਸਾਰਾ ਚੇਤਨ ਹਸਤੀ ਤੋਂ ਹੈ:-

---

੨੬. Thought and emotion, as we know them, are absolutely *sui generis,* and we do not get the least nearer to an understanding of them by believing (or for that matter by disbelieving) that they are results of brain processes.

(The new Psychology, Tansley. Page 26).

ਖਿਆਲ ਤੇ ਭਾਵ, ਜਿੰਨਾ ਕੁ ਸਾਨੂੰ ਮਲੂਮ ਹੈ, ਉੱਕਾ ਹੀ ਅੱਡਰੀ ਜਿਨਸ ਹਨ ਤੇ ਇਹ ਮੰਨ ਕੇ, (ਜਾਂ ਨਾ ਮੰਨ ਕੇ) ਕਿ ਇਹ ਮਗਜ਼ ਦੇ ਖਾਸ ਅਮਲਾਂ ਦਾ ਸਿੱਟਾ ਹਨ, ਅਸੀਂ ਉਨ੍ਹਾਂ ਦੇ ਗਿਆਨ ਦੇ ਰਤਾ ਵੀ ਵਧੀਕ ਨੇੜੇ ਨਹੀਂ ਪੁਜਦੇ। (ਟੈਨਸਲੇ ਨੀਊ ਸਾਈਕਾਲੋਜੀ, ਪੰਨਾ ੨੬)

The secret of the connection of mind and brain remains as dark as ever.

(Page 30 ibid.)

ਅੰਤਹਕਰਣ ਤੇ ਦਿਮਾਗ ਦੇ ਸੰਬੰਧ ਦਾ ਭੇਦ ਅਜੇ ਉੱਨਾ ਹੀ ਗੁੱਝਾ ਹੈ ਜਿੰਨਾ ਪਹਿਲੋਂ ਸੀ।

(ਉਤਲੀ ਕਿਤਾਬ ਪੰਨਾ ੩੦)

੨੭. To put the conclusion crudely, the stuff of the world is mind stuff.......The mind stuff of the world is, of course, something more general than our individual conscious minds; but we may think of its nature as not altogether foreign to the feelings in our consciousness. (Eddington, Page 276)

In science we study the linkage of pointer readings with pointer readings. The terms link together in endless cycle with the same inscrutable nature running through the whole. There is nothing to prevent the assemblage of atoms constituting a brain from being of itself a thinking object in virtue of that nature which physics leaves undetermined and undeterminable. If we must embed our schedule of indicator readings in some kind of background, at least let us accept the only hint we have received as to the significance of the background--namely that it has a nature capable of manifesting itself as mental activity. (Eddington, Page 260.)

"ਸਾਇੰਸ ਵਿਚ ਅਸੀਂ ਅੱਡ-ਅੱਡ ਭਾਂਤ ਦੇ ਪ੍ਰਮਾਣਾਂ ਦੇ ਆਪੋ ਵਿਚ ਦੀ ਸੰਬੰਧ ਦਾ ਮੁਤਾਲਿਆ ਕਰਦੇ ਹਾਂ। ਨਾਵਾਂ ਦਾ ਇੱਕ ਅਤੁੱਟ ਚੱਕਰ ਬੱਝ ਜਾਂਦਾ ਹੈ ਤੇ ਉਹੋ ਅਲੱਖ ਤੱਤ ਸਾਰੇ ਚੱਕ੍ਰ ਦਾ ਧਾਗਾ ਹੈ। ਪਦਾਰਥ ਵਿਦਿਆ ਪਦਾਰਥਾਂ ਦੇ ਜਿਸ ਅਸਲੇ ਨੂੰ ਅਗੋਚਰ ਤੇ ਅਲੱਖ ਮੰਨਦੀ ਹੈ ਉਸ ਦੀ ਸ਼ਕਤੀ ਦਵਾਰਾ ਪ੍ਰਮਾਣੂਆਂ ਦਾ ਇਕੱਠ, ਜਿਸ ਤੋਂ ਦਿਮਾਗ ਦੀ ਬਣਤਰ ਹੈ; ਆਪਣੇ ਆਪ ਹੀ ਇਕ ਚੇਤਨ ਹਸਤੀ ਹੋ ਸਕਦੀ ਹੈ। ਜੇ ਸਾਡੇ ਲਈ ਇਹ ਜ਼ਰੂਰੀ ਹੈ ਕਿ ਦਿੱਸਦੇ ਪ੍ਰਮਾਣਾਂ ਦੇ ਨਕਸ਼ੇ ਦੀ ਜੜ੍ਹ ਕਿਸੇ ਭੂਮੀ ਵਿਚ ਗੱਡੀਏ ਤਾਂ ਘੱਟੋ-ਘੱਟ ਸਾਨੂੰ ਉਸ ਸੈਨਤ ਨੂੰ ਪਰਵਾਨ ਕਰ ਲੈਣਾ ਚਾਹੀਦਾ ਹੈ ਜੋ ਉਸ ਭੂਮੀ ਦੇ ਅਸਲੇ ਬਾਬਤ ਸਾਨੂੰ ਮਿਲੀ ਹੈ। ਅਰਥਾਤ, ਇਹ ਕਿ ਇਹਦੇ ਅਸਲੇ ਵਿਚ ਇਹ ਸ਼ਕਤੀ ਹੈ ਕਿ ਮਾਨਸਿਕ ਕਿਰਿਆ ਦੇ ਰੂਪ ਵਿਚ ਆਪਣੇ ਆਪ ਨੂੰ ਜ਼ਾਹਿਰ ਕਰ ਸਕੇ।"

ਇਸ ਦਾ ਭਾਵ ਮੋਟੇ ਲਫ਼ਜ਼ਾਂ ਵਿਚ ਇਹ ਹੈ ਕਿ ਸਾਇੰਸ ਮਾਦੇ ਦੇ ਕੁਝ ਇਕ ਗੁਣਾਂ ਦੀ ਖੋਜ ਕਰਦਾ ਹੈ। ਅਸਲ ਤੱਤ, ਜਿਸ ਤੋਂ ਮਾਦਾ ਬਣਿਆ ਹੈ, ਦਾ ਸਾਰਾ ਹਾਲ ਸਾਇੰਸ ਨੂੰ ਮਲੂਮ ਨਹੀਂ ਤੇ ਹੋ ਸਕਦਾ ਹੈ-ਉਸ ਅਸਲ ਤੱਤ ਵਿਚ ਚੇਤਨਤਾ ਵੀ ਹੋਵੇ। ਜੋ ਇਸ਼ਾਰੇ ਪਦਾਰਥਕ ਖੋਜ ਤੋਂ ਮਿਲਦੇ ਹਨ ਉਨ੍ਹਾਂ ਦਾ ਸਿੱਟਾ ਇਹੋ ਹੈ।

We know that in the mind there are memories not in consciousness at the moment but capable of being summoned into consciousness. We are vaguely aware that things we can't recall are lying somewhere about and may come into the mind at any moment. Consciousness is not sharply defined; but fades into sub-consciousness and beyond that we must postulate something indefinite but yet continuous with our mental nature. This I take

to be the world stuff. We liken it to our conscious feelings because now that we are convinced of the formal and symbolic character of the entities of physics, there is nothing else to liken it to.

(Eddington, Page 280)

ਅਸੀਂ ਜਾਣਦੇ ਹਾਂ ਕਿ ਸਾਡੇ ਅੰਤਹਕਰਣ ਵਿਚ ਕਈ ਚੇਤੇ ਹਨ ਜੋ ਇਸ ਖਿਣ ਚੇਤਨਤਾ ਵਿਚ ਨਹੀਂ, ਪਰ ਚੇਤਨਤਾ ਵਿਚ ਸੱਦੇ ਜਾ ਸਕਦੇ ਹਨ। ਸਾਨੂੰ ਝਾਵਲਾ ਪੈਂਦਾ ਹੈ ਕਿ ਜਿਨ੍ਹਾਂ ਗੱਲਾਂ ਨੂੰ ਅਸੀਂ ਚੇਤੇ ਨਹੀਂ ਕਰ ਸਕਦੇ ਉਹ ਕਿਧਰੇ ਇਧਰ-ਉਧਰ ਪਈਆਂ ਹਨ ਤੇ ਕਿਸੇ ਖਿਣ ਮਨ ਵਿਚ ਆ ਸਕਦੀਆਂ ਹਨ। ਚੇਤਨਤਾ ਦੀ ਨਿਖੇੜਵੀਂ ਹੱਦ ਕੋਈ ਨਹੀਂ। ਇਹ ਹੱਦ ਅੰਤਹਕਰਣ ਦੇ ਅਚੇਤ ਹਿੱਸੇ ਵਿਚ ਜਾ ਰਲਦੀ ਹੈ ਤੇ ਉਸ ਤੋਂ ਪਰ੍ਹੇ ਸਾਨੂੰ ਕੋਈ ਹੋਂਦ ਮੰਨਣੀ ਪੈਂਦੀ ਹੈ, ਜੋ ਅਗੋਚਰ ਹੈ ਪਰ ਸਾਡੇ ਮਾਨਸਿਕ ਅਸਲੇ ਨਾਲ ਇਕਸਾਰ ਹੈ। ਮੈਂ ਇਸ ਨੂੰ ਸੰਸਾਰ ਦਾ ਮਸਾਲਾ ਮੰਨਦਾ ਹਾਂ। ਮੈਂ ਇਸ ਨੂੰ ਚੇਤਨ ਭਾਵਾਂ ਵਰਗਾ ਕਹਿੰਦਾ ਹਾਂ, ਕਿਉਂਕਿ ਹੁਣ ਜਦੋਂ ਸਾਨੂੰ ਪਦਾਰਥ ਵਿਦਿਆ ਦੇ ਪਦਾਰਥਾਂ ਬਾਬਤ ਨਿਸਚਾ ਹੋ ਗਿਆ ਹੈ ਕਿ ਨਾਮ ਮਾਤ੍ਰ ਤੇ ਕਲਪਿਤ ਹਨ, ਕੋਈ ਹੋਰ ਪਦਾਰਥ ਬਾਕੀ ਨਹੀਂ ਰਿਹਾ, ਜਿਸ ਵਰਗਾ ਮੈਂ ਉਸ ਨੂੰ ਆਖਾਂ।

(ਪੰਨਾ ੨੮੦ ਐਡਿੰਗਟਨ)।

If I were to try to put into words the essential truth revealed in the mystic experience, it would be that our minds are not apart from the world; and the feelings that we have of gladness and melancholy and our yet deeper feelings are not of ourselves alone, but are glimpses of a reality transcending the narrow limits of our particular consciousness— that the harmony and beauty of nature is at root one with the gladness that transfigures the face of man. We try to express much the same truth when we say that the physical entities are only an extract of pointer readings and beneath them is a nature continuous with our own.(Eddington, Page 321)

ਜੇ ਕਦੀ ਮੈਂ ਰਹੱਸਾਤਮਕ ਤਜਰਬੇ ਦਵਾਰਾ ਜੋ ਸਚਾਈ ਸਾਡੇ ਪੁਰ ਪ੍ਰਗਟ ਹੁੰਦੀ ਹੈ ਉਸ ਨੂੰ ਲਫ਼ਜ਼ਾਂ ਵਿਚ ਬਿਆਨ ਕਰਨ ਦਾ ਯਤਨ ਕਰਾਂ ਤਾਂ ਇਹੋ ਹੀ ਕਹਾਂਗਾ ਕਿ ਸਾਡੇ ਅੰਤਹਕਰਣ ਸੰਸਾਰ ਨਾਲੋਂ ਵੱਖਰੇ ਨਹੀਂ। ਖੁਸ਼ੀ ਅਤੇ ਗ਼ਮੀ ਦੇ ਜੋ ਭਾਵ ਸਾਡੇ ਅੰਦਰ ਵਰਤਦੇ ਹਨ, ਅਤੇ ਉਸ ਤੋਂ ਵੀ ਡੂੰਘੇ ਭਾਵ ਇਹ ਨਿਰੇ ਨਿਵੇਕਲੇ ਸਾਡੇ ਹੀ ਨਹੀਂ। ਇਹ ਇਕ ਅਸਲੀਅਤ ਦੇ ਝਾਕੇ ਹਨ ਜੋ ਸਾਡੀ ਮਖਸੂਸ ਚੇਤਨਤਾ ਦੀਆਂ ਤੰਗ ਹੱਦਾਂ ਤੋਂ ਪਰ੍ਹੇ ਹੈ। ਕੁਦਰਤ ਦੇ ਸੁਹੱਣਪ ਤੇ ਇਕਸੁਰਤਾ ਅਸਲ ਵਿਚ ਉਸ ਹਰਖ ਨਾਲ

ਇਕਮਿਕ ਹਨ ਜਿਸ ਹਰਖ ਦਵਾਰਾ ਮਨੁੱਖ ਦਾ ਚਿਹਰਾ ਖਿੜ ਜਾਂਦਾ ਹੈ। ਅਸੀਂ ਇਸੇ ਸਚਾਈ ਨੂੰ ਜ਼ਾਹਿਰ ਕਰਨ ਦਾ ਯਤਨ ਕਰਦੇ ਹਾਂ, ਜਦੋਂ ਅਸੀਂ ਕਹਿੰਦੇ ਹਾਂ ਕਿ ਮਾਦੀ ਪਦਾਰਥ ਪ੍ਰਮਾਣਾਂ ਦਾ ਇਕੋ ਸੰਖੇਪ ਹਨ ਤੇ ਉਨ੍ਹਾਂ ਦੀ ਤਹਿ ਵਿਚ ਇਕ ਅਸਲਾ ਹੈ ਜੋ ਸਾਡੇ ਅਸਲੇ ਨਾਲ ਇਕਸਾਰ ਹੈ। (ਪੰਨਾ ੩੨੧ ਐਡਿੰਗਟਨ)।

I think that even a materialist must reach a conclusion not unlike ours if he fairly faces the problem. He will need in the physical world something to stand for a symbolic unity of the atoms associated with an individual consciousness, which does not exist for atoms not so associated, a unity which naturally upsets physical prediction based on the hypothesis of random disconnection. For he has not only to translate into material configurations the multifarious thoughts and images of mind, but must surely not neglect to find some physical substitute for the ego.

(Eddington, Page 315).

"ਮੇਰਾ ਖਿਆਲ ਹੈ ਕਿ ਮਾਦਾ-ਪ੍ਰਸਤ ਵੀ ਜੇ ਇਸ ਮਾਮਲੇ ਤੇ ਪੱਖਪਾਤ ਤੋਂ ਰਹਿਤ ਵਿਚਾਰ ਕਰੇ ਤਾਂ ਸਾਥੋਂ ਵੱਖਰੇ ਸਿੱਟੇ ਤੇ ਨਹੀਂ ਅੱਪੜੇਗਾ। ਮਾਦੀ ਸੰਸਾਰ ਵਿਚ ਉਸ ਨੂੰ ਅਜੇਹੀ ਹੋਂਦ ਦੀ ਲੋੜ ਪਏਗੀ ਜੋ ਇਕ ਸ਼ਖਸੀ ਚੇਤਨਤਾ ਨਾਲ ਸੰਬੰਧਿਤ ਪ੍ਰਮਾਣੂਆਂ ਦੀ ਏਕਤ਼ਾ ਦਾ ਚਿੰਨ੍ਹ ਹੋਵੇ, ਜਿਹੜੀ ਏਕਤਾ ਕਿ ਉਨ੍ਹਾਂ ਪ੍ਰਮਾਣੂਆਂ ਦੀ ਹਾਲਤ ਵਿਚ ਨਹੀਂ ਜਿਹੜੇ ਸ਼ਖਸੀਅਤ ਨਾਲ ਸੰਬੰਧ ਨਹੀਂ ਰੱਖਦੇ, ਤੇ ਜਿਹੜੀ ਏਕਤਾ ਸੁਭਾਵਕ ਹੀ ਉਨ੍ਹਾਂ ਪਦਾਰਥਕ ਪੇਸ਼ੀਨਗੋਈਆਂ ਨੂੰ ਗ਼ਲਤ ਕਰ ਦੇਂਦੀ ਹੈ, ਜੋ ਅਚਣਚੇਤੀ ਅਸੰਬੰਧਤ ਦੀ ਮਨੌਤ ਦੀ ਨੀਂਹ ਪੁਰ ਕੀਤੀਆਂ ਗਈਆਂ ਹਨ। ਕਿਉਂਕਿ ਨਿਰਾ ਉਸ ਨੂੰ ਅੰਤਹਕਰਣ ਦੇ ਬੇਓੜਕ ਖਿਆਲਾਂ ਨੇ ਨਕਸ਼ਿਆਂ ਲਈ ਮਾਦੀ ਰੂਪ ਲੱਭਣ ਦੀ ਹੀ ਲੋੜ ਨਹੀਂ, ਉਸ ਲਈ ਜ਼ਰੂਰੀ ਹੈ ਕਿ ਹਉਮੈਂ ਲਈ ਵੀ ਕੋਈ ਪਦਾਰਥਕ ਇਵਜ਼ੀ ਢੂੰਡੇ।"

ਮੁਕਦੀ ਗੱਲ ਸਾਰੇ ਸਾਇੰਸਵੇਤਾ ਸੰਸਾਰ ਦੀ ਹਸਤੀ ਇੱਕ ਸੱਤਾ ਤੋਂ ਤਾਂ ਹੁਣ ਮੰਨਦੇ ਹੀ ਹਨ। ਪਰ ਇਨ੍ਹਾਂ ਹਵਾਲਿਆਂ ਤੋਂ ਸਪੱਸ਼ਟ ਹੈ ਕਿ ਬਾਜ਼ੇ ਹੁਣ ਇਸ ਖਿਆਲ ਵੱਲ ਝੁਕ ਰਹੇ ਹਨ ਕਿ ਸੰਸਾਰ ਦੀ ਖੇਡ ਦਾ ਆਰੰਭ ਜਿਸ ਇਕ ਹਸਤੀ ਤੋਂ ਹੈ ਉਹ ਚੇਤਨ ਹੈ।



# ਸ੍ਰਿਸ਼ਟੀ ਰਚਨਾ

ਕਈ ਮੱਤ ਇਹ ਮੰਨਦੇ ਹਨ ਕਿ ਸੰਸਾਰ ਦੀ ਖੇਡ ਇੱਕ ਅਨਾਦੀ ਪਰਵਾਹ ਹੈ। ਭਾਵ ਇਹ ਰਚਨਾ ਸਦਾ ਤੋਂ ਇਸੇ ਤਰ੍ਹਾਂ ਰਹੀ ਹੈ ਤੇ ਇਸੇ ਤਰ੍ਹਾਂ ਤੁਰੀ ਰਹੇਗੀ। ਉਹ ਸ੍ਰਿਸ਼ਟੀ ਦਾ ਨਾ ਆਦਿ ਮੰਨਦੇ ਹਨ ਨਾ ਅੰਤ। ਗੁਰਮਤਿ ਦਾ ਇਹ ਸਿਧਾਂਤ ਨਹੀਂ। ਗੁਰੂ ਸਾਹਿਬ ਆਪਣੀ ਬਾਣੀ ਵਿਚ ਇਕ ਐਸੇ ਸਮੇਂ ਦਾ ਜ਼ਿਕਰ ਕਰਦੇ ਹਨ ਜਦੋਂ ਇਹ ਰਚਨਾ ਨਹੀਂ ਸੀ ਅਤੇ ਨਿਰੰਕਾਰ ਹੀ ਕੇਵਲ ਸੀ।

*ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥*
*ਮਤਾ ਮਸੂਰਤਿ[1] ਆਪਿ ਕਰੇ ਜੋ ਕਰੇ ਸੁ ਹੋਈ॥*
*ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ॥*
*ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ॥*
*ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ॥ ੧॥*

(ਵਾਰ ਗੂਜਰੀ ਮ: ੩, ਪੰਨਾ ੫੦੯)

*ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾ[2] ਹਰਿ॥*
*ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ॥*
*ਬੈਠਾ ਤਾੜੀ ਲਾਇ ਆਪਿ ਸਭ ਦੂ ਹੀ ਬਾਹਰਿ॥* (ਵਾਰ ਬਿਹਾਗੜਾ ਮ: ੪, ਪੰਨਾ ੫੫੫)

*ਅਰਬਦ ਨਰਬਦ[3] ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥ ੧॥*
*ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥*
*ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥ ੨॥*
*ਨਾ ਤਦਿ ਸੁਰਗੁ ਮਛੁ ਪਇਆਲਾ॥ ਦੋਜਕੁ ਭਿਸਤੁ ਨਹੀ ਖੈ ਕਾਲਾ॥*
*ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ॥ ੩॥*
*ਬ੍ਰਹਮਾ ਬਿਸਨੁ ਮਹੇਸੁ ਨ ਕੋਈ॥ ਅਵਰੁ ਨ ਦੀਸੈ ਏਕੋ ਸੋਈ॥*
*ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ॥ ੪॥*
*ਨਾ ਤਦਿ ਜਤੀ ਸਤੀ ਬਨਵਾਸੀ॥ ਨਾ ਤਦਿ ਸਿਧ ਸਾਧਿਕ ਸੁਖਵਾਸੀ॥*

---

੧. ਮਸੂਰਤਿ— ਮਸ਼ਵਰਾ, ਸਲਾਹ।
੨. ਸੁੰਨਾ— ਅਫੁਰ, ਉਹਦੇ ਫੁਰਨੇ ਨਾਲ ਰਚਨਾ ਰਚੀ ਜਾਂਦੀ ਹੈ। ਜਦੋਂ ਰਚਨਾ ਨਹੀਂ ਸੀ ਜਾਣੋ ਉਹ ਅਫੁਰ ਅਵਸਥਾ ਵਿਚ ਸੀ।
੩. ਅਰਬਦ ਨਰਬਦ— ਅਨਗਿਣਤ ਜੁਗਾਂ ਪ੍ਰਯੰਤ।

*ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ॥੫॥*
*ਜਪ ਤਪ ਸੰਜਮ ਨਾ ਬ੍ਰਤ ਪੂਜਾ॥ ਨਾ ਕੋ ਆਖਿ ਵਖਾਣੈ ਦੂਜਾ॥*
*ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ॥੬॥*
*ਨਾ ਸੁਚਿ ਸੰਜਮੁ ਤੁਲਸੀ ਮਾਲਾ॥ ਗੋਪੀ ਕਾਨੁ ਨ ਗਊ ਗੁੋਆਲਾ॥*
*ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ॥੭॥*
*ਕਰਮ ਧਰਮ ਨਹੀ ਮਾਇਆ ਮਾਖੀ॥ ਜਾਤਿ ਜਨਮੁ ਨਹੀ ਦੀਸੈ ਆਖੀ॥*
*ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ॥੮॥*
*ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ॥ ਨਾ ਤਦਿ ਗੋਰਖੁ ਨਾ ਮਾਛਿੰਦੋ॥*
*ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ॥੯॥*
*ਵਰਨ ਭੇਖ ਨਹੀ ਬ੍ਰਹਮਣ ਖਤ੍ਰੀ॥ ਦੇਉ ਨ ਦੇਹੁਰਾ ਗਊ ਗਾਇਤ੍ਰੀ॥*
*ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ॥੧੦॥*
*ਨਾ ਕੋ ਮੁਲਾ ਨਾ ਕੋ ਕਾਜੀ॥ ਨਾ ਕੋ ਸੇਖੁ ਮਸਾਇਕੁ ਹਾਜੀ॥*
*ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ॥੧੧॥*
*ਭਾਉ ਨ ਭਗਤੀ ਨਾ ਸਿਵ ਸਕਤੀ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ॥*
*ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ॥੧੨॥*
*ਬੇਦ ਕਤੇਬ ਨ ਸਿੰਮ੍ਰਿਤਿ ਸਾਸਤ॥ ਪਾਠ ਪੁਰਾਣ ਉਦੈ ਨਹੀ ਆਸਤ॥*
*ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ॥੧੩॥*
*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ॥*
*ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥੧੪॥*
*ਵਿਰਲੇ ਕਉ ਗੁਰਿ ਸਬਦੁ ਸੁਣਾਇਆ॥ ਕਰਿ ਕਰਿ ਦੇਖੈ ਹੁਕਮੁ ਸਬਾਇਆ॥*
*ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ॥੧੫॥*
*ਤਾ ਕਾ ਅੰਤੁ ਨ ਜਾਣੈ ਕੋਈ॥ ਪੂਰੇ ਗੁਰ ਤੇ ਸੋਝੀ ਹੋਈ॥*
*ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ॥੧੬॥੩॥੧੫॥*

(ਮਾਰੂ ਮਹਲਾ ੧, ਪੰਨਾ ੧੦੩੫)

ਰਚਨਾ ਕਦੋਂ ਤੇ ਕਿਸ ਤਰ੍ਹਾਂ ਹੋਈ? ਇਹਦੇ ਉੱਤਰ ਵਿਚ ਫੁਰਮਾਇਆ ਹੈ ਕਿ ਇਹ ਮਨੁੱਖ ਨਹੀਂ ਜਾਣ ਸਕਦਾ, ਸਾਜਣਹਾਰ ਹੀ ਜਾਣਦਾ ਹੈ।

*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥*
*ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥*
*ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥*
*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥*
*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥* (ਜਪੁਜੀ ਸਾਹਿਬ)

ਸਿੱਧ ਗੋਸ਼ਟ ਵਿਚ ਜਦੋਂ ਸਿੱਧਾਂ ਰਚਨਾ ਦੇ ਆਰੰਭ ਸੰਬੰਧੀ ਇਹ ਪ੍ਰਸ਼ਨ ਕੀਤਾ ਕਿ:-

*ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰਿ ਵਾਸੋ॥* (ਪੰਨਾ ੯੪੦)

ਅਰਥਾਤ ਤੁਸੀਂ ਸ੍ਰਿਸ਼ਟੀ ਆਰੰਭ ਦਾ ਕੀ ਵਿਚਾਰ ਕਥਨ ਕਰਦੇ ਹੋ? ਉਦੋਂ ਅਫੁਰ (ਨਿਰੰਕਾਰ) ਦਾ ਨਿਵਾਸ ਕਿੱਥੇ ਸੀ? ਤਾਂ ਗੁਰੂ ਜੀ ਨੇ ਉੱਤਰ ਦਿੱਤਾ:-

*ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ॥* (ਪੰਨਾ ੯੪੦)

ਜਿਸ ਦਾ ਭਾਵ ਇਹ ਹੈ ਕਿ ਆਰੰਭ ਦਾ ਵਿਚਾਰ ਬਿਸਮਾਦੁ ਹੈ। ਅਰਥਾਤ ਜੇ ਆਰੰਭ ਦੇ ਵਿਸ਼ੇ ਪੁਰ ਸੋਚੀਏ ਤਾਂ ਸਵਾਏ ਹੈਰਾਨੀ ਦੇ ਹੋਰ ਕੁਝ ਹੱਥ ਨਹੀਂ ਆਉਂਦਾ। ਅਫੁਰ ਦਾ ਵਾਸ ਹਰ ਥਾਂ ਸੀ। ਭਾਵ ਅਫੁਰ ਅਵਸਥਾ ਵਿਚ ਵੀ ਨਿਰੰਕਾਰ ਸਰਬ ਵਿਆਪਕ ਸੀ। ਫਿਰ ਦਸਮ ਪਾਤਸ਼ਾਹ ਨੇ ਚੌਪਈ ਵਿਚ ਇਉਂ ਫੁਰਮਾਇਆ ਹੈ:-

*ਤੁਮਰਾ ਲਖਾ ਨ ਜਾਇ ਪਸਾਰਾ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥ ੧੭॥* (ਚੌਪਈ ਸਾਹਿਬ)

ਅਸੀਂ ਨਹੀਂ ਜਾਣ ਸਕਦੇ ਕਿ ਪਹਿਲੋਂ ਰਚਨਾ ਕਿਕੁਰ ਬਾਣੀ।

ਵੱਖ-ਵੱਖ ਮੱਤਾਂ ਨੇ ਸੰਸਾਰ ਦੇ ਰਚੇ ਜਾਣ ਦੇ ਕਈ ਕਾਰਨ ਲਿਖੇ ਹਨ। ਪ੍ਰਕ੍ਰਿਤੀ ਇਸ ਲਈ ਸ੍ਰਿਸ਼ਟੀ ਰਚਨਾ ਕਰਦੀ ਹੈ ਕਿ ਪੁਰਸ਼ ਨੂੰ ਗਿਆਨ ਹੋ ਜਾਏ। ਮਾਇਆ ਜਦੋਂ ਬ੍ਰਹਮ ਨੂੰ ਵਿਆਪਦੀ ਹੈ ਤਦੋਂ ਸੰਸਾਰ ਰਚਨਾ ਹੋ ਜਾਂਦੀ ਹੈ। ਜੀਵਾਂ ਦੇ ਕਰਮ ਇਸ ਰਚਨਾ ਦਾ ਹੇਤੂ ਹਨ। ਪਰ ਗੁਰੂ ਸਾਹਿਬ ਸੰਸਾਰ ਰਚਨਾ ਨੂੰ ਹੁਕਮ ਦੀ ਖੇਡ ਮੰਨਦੇ ਹਨ। ਭਲਾ ਹੁਣ ਤਾਂ ਜਨਮ ਮਰਨ ਜੀਵਾਂ ਨੂੰ ਕਰਮਾਂ ਅਨੁਸਾਰ ਹੈ, ਪਰ ਮੁੱਢ ਵਿਚ ਕਰਮ ਕਿੱਥੋਂ ਆਏ?

*ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥ ਪਾਪ ਪੁੰਨ ਤਬ ਕਹ ਤੇ ਹੋਤਾ॥*
*ਜਬ ਧਾਰੀ ਆਪਨ ਸੁੰਨ ਸਮਾਧਿ॥*
*ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ॥ ਜਬ ਇਸ ਕਾ ਬਰਨੁ ਚਿਹਨੁ ਨ ਜਾਪਤ॥*
*ਤਬ ਹਰਖ ਸੋਗ ਕਹੁ ਕਿਸਹਿ ਬਿਆਪਤ॥*
*ਜਬ ਆਪਨ ਆਪ ਆਪਿ ਪਾਰਬ੍ਰਹਮ॥ ਤਬ ਮੋਹ ਕਹਾ ਕਿਸੁ ਹੋਵਤ ਭਰਮ॥*
*ਆਪਨ ਖੇਲੁ ਆਪਿ ਵਰਤੀਜਾ॥ ਨਾਨਕ ਕਰਨੈਹਾਰੁ ਨ ਦੂਜਾ॥ ੧॥*

(ਗਉੜੀ ਸੁਖਮਨੀ ਮ: ੫, ਪੰਨਾ ੨੯੦)

ਪੁਨ:

*ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ॥ ਤਹ ਬਿਨੁ ਮੈਲੁ ਕਹਹੁ ਕਿਆ ਧੋਤਾ॥*
*ਜਹ ਨਿਰੰਜਨ ਨਿਰੰਕਾਰ ਨਿਰਬਾਨ॥ ਤਹ ਕਉਨ ਕਉ ਮਾਨ ਕਉਨ ਅਭਿਮਾਨ॥*
*ਜਹ ਸਰੂਪ ਕੇਵਲ ਜਗਦੀਸ॥ ਤਹ ਛਲ ਛਿਦ੍ਰ ਲਗਤ ਕਹੁ ਕੀਸ॥*
*ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ॥ ਤਹ ਕਿਸਹਿ ਭੂਖ ਕਵਨੁ ਤ੍ਰਿਪਤਾਵੈ॥*

*ਕਰਨ ਕਰਾਵਨ ਕਰਨੈਹਾਰੁ ॥ ਨਾਨਕ ਕਰਤੇ ਕਾ ਨਾਹਿ ਸੁਮਾਰੁ ॥੪॥*

.........................................................................................

*ਜਹ ਅਛਲ ਅਛੇਦ ਅਭੇਦ ਸਮਾਇਆ ॥ ਊਹਾ ਕਿਸਹਿ ਬਿਆਪਤ ਮਾਇਆ ॥*
*ਆਪਸ ਕਉ ਆਪਹਿ ਆਦੇਸੁ ॥ ਤਿਹੁ ਗੁਣ ਕਾ ਨਾਹੀ ਪਰਵੇਸੁ ॥੬॥*

(ਗਉੜੀ ਸੁਖਮਨੀ ਮ: ੫, ਪੰਨਾ ੨੯੧)

ਇਹ ਸਾਰੇ ਸਿਧਾਂਤ ਮਨੁੱਖਾਂ ਨੇ ਰਚਨਾ ਦੇ ਰਚੇ ਜਾਣ ਮਗਰੋਂ ਥਾਪੇ ਹਨ।

*ਜਹ ਆਪਿ ਰਚਿਓ ਪਰਪੰਚੁ ਅਕਾਰੁ ॥ ਤਿਹੁ ਗੁਣ ਮਹਿ ਕੀਨੋ ਬਿਸਥਾਰੁ ॥*
*ਪਾਪੁ ਪੁੰਨੁ ਤਹ ਭਈ ਕਹਾਵਤ ॥ ਕੋਊ ਨਰਕ ਕੋਊ ਸੁਰਗ ਬੰਛਾਵਤ ॥*
*ਆਲ ਜਾਲ ਮਾਇਆ ਜੰਜਾਲ ॥ ਹਉਮੈ ਮੋਹ ਭਰਮ ਭੈ ਭਾਰ ॥*
*ਦੂਖ ਸੂਖ ਮਾਨ ਅਪਮਾਨ ॥ ਅਨਿਕ ਪ੍ਰਕਾਰ ਕੀਓ ਬਖ੍ਯ਼ਾਨ ॥*
*ਆਪਨ ਖੇਲੁ ਆਪਿ ਕਰਿ ਦੇਖੈ ॥ ਖੇਲੁ ਸੰਕੋਚੈ ਤਉ ਨਾਨਕ ਏਕੈ ॥੭॥*

(ਗਉੜੀ ਸੁਖਮਨੀ ਮ: ੫, ਪੰਨਾ ੨੯੧)

ਗੁਰਮਤਿ ਦਾ ਸਿਧਾਂਤ ਇਹ ਹੈ ਕਿ ਸੰਸਾਰ ਹੁਕਮ ਤੋਂ ਉਪਜਦਾ ਹੈ।

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥* (ਜਪੁਜੀ ਸਾਹਿਬ)

*ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ॥ ਆਪਨੈ ਭਾਣੈ ਲਏ ਸਮਾਏ ॥*
*ਤੁਮ ਤੇ ਭਿੰਨ ਨਹੀ ਕਿਛੁ ਹੋਇ ॥ ਆਪਨ ਸੂਤਿ ਸਭੁ ਜਗਤੁ ਪਰੋਇ ॥*

(ਗਉੜੀ ਸੁਖਮਨੀ ਮ: ੫, ਪੰਨਾ ੨੯੨)

*ਮਨ ਅੰਤਰਿ ਬਿਸ੍ਵਾਸੁ ਕਰਿ ਮਾਨਿਆ ॥ ਕਰਨਹਾਰੁ ਨਾਨਕ ਇਕੁ ਜਾਨਿਆ ॥੩॥*

(ਗਉੜੀ ਸੁਖਮਨੀ ਮ: ੫, ਪੰਨਾ ੨੯੨)

ਇਸ ਸੰਸਾਰ ਦੇ ਰਚਣ ਵਿਚ ਉਸ ਨੂੰ ਕਿਸੇ ਦੀ ਸਲਾਹ, ਕਿਸੇ ਪੁਰਸ਼ ਜਾਂ ਚੀਜ਼ ਦੀ ਸਹਾਇਤਾ ਦੀ ਲੋੜ ਨਹੀਂ। ਉਹ ਆਪਣੇ ਆਪ ਸਮਰੱਥ ਹੈ।

*ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ ॥*
*ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ ਜਾਂ ਅਵਰੁ ਨ ਦੂਜਾ ਕੀਆ ॥*
*ਫਿਰਿ ਆਪੇ ਜਗਤੁ ਉਪਾਇਆ ਕਰਤੈ ਦਾਨੁ ਸਭਨਾ ਕਉ ਦੀਆ ॥*
*ਆਪੇ ਸੇਵ ਬਣਾਈਅਨੁ ਗੁਰਮੁਖਿ ਆਪੇ ਅੰਮ੍ਰਿਤੁ ਪੀਆ ॥*
*ਆਪਿ ਨਿਰੰਕਾਰ ਆਕਾਰੁ ਹੈ ਆਪੇ ਆਪੇ ਕਰੈ ਸੁ ਥੀਆ ॥੭॥*

(ਵਾਰ ਬਿਹਾਗੜਾ ਮ: ੪, ਪੰਨਾ ੫੫੧)

*ਏਕਸੁ ਤੇ ਸਭਿ ਰੂਪ ਹਰਿ ਰੰਗਾ ॥ ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ[੪] ॥*

---

੪. ਮਿਲਿਆ ਹੋਇਆ।

*ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ॥੧॥*
*ਏਕੁ ਅਚਰਜੁ ਏਕੋ ਹੈ ਸੋਈ॥ ਗੁਰਮੁਖਿ ਵੀਚਾਰੇ ਵਿਰਲਾ ਕੋਈ॥ ੧॥ ਰਹਾਉ॥*

(ਗਉੜੀ ਗੁਆਰੇਰੀ ਮ: ੩, ਪੰਨਾ ੧੬੦)

ਮਾਇਆ, ਮੋਹ, ਭਰਮ, ਜਿਨ੍ਹਾਂ ਨੂੰ ਨਿਰੰਕਾਰ ਤੋਂ ਛੁਟ ਰਚਨਾ ਦਾ ਕਾਰਨ ਮੰਨਿਆ ਜਾਂਦਾ ਹੈ ਉਹ ਉਸ ਦੇ ਪੈਦਾ ਕੀਤੇ ਹੋਏ ਹਨ।

*ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ॥*

(ਸਿਰੀਰਾਗੁ ਮ: ੩ ਅਸਟਪਦੀਆ, ਪੰਨਾ ੬੭)

*ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ॥*
*ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ॥ ੧੦॥*

(ਆਸਾ ਮ: ੧ ਪਟੀ, ਪੰਨਾ ੪੩੩)

*ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥*
*ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥*

(ਰਾਮਕਲੀ ਮ: ੩ ਅਨੰਦੁ, ਪੰਨਾ ੯੧੮)

*ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ॥* (ਬਿਲਾਵਲੁ ਮ: ੩, ਪੰਨਾ ੭੯੭)

ਮੁਕਦੀ ਗੱਲ, ਇਹ ਰਚਨਾ ਉਸ ਦਾ ਆਪਣਾ ਪਸਾਰਾ ਹੈ।

*ਤੂੰ ਪੇਡੁ ਸਾਖ ਤੇਰੀ ਫੂਲੀ॥ ਤੂੰ ਸੂਖਮੁ ਹੋਆ ਅਸਥੂਲੀ॥*
*ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ॥ ੧॥*
*ਤੂੰ ਸੂਤੁ ਮਣੀਏ ਭੀ ਤੂੰਹੈ॥ ਤੂੰ ਗੰਠੀ ਮੇਰੁ ਸਿਰਿ ਤੂੰਹੈ॥*
*ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ॥ ੨॥*

(ਮਾਝ ਮ: ੫, ਪੰਨਾ ੧੦੨)

*ਆਪੇ ਪੇਡੁ ਬਿਸਥਾਰੀ ਸਾਖ॥ ਅਪਨੀ ਖੇਤੀ ਆਪੇ ਰਾਖ॥ ੧॥*
*ਜਤ ਕਤ ਪੇਖਉ ਏਕੈ ਓਹੀ॥ ਘਟ ਘਟ ਅੰਤਰਿ ਆਪੇ ਸੋਈ॥ ੧॥ ਰਹਾਉ॥*
*ਆਪੇ ਸੂਰੁ ਕਿਰਣਿ ਬਿਸਥਾਰੁ॥ ਸੋਈ ਗੁਪਤੁ ਸੋਈ ਆਕਾਰੁ॥ ੨॥*
*ਸਰਗੁਣ ਨਿਰਗੁਣ ਥਾਪੈ ਨਾਉ॥ ਦੁਹ ਮਿਲਿ ਏਕੈ ਕੀਨੋ ਠਾਉ॥ ੩॥*
*ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ॥*
*ਅਨਦ ਰੂਪੁ ਸਭੁ ਨੈਨ ਅਲੋਇਆ॥ ੪॥ ੧੭॥ ੬੮॥* (ਆਸਾ ਮ: ੫, ਪੰਨਾ ੩੮੭)

ਗੁਰਮਤਿ ਦਾ ਸਿਧਾਂਤ ਇਹ ਹੈ ਕਿ ਆਪਣੀ ਸ਼ਕਤੀ ਦੁਆਰਾ ਉਸ ਨੇ ਇਹ ਖੇਡ ਰਚ ਦਿੱਤੀ ਹੈ। ਦ੍ਵੈਤ ਦੇ ਵੱਸ ਆਏ ਜੀਵਾਂ ਨੂੰ ਜੜ੍ਹ ਤੇ ਚੇਤਨ ਦੀ ਭਿੰਨਤਾ ਦਿੱਸਦੀ ਹੈ, ਪਰ ਅਸਲ ਵਿਚ ਸਭ ਸੱਤਾ ਉਸੇ ਦੀ ਹੈ।

*ਮਾਇਆ ਮੋਹਿ ਨਟਿ ਬਾਜੀ ਪਾਈ॥ ਮਨਮੁਖ ਅੰਧ ਰਹੇ ਲਪਟਾਈ॥*
*ਗੁਰਮੁਖਿ ਅਲਿਪਤ ਰਹੇ ਲਿਵ ਲਾਈ॥੫॥*

(ਗਉੜੀ ਗੁਆਰੇਰੀ ਮ: ੩ ਅਸਟਪਦੀਆ, ਪੰਨਾ ੨੩੦)

*ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥*
*ਸਾਂਗੁ ਉਤਾਰਿ ਥੰਮਿੑਓ ਪਾਸਾਰਾ॥ ਤਬ ਏਕੋ ਏਕੰਕਾਰਾ॥੧॥*
*ਕਵਨ ਰੂਪ ਦ੍ਰਿਸਟਿਓ ਬਿਨਸਾਇਓ॥*
*ਕਤਹਿ ਗਇਓ ਉਹੁ ਕਤ ਤੇ ਆਇਓ॥੧॥ ਰਹਾਉ॥*
*ਜਲ ਤੇ ਊਠਹਿ ਅਨਿਕ ਤਰੰਗਾ॥ ਕਨਿਕ ਭੂਖਨ ਕੀਨੇ ਬਹੁ ਰੰਗਾ॥*
*ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥ ਫਲ ਪਾਕੇ ਤੇ ਏਕੰਕਾਰਾ॥੨॥*
*ਸਹਸ ਘਟਾ ਮਹਿ ਏਕੁ ਆਕਾਸੁ॥ ਘਟ ਫੂਟੇ ਤੇ ਓਹੀ ਪ੍ਰਗਾਸੁ॥*
*ਭਰਮ ਲੋਭ ਮੋਹ ਮਾਇਆ ਵਿਕਾਰ॥ ਭ੍ਰਮ ਛੂਟੇ ਤੇ ਏਕੰਕਾਰ॥੩॥*
*ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨਾ ਕੋ ਜਾਹੀ॥*
*ਗੁਰਿ ਪੂਰੈ ਹਉਮੈ ਮਲੁ ਧੋਈ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ॥੪॥੧॥*

(ਸੂਹੀ ਮ: ੫, ਪੰਨਾ ੭੩੬)

ਮਾਇਆ ਦਾ ਸਰੂਪ ਹੀ ਏਹੋ ਹੈ ਕਿ ਉਸ ਦੇ ਪ੍ਰਭਾਉ ਨਾਲ ਅਸਲੀਅਤ ਵਿਸਰ ਜਾਂਦੀ ਹੈ ਤੇ ਦ੍ਵੈਤ ਦਾ ਕੇਂਦਰ ਬੱਝ ਜਾਂਦਾ ਹੈ।

*ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥*

(ਰਾਮਕਲੀ ਮ: ੩ ਅਨੰਦੁ, ਪੰਨਾ ੯੨੧)

ਗੁਰਮਤਿ ਸਿਧਾਂਤ ਇਹ ਸਪੱਸ਼ਟ ਹੁੰਦਾ ਹੈ ਕਿ ਜਗਤ ਦੀ ਉਤਪਤੀ ਦਾ ਜ਼ਰੀਆ ਹਉਮੈ ਹੈ। ਹੁਕਮ ਦੁਆਰਾ ਹਉਮੈ ਸਾਜੀ ਗਈ ਜਿਸ ਤੋਂ ਅੱਗੇ ਸੰਸਾਰ ਦੀ ਖੇਡ ਤੁਰ ਪਈ।

*ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ॥*
*ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥*

(ਸਿਧ ਗੋਸਟਿ ਰਾਮਕਲੀ ਮ: ੧, ਪੰਨਾ ੯੪੬)

ਜਦੋਂ ਗੁਰੂ ਉਪਦੇਸ਼ ਦੁਆਰਾ ਹਉਮੈ ਦਾ ਨਾਸ਼ ਹੋ ਜਾਂਦਾ ਹੈ ਤਾਂ ਇਹ ਜਗਤ ਜਿਸ ਵਿਚ ਚੇਤਨ ਤੇ ਜੜ੍ਹ ਦੋ ਅੱਡ-ਅੱਡ ਭਾਸ ਰਹੇ ਹਨ, ਸਭ ਇਕ ਚੇਤਨ ਦੀ ਖੇਡ ਦਿੱਸਦੀ ਹੈ ਤੇ ਪਤਾ ਲੱਗਦਾ ਹੈ ਕਿ ਜਨਮ ਮਰਨ ਇਕ ਚਲਿਤ੍ਰ ਹੈ।

*ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ॥*
*ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ॥*

(ਸਿਧ ਗੋਸਟਿ ਰਾਮਕਲੀ ਮ: ੧, ਪੰਨਾ ੯੪੬)

ਫਿਰ ਦ੍ਵੈਤ ਦਾ ਨਾਸ਼ ਹੋ ਜਾਂਦਾ ਹੈ ਤੇ ਜਗਤ ਜੀਵਨ ਦੀ ਰੌ ਅੰਤਰ ਆਤਮੇ ਤੁਰ ਪੈਂਦੀ ਹੈ।

*ਦੂਜੀ ਮਾਇਆ ਜਗਤ ਚਿਤ ਵਾਸੁ॥ ਕਾਮ ਕ੍ਰੋਧ ਅਹੰਕਾਰ ਬਿਨਾਸੁ॥ ੧॥*
*ਦੂਜਾ ਕਉਣੁ ਕਹਾ ਨਹੀ ਕੋਈ॥ ਸਭ ਮਹਿ ਏਕੁ ਨਿਰੰਜਨੁ ਸੋਈ॥ ੧॥ ਰਹਾਉ॥*
*ਦੂਜੀ ਦੁਰਮਤਿ ਆਖੈ ਦੋਇ॥ ਆਵੈ ਜਾਇ ਮਰਿ ਦੂਜਾ ਹੋਇ॥ ੨॥*
*ਧਰਣਿ ਗਗਨ ਨਹ ਦੇਖਉ ਦੋਇ॥ ਨਾਰੀ ਪੁਰਖ ਸਬਾਈ ਲੋਇ॥ ੩॥*
*ਰਵਿ ਸਸਿ ਦੇਖਉ ਦੀਪਕ ਉਜਿਆਲਾ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ॥ ੪॥*
*ਕਰਿ ਕਿਰਪਾ ਮੇਰਾ ਚਿਤੁ ਲਾਇਆ॥ ਸਤਿਗੁਰਿ ਮੋ ਕਉ ਏਕੁ ਬੁਝਾਇਆ॥ ੫॥*
*ਏਕੁ ਨਿਰੰਜਨੁ ਗੁਰਮੁਖਿ ਜਾਤਾ॥ ਦੂਜਾ ਮਾਰਿ ਸਬਦਿ ਪਛਾਤਾ॥ ੬॥*
*ਏਕੋ ਹੁਕਮੁ ਵਰਤੈ ਸਭ ਲੋਈ॥ ਏਕਸੁ ਤੇ ਸਭ ਓਪਤਿ ਹੋਈ॥ ੭॥*
*ਰਾਹ ਦੋਵੈ ਖਸਮੁ ਏਕੋ ਜਾਣੁ॥ ਗੁਰ ਕੈ ਸਬਦਿ ਹੁਕਮੁ ਪਛਾਣੁ॥ ੮॥*
*[੫]ਸਗਲ ਰੂਪ ਵਰਨ ਮਨ ਮਾਹੀ॥ ਕਹੁ ਨਾਨਕ ਏਕੋ ਸਾਲਾਹੀ॥ ੯॥ ੫॥*

(ਗਉੜੀ ਗੁਆਰੇਰੀ ਮ: ੧, ਪੰਨਾ ੨੨੩)

ਫਿਰ ਮੌਤ ਇਕ ਤਬਦੀਲੀ ਦਿੱਸਦੀ ਹੈ। ਇਕ ਹਾਲਤ ਵਿਚੋਂ ਦੂਜੀ ਵਿਚ ਲੈ ਜਾਣ ਲਈ ਇਹ ਖੇਡ ਨਿਰੰਕਾਰ ਨੇ ਰਚ ਦਿੱਤੀ ਹੈ।

*ਆਵਨ ਜਾਨੁ ਇਕੁ ਖੇਲੁ ਬਨਾਇਆ॥ ਆਗਿਆਕਾਰੀ ਕੀਨੀ ਮਾਇਆ॥*

(ਗਉੜੀ ਸੁਖਮਨੀ ਮ: ੫, ਪੰਨਾ ੨੯੪)

*ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥*
*ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ॥ ਆਗਿਆਕਾਰੀ ਧਾਰੀ ਸਭ ਸ੍ਰਿਸਟਿ॥*
*ਆਪੇ ਆਪਿ ਸਗਲ ਮਹਿ ਆਪਿ॥ ਅਨਿਕ ਜੁਗਤਿ ਰਚਿ ਥਾਪਿ ਉਥਾਪਿ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੧)

ਇਸੇ ਖਿਆਲ ਨੂੰ ਹੋਰ ਲਫ਼ਜ਼ਾਂ ਵਿਚ ਵੀ ਬਿਆਨ ਕੀਤਾ ਗਿਆ ਹੈ। ਨਿਰੰਕਾਰ ਨੇ ਹਉਮੈ ਉਪਾ ਕੇ ਜੀਵਾਂ ਵਿਚ ਭਿੰਨਤਾ ਪੈਦਾ ਕਰ ਦਿੱਤੀ। ਹਉਮੈ ਦਾ ਰੂਪ ਹੀ ਇਹੋ ਹੈ ਕਿ ਇਹਦੇ ਅਸਰ ਹੇਠ ਆਇਆ ਜੀਵ ਅਪਣੱਤ ਬਣਾ ਲੈਂਦਾ ਹੈ ਤੇ ਆਪਣੇ ਆਪ ਨੂੰ ਹੋਰਨਾਂ ਨਾਲੋਂ ਵੱਖ ਸਮਝਦਾ ਹੈ। ਇਸ ਨਿਖੇੜਨ ਦੇ ਅਮਲ ਦਾ ਨਾਮ ਵਿਜੋਗ ਰੱਖਿਆ ਹੈ। ਜੀਵਾਂ ਦੀ ਉਤਪਤੀ ਦਾ ਮੁੱਦਾ ਇਹ ਹੈ ਕਿ ਉਹ ਫਿਰ ਆਪਣੇ

---

੫. Cf: the modern scientific theory that colour and form are given to things by mind.
"Thus the colour which is so vivid to us is in our minds and cannot be embodied in a legitimate conception of the substantial object itself."
(Eddington, Page 273.)

ਸਿਰਜਣਹਾਰ ਨਾਲ ਸੰਜੋਗ ਕਰਨ। ਸੰਸਾਰ ਦੀ ਕਾਰ ਇਨ੍ਹਾਂ ਦੋਹਾਂ ਵਿਚ ਹੈ।

*ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥* (ਜਪੁਜੀ ਸਾਹਿਬ)

*ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥*
*ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ॥*
*ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ॥*
*ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ॥*
*ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ*[੬] *॥੨॥*

(ਵਾਰ ਗੁਜਰੀ ਮ: ੩, ਪੰਨਾ ੫੦੯)

ਜਿਸ ਵੇਲੇ ਮਨੁੱਖ ਨੂੰ ਇਹ ਪਤਾ ਲਗਦਾ ਹੈ ਕਿ ਸੰਸਾਰ ਉਹ ਕੁਝ ਨਹੀਂ ਜੋ ਕੁਝ ਉਹ ਸਮਝਦਾ ਰਿਹਾ ਹੈ, ਤਾਂ ਕਈ ਲੋਕ ਇਹ ਕਹਿ ਦੇਂਦੇ ਹਨ ਕਿ ਇਹ ਸੰਸਾਰ ਨਿਰਾ ਇਕ ਭਰਮ ਹੈ। ਇਹ ਕਦੀ ਨਾ ਹੋਇਆ, ਨਾ ਹੈ, ਨਾ ਹੋਵੇਗਾ। ਗੁਰਮਤਿ ਇਹ ਦਸਦੀ ਹੈ ਕਿ ਇਹ ਖੇਡ ਨਿਰਾ ਭਰਮ ਨਹੀਂ, ਇਹ ਸਤਿ ਹੈ।

*ਆਪਿ ਸਤਿ ਕੀਆ ਸਭੁ ਸਤਿ॥ ਆਪੇ ਜਾਨੈ ਅਪਨੀ ਮਿਤਿ ਗਤਿ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੪)

*ਆਪਿ ਸਤਿ ਸਤਿ ਸਭ ਧਾਰੀ॥ ਆਪੇ ਗੁਣ ਆਪੇ ਗੁਣਕਾਰੀ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੫)

*ਸਤਿ ਕਰਮੁ ਜਾ ਕੀ ਰਚਨਾ ਸਤਿ॥ ਮੂਲੁ ਸਤਿ ਸਤਿ ਉਤਪਤਿ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੪)

*ਸਚੇ ਤੇਰੇ ਖੰਡ ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ ਸਚੇ ਆਕਾਰ॥*
*ਸਚੇ ਤੇਰੇ ਕਰਣੇ ਸਰਬ ਬੀਚਾਰ॥* (ਸਲੋਕੁ ਮ: ੧ ਵਾਰ ਆਸਾ ਮ: ੧, ਪੰਨਾ ੪੬੩)

ਇਥੇ ਇਹ ਸੰਸਾ ਉਠ ਸਕਦਾ ਹੈ ਕਿ ਗੁਰਬਾਣੀ ਵਿਚ ਹੀ ਇਸ ਜਗਤ ਨੂੰ 'ਸੁਪਨਾ' ਤੇ 'ਧੂਏਂ ਕਾ ਪਹਾੜ' ਕਰਕੇ ਵਰਨਣ ਕੀਤਾ ਗਿਆ ਹੈ। ਫਿਰ ਸਤਿ ਕਿਕੁਰ ਹੋਇਆ? 'ਸੁਪਨਾ' ਤੇ 'ਧੂਏਂ ਕਾ ਪਹਾੜ' ਦਾ ਮਤਲਬ ਇਹ ਹੈ ਕਿ ਜਿਦਾਂ ਅਸੀਂ ਇਸ ਸੰਸਾਰ ਨੂੰ ਖਿਰ ਤੇ ਸਦਾ ਰਹਿਣ ਵਾਲਾ ਮੰਨਦੇ ਹਾਂ ਇਹ ਗਲਤ ਹੈ, ਪਰ ਇਸ ਦਾ ਇਹ ਭਾਵ ਨਹੀਂ ਕਿ ਸੰਸਾਰ ਅਸਲੋਂ ਹੈ ਹੀ ਨਹੀਂ। ਅਜਿਹੇ ਸ਼ਬਦਾਂ ਦਾ ਇਹ ਭਾਵ ਹੈ ਕਿ ਜੋ ਕੁਝ ਅਸੀਂ ਸਮਝਦੇ ਹਾਂ ਉਹ ਕੁਝ ਇਹ ਸੰਸਾਰ ਨਹੀਂ।

ਗੁਰਮਤਿ ਤੋਂ ਇਹ ਪਤਾ ਲੱਗਾ ਕਿ ਨਿਰੰਕਾਰ ਨੇ ਆਪਣੇ ਹੁਕਮ ਤੋਂ ਇਹ ਜਗਤ ਉਤਪਤ ਕੀਤਾ ਹੈ। ਤਾਂ ਇਹਦੇ ਵਿਚ ਪਾਪ ਤੇ ਬੁਰਿਆਈ ਕਿੱਥੋਂ ਆ ਗਈ? ਗੁਰੂ

੬. ਪਾਇਆ— ਰੱਖਿਆ।

ਸਾਹਿਬ ਦੱਸਦੇ ਹਨ ਕਿ ਜਿਸ ਨੂੰ ਅਸੀਂ ਪਾਪ, ਬੁਰਿਆਈ ਜਾਂ ਧਰਮ ਦੇ ਰਾਹ ਵਿਚ ਰੋਕ ਸਮਝਦੇ ਹਾਂ ਉਹ ਨਿਰੰਕਾਰ ਨੇ ਆਪ ਪੈਦਾ ਕੀਤੀ ਹੈ।

*ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥*
*ਸੰਸਾਰ ਬਿਰਖ ਕਉ ਦੁਇ ਫਲ ਲਾਏ॥* (ਬਸੰਤੁ ਮ: ੩, ਪੰਨਾ ੧੧੭੨)

ਇਹ ਮਾਇਆ, ਭਰਮ, ਲੋਭ ਪਾਪ ਜੋ ਵੀ ਇਹਦਾ ਨਾਮ ਰਖੋ, ਕਿਉਂ ਪੈਦਾ ਕੀਤੇ ਗਏ? ਸਰੀਰਕ ਬਲ ਤਦੋਂ ਹੀ ਵਧਦਾ ਹੈ ਜਦੋਂ ਮਾਦੀ ਰੋਕਾਂ ਤੇ ਫਤਹਿ ਪਾਈਏ। ਇਖਲਾਕੀ ਗੁਣ ਤਦੋਂ ਹੀ ਆਂਵਦੇ ਹਨ ਜਦੋਂ ਸਾਡੇ ਸਾਹਮਣੇ ਪਰਤਾਵੇ ਆਵਣ ਤੇ ਅਸੀਂ ਉਨ੍ਹਾਂ ਦੇ ਕਾਬੂ ਵਿਚ ਨਾ ਆਈਏ। ਸਾਡੇ ਆਤਮਕ ਉੱਨਤੀ ਇਸੇ ਵਿਚ ਹੈ ਕਿ ਅਸੀਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਮਮਤਾ ਜੋ ਹਉਮੈ ਦਾ ਰੂਪ ਹਨ, ਇਨ੍ਹਾਂ ਤੇ ਫਤਹਿ ਪਾਈਏ। ਪੰਜਵੇਂ ਗੁਰੂ ਜੀ ਨੇ ਐਉਂ ਫੁਰਮਾਇਆ ਹੈ:-

*ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ ਉਚ ਦੁਮਾਲੜਾ॥*
*ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥ ੧੭॥*
*ਵਾਤ ਵਜਨਿ ਟੰਮਕ ਭੇਰੀਆ॥ ਮਲ ਲਥੇ ਲੈਦੇ ਫੇਰੀਆ॥*
*ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥ ੧੮॥*
*ਸਭ ਇਕਠੇ ਹੋਇ ਆਇਆ॥ ਘਰਿ ਜਾਸਨਿ ਵਾਟ ਵਟਾਇਆ॥*
*ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥ ੧੯॥*

(ਸਿਰੀਰਾਗੁ ਮ: ੫, ਪੰਨਾ ੭੪)

ਗੁਰੂ ਜੀ ਦੀ ਸਿਖਿਆ ਅਨੁਸਾਰ ਇਹ ਰੋਕਾਂ ਆਤਮਕ ਉੱਨਤੀ ਲਈ ਰੱਖਿਆ ਹਨ, ਤਾਂ ਜੋ ਇਹਨਾਂ ਨਾਲ ਜੋਧਨ ਕਰ ਕਰਕੇ ਸਾਡੀ ਆਤਮਾ ਬਲਵਾਨ ਹੋ ਜਾਵੇ, ਤੇ ਜੋ ਮਨੁੱਖ ਗੁਰਮਤਿ ਧਾਰ ਕੇ ਇਨ੍ਹਾਂ ਨੂੰ ਜ਼ੇਰ ਕਰਦੇ ਹਨ ਉਹ ਜੀਵਨ ਸਫਲ ਕਰ ਜਾਂਦੇ ਹਨ। ਮਨਮੁਖ ਇਨ੍ਹਾਂ ਦੇ ਵੱਸ ਵਿਚ ਆ ਕੇ ਜੋ ਮੂੜੀ ਮਿੱਲੀ ਹੈ ਉਸ ਨੂੰ ਵੀ ਗਵਾ ਜਾਂਦੇ ਹਨ।

ਕਈ ਨਵੀਨ ਵਿਚਾਰਵਾਨਾਂ ਦਾ ਇਹ ਖ਼ਿਆਲ ਹੈ ਕਿ ਇਹ ਸ੍ਰਿਸ਼ਟੀ ਇਕੋ ਵਾਰ ਨਹੀਂ ਰਚੀ ਗਈ। ਰਚਨਾ ਬਰਾਬਰ ਜਾਰੀ ਹੈ। ਪਰ ਹੁਣ ਸਾਰੇ ਸਾਇੰਸਵੇਤਾ ਪੁਰਸ਼ਾਂ ਦਾ ਇਹ ਖਿਆਲ ਨਹੀਂ ਰਿਹਾ[੭]। ਗੁਰੂ ਜੀ ਦੱਸਦੇ ਹਨ:

---

੭. But no doubt can be entertained that the genesis of the stars is a single process of evolution, which has passed and is passing over the primordial distribution. (Eddington, Page 168).

"ਪਰ ਇਹਦੇ ਵਿਚ ਕੋਈ ਸੰਦੇਹ ਨਹੀਂ ਹੋ ਸਕਦਾ ਕਿ ਤਾਰਿਆਂ ਦੀ ਉਤਪੱਤੀ 'ਵਿਕਾਸ' (evolution) ਦਾ ਇਕੋ ਅਮਲ ਹੈ ਜੋ ਆਦਿ ਵੰਡ ਉਤੋਂ ਦੀ ਲੰਘਿਆ ਤੇ ਲੰਘ ਰਿਹਾ ਹੈ।"

ਬਾਕੀ ਅੱਗਲੇ ਸਫੇ 'ਤੇ →

*ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥ ੧੬॥* (ਜਪੁਜੀ ਸਾਹਿਬ)

ਭਾਵ ਇਹ ਕਿ ਇਹ ਪਸਾਰਾ ਇਕ ਬੋਲ ਤੋਂ ਹੋਇਆ ਹੈ ਤੇ ਉਸ ਬੋਲ ਤੋਂ ਜੀਵਨ ਦੇ ਲੱਖਾਂ ਦਰਿਆ ਹੋਂਦ ਵਿਚ ਆ ਗਏ।

ਇਹ ਰਚਨਾ ਬੇਅੰਤ ਹੈ ਤੇ ਕਈ ਵਾਰੀ ਰਚੀ ਗਈ, ਜਿਨ੍ਹਾਂ 'ਕਈ ਵੇਰਾਂ' ਵਿਚੋਂ ਹੁਣ ਵਾਲਾ ਰਚਨਾ ਦਾ ਨਜ਼ਾਰਾ ਇਕ ਹੈ।

*ਜਾ ਕੀ ਲੀਲਾ ਕੀ ਮਿਤਿ ਨਾਹਿ॥ ਸਗਲ ਦੇਵ ਹਾਰੇ ਅਵਗਾਹਿ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੪)

*ਅਸੰਖ ਨਾਵ ਅਸੰਖ ਥਾਵ॥ ਅਗੰਮ ਅਗੰਮ ਅਸੰਖ ਲੋਅ॥*
*ਅਸੰਖ ਕਹਹਿ ਸਿਰਿ ਭਾਰੁ ਹੋਇ॥ ੧੯॥* (ਜਪੁਜੀ ਸਾਹਿਬ)

ਅਤੇ—

*ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥*

(ਗਉੜੀ ਸੁਖਮਨੀ ਮ: ੫, ਪੰਨਾ ੨੭੬)

ਕਾਹਦੇ ਲਈ ਇਹ ਰਚਨਾ ਹੈ? ਬੀਜ ਰੂਪ ਕਰਕੇ ਜੋ ਜੋਤ ਸਭ ਜੀਵਾਂ ਵਿਚ ਹੈ ਉਹਨੂੰ ਉਹ ਜੀਵ ਵਧਾ ਕੇ ਉਸ ਨਿਰੰਕਾਰ ਵਿਚ ਜਾ ਮਿਲਣ।

*ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥* (ਗਉੜੀ ਗੁਆਰੇਰੀ ਮ: ੫, ਪੰਨਾ ੨੨੪)

ਇਹ ਉੱਨਤੀ ਗੁਰਮਤਿ ਅਨੁਸਾਰ ਸਿਮਰਨ ਦੁਆਰਾ ਹੁੰਦੀ ਹੈ, ਇਸ ਲਈ ਦੂਜੇ ਲਫ਼ਜ਼ਾਂ ਵਿਚ ਪ੍ਰਯੋਜਨ ਇਹ ਦੱਸਿਆ ਹੈ।

*ਹਰਿ ਸਿਮਰਨਿ ਧਾਰੀ ਸਭ ਧਰਨਾ॥* (ਗਉੜੀ ਸੁਖਮਨੀ ਮ: ੫, ਪੰਨਾ ੨੬੩)

ਅੰਤ ਵਿਚ ਇਹ ਦੱਸਣਾ ਪਾਠਕਾਂ ਲਈ ਗੁਣਕਾਰੀ ਹੋਵੇਗਾ ਕਿ ਸਾਰੇ ਸਾਇੰਸਵੇਤਾ ਹੁਣ ਇਹ ਨਹੀਂ ਮੰਨਦੇ ਕਿ ਇਹ ਸੰਸਾਰ ਅਨਾਦੀ ਤੇ ਅਨੰਤ ਹੈ। ਉਨ੍ਹਾਂ ਨੂੰ ਪਤਾ ਲੱਗਾ ਹੈ ਕਿ ਪ੍ਰਮਾਣੂਆਂ ਦੀ ਤਰਤੀਬ ਤੇ ਜੱਥੇਬੰਦੀ ਵਿਚ ਵਿਘਨ ਵਧ ਰਿਹਾ ਹੈ। ਇਹ ਤਰਤੀਬ ਤੇ ਜੱਥੇਬੰਦੀ ਇਕੇਰਾਂ ਟੁੱਟੀ ਹੋਈ ਮੁੜ ਆਪਣੇ ਆਪ ਆਪਣੀ ਅਸਲੀ ਹਾਲਤ ਤੇ ਨਹੀਂ ਆ ਸਕਦੀ। ਇਸ ਵਿਘਨ ਦੇ ਮਾਪ ਦਾ ਨਾਉਂ ਉਨ੍ਹਾਂ ਐਨਟ੍ਰੋਪੀ

---

There is evidence that the present stars at any rate are products of one evolutionary process which swept across primordial matter and caused it to aggregate; they were not formed individually by haphazard collisions having no particular time connection which one another.. (Eddington, Page 85).

"ਇਸ ਗੱਲ ਲਈ ਸਬੂਤ ਮੌਜੂਦ ਹੈ ਕਿ ਘੱਟੋ-ਘੱਟ ਮੌਜੂਦਾ ਤਾਰੇ ਇਕੋ ਵਿਕਾਸੀ ਅਮਲ ਦੀ ਪੈਦਾਵਾਰ ਹਨ, ਜੋ ਆਦਿ ਮਾਦੇ ਉਤੋਂ ਲੰਘਿਆ ਹੈ ਤੇ ਜਿਸ ਅਮਲ ਨੇ ਉਸ ਮਾਦੇ ਨੂੰ ਇਕ ਥਾਂ ਕੀਤਾ ਹੈ। ਇਹ ਤਾਰੇ ਅਚਣਚੇਤੀ ਟੱਕਰਾਂ ਦੁਆਰਾ ਜਿਨ੍ਹਾਂ ਦਾ ਪਰਸਪਰ ਕੋਈ ਸਮੇਂ ਦਾ ਸੰਬੰਧ ਨਹੀਂ, ਅੱਡਰੇ-ਅੱਡਰੇ ਨਹੀਂ ਬਣੇ।"

(Entropy) ਰਖਿਆ ਹੈ ਤੇ ਦੱਸਿਆ ਹੈ ਕਿ ਇਹ ਐਨਟ੍ਰੋਪੀ ਜਗਤ ਵਿਚ ਵਧ[੮] ਸਕਦੀ ਹੈ ਪਰ ਘਟ ਕਦੀ ਨਹੀਂ ਸਕਦੀ। ਜਦੋਂ ਤਰਤੀਬ ਤੇ ਜੱਥੇਬੰਦੀ ਦਾ ਅੰਤ ਹੋ ਗਿਆ, ਜਗਤ ਦੀ ਮੌਜੂਦਾ ਸੂਰਤ ਵੀ ਨਾਸ਼ ਹੋ ਜਾਏਗੀ। ਨਾਲ ਹੀ ਉਹ ਸਮਾਂ ਭੀ ਮੰਨਣਾ ਪੈਂਦਾ ਹੈ ਜਦੋਂ ਇਹ ਤਰਤੀਬ ਤੇ ਜੱਥੇਬੰਦੀ ਪੂਰਨ ਤੇ ਨਿਰਵਿਘਨ ਸੀ। ਇਸ ਘੜੀ ਨੂੰ ਕਦੀ ਚਾਬੀ ਲੱਗੀ ਹੈ, ਹੌਲੀ-ਹੌਲੀ ਕਮਾਨੀ ਖੁਲ੍ਹ ਰਹੀ ਹੈ ਤੇ ਅੰਤ ਚਾਲ ਬੰਦ ਹੋ ਜਾਏਗੀ। ਇਸ ਲਈ ਇਸ ਦਿੱਸ ਰਹੇ ਜਗਤ ਦਾ ਆਦਿ ਵੀ ਹੈ ਤੇ ਅੰਤ ਵੀ।

❄ ❄ ❄

---

੮. The practical measure of the random element which can increase in the universe but can never decrease is called Entropy. (Eddington, Page 74).
There is no doubt that the scheme of physics as it has stood for the last three-quarters of a century postulates a date at which either the, entities of the universe were created in a state of high organisation or pre-existing entities were endowed with that organisation which they have been squandering ever since. Moreover, this organisation is admittedly the antithesis of chance. It is something which could not occur fortuitously. (Eddington, Page 4).
ਬੇਤਰਤੀਬੀ ਦੇ ਅੰਸ਼ ਦੇ ਅਮਲੀ ਮਾਪ ਨੂੰ ਜੋ ਸੰਸਾਰ ਵਿਚ ਵੱਧ ਸਕਦਾ ਹੈ ਪਰ ਕਦੀ ਘਟ ਨਹੀਂ ਸਕਦਾ 'ਐਨਟ੍ਰੋਪੀ' ਕਹਿੰਦੇ ਹਨ।
"ਨਿਰਸੰਦੇਹ ਪਿਛਲੇ ਪੰਝੱਤਰ ਵਰ੍ਹਿਆਂ ਤੋਂ ਬੱਝੀ ਪਦਾਰਥਕ ਸਕੀਮ ਇਹ ਮੰਨਦੀ ਹੈ ਕਿ ਇਕ ਦਿਨ ਇਹ ਸੰਸਾਰਕ ਵਸਤਾਂ ਜਾਂ ਤਾਂ ਉੱਤਮ ਜਥੇਬੰਦੀ ਦੀ ਹਾਲਤ ਵਿਚ ਸਾਜੀਆਂ ਗਈਆਂ ਜਾਂ ਉਹ ਜਥੇਬੰਦੀ ਅੱਗੇ ਹੁੰਦੀਆਂ ਵਸਤੂਆਂ ਨੂੰ ਦਿੱਤੀ ਗਈ ਤੇ ਉਸ ਦਿਨ ਤੋਂ ਉਹ ਵਸਤਾਂ ਉਸ ਜਥੇਬੰਦੀ ਨੂੰ ਜ਼ਾਇਆ ਕਰ ਰਹੀਆਂ ਹਨ। ਨਾਲੇ ਮੰਨਣਾਂ ਪਏਗਾ ਕਿ ਇਹ ਜਥੇਬੰਦੀ ਅਚਣਚੇਤਪੁਣੇ ਦਾ ਐਨ ਉਲਟ ਹੈ, ਇਹ ਅਜੇਹੀ ਚੀਜ਼ ਹੈ ਜਿਹੜੀ ਇਤਫਾਕਨ ਨਹੀਂ ਹੋ ਸਕਦੀ।"

# ਮਨੁੱਖ

ਜਿੰਦ ਤੇ ਚੇਤਨਤਾ ਤਾਂ ਸ੍ਰਿਸ਼ਟੀ ਵਿਚ ਘੱਟ-ਵੱਧ ਕਈ ਰੂਪਾਂ ਵਿਚ ਦਿੱਸਦੀਆਂ ਹਨ, ਪਰ ਮਨੁੱਖੀ ਖੋਜ ਦਾ ਸਿੱਟਾ ਇਹ ਹੈ ਕਿ ਜਿੰਨੀ ਪੂਰਨਤਾ ਨੂੰ ਇਹ ਮਨੁੱਖ ਦੇਹੀ ਵਿਚ ਪੁੱਜੀਆਂ ਹਨ ਉੱਨੀ ਪੂਰਨਤਾ ਹੋਰ ਕਿਸੇ ਜੂਨ ਵਿਚ ਨਹੀਂ।

*ਅਵਰ ਜੋਨਿ ਤੇਰੀ ਪਨਿਹਾਰੀ॥*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥* (ਆਸਾ ਮ: ੫, ਪੰਨਾ ੩੭੪)

ਨਾਲੇ ਮਨੁੱਖਾਂ ਵਿਚ ਹੀ ਉੱਨਤੀ, ਧਰਮ ਆਦਿ ਦੇ ਖਿਆਲ ਹਨ, ਹੋਰ ਕਿਤੇ ਨਹੀਂ ਦਿੱਸਦੇ। ਇਸ ਲਈ ਜ਼ਰੂਰੀ ਹੈ ਕਿ ਮਨੁੱਖੀ ਹਸਤੀ ਤੇ ਵਿਚਾਰ ਕੀਤੀ ਜਾਵੇ।

ਗੁਰਮਤਿ ਇਹ ਦੱਸਦੀ ਹੈ ਕਿ ਮਨੁੱਖ ਨਿਰਾ ਸਰੀਰ ਹੀ ਨਹੀਂ, ਇਹਦੇ ਵਿਚ ਜੋਤਿ ਹੈ ਜੋ ਨਿਰੰਕਾਰ ਨੇ ਰੱਖੀ ਹੈ।

*ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥*
(ਰਾਮਕਲੀ ਮ: ੩ ਅਨੰਦੁ, ਪੰਨਾ ੯੨੧)

ਅੱਜ-ਕਲ੍ਹ ਦੇ ਸਾਇੰਸ ਅਨੁਸਾਰ ਮਨੁੱਖ ਨੂੰ ਜੇਕਰ ਬਾਹਰਲੀਆਂ ਵਸਤਾਂ ਦਾ ਗਿਆਨ ਪ੍ਰਾਪਤ ਹੁੰਦਾ ਹੈ, ਉਸ ਤੋਂ ਵੀ ਸੈਨਤ ਮਿਲਦੀ ਹੈ ਕਿ ਮਨੁੱਖ ਦੀ ਬਣਤਰ ਨਿਰਾ ਮਾਦੀ ਨਹੀਂ।

Mr. X knows a table, but the point of contact with his mind is not in the material of the table Light waves are propagated from the table to the eye: chemical changes occur in the retina, propagation of some kind occurs in the optic nerves; atomic changes follow in the brain. Just where the final leap into conciousness occurs is not clear. We do not know the last stage of the message in the physical world before it becomes a sensation in consciousness. (Eddington, Page 267)

'ਕੋਈ ਸੱਜਣ ਇਕ ਮੇਜ਼ ਵੇਖਦਾ ਹੈ। ਪਰੰਤੂ ਮੇਜ਼ ਦੇ ਮਾਦੀ ਹਿੱਸੇ ਵਿਚ ਉਹ ਨੁਕਤਾ ਨਹੀਂ ਜਿਥੇ ਅੰਤਹਕਰਣ ਦੀ ਛੋਹ ਮੇਜ਼ ਨਾਲ ਹੈ। ਮੇਜ਼ ਤੋਂ ਰੌਸ਼ਨੀ ਦੀਆਂ ਲਹਿਰਾਂ ਉੱਠ ਕੇ ਅੱਖਾਂ ਤੀਕ ਅੱਪੜਦੀਆਂ ਹਨ। ਪੁਤਲੀ ਵਿਚ ਰਸਾਇਣਿਕ ਤਬਦੀਲੀਆਂ ਪੈਦਾ ਹੁੰਦੀਆਂ ਹਨ। ਫੇਰ ਵੇਖਣ ਨਾਲ ਸੰਬੰਧ ਰੱਖਣ ਵਾਲੀਆਂ ਨਸਾਂ

ਵਿਚ ਕੋਈ ਅਮਲ ਹੁੰਦਾ ਹੈ, ਫਿਰ ਦਿਮਾਗ ਦੇ ਪ੍ਰਮਾਣੂਆਂ ਵਿਚ ਅਦਲਾ-ਬਦਲੀ ਹੁੰਦੀ ਹੈ। ਚੇਤਨਤਾ ਵਿਚ ਅੰਤਮ ਛਾਲ ਕਦੋਂ ਵੱਜਦੀ ਹੈ ਇਹ ਸਪੱਸ਼ਟ ਨਹੀਂ। ਅਸੀਂ ਪਦਾਰਥਕ ਸੰਸਾਰ ਦੇ ਸੁਨੇਹੇ ਦੀ ਅੰਤਲੀ ਪਉੜੀ ਨੂੰ ਨਹੀਂ ਜਾਣਦੇ, ਪੇਸ਼ਤਰ ਇਹਦੇ ਕਿ ਉਹ ਸੁਨੇਹਾ ਚੇਤਨਤਾ ਵਿਚ ਇਕ ਹਿੱਸੇ ਦਾ ਰੂਪ ਧਾਰਦਾ ਹੈ?'

ਬਾਹਰ ਦੇ ਸੁਨੇਹੇ ਮਨ ਦੇ ਦਰਵਾਜ਼ਿਆਂ ਤੀਕ ਹੀ ਅੱਪੜਦੇ ਹਨ। ਇਹ ਦਰਵਾਜ਼ੇ ਗਿਆਨ ਇੰਦਰੇ ਹਨ। ਅੰਦਰ ਬੈਠਾ ਰਾਜਾ ਕਿਕੁਰ ਇਸ ਖਟ-ਖਟ ਤੋਂ ਸੁਨੇਹਾ ਬੁਝ ਲੈਂਦਾ ਹੈ, ਇਹ ਪਦਾਰਥ ਵਿਦਿਆ ਦੇ ਖੋਜੀਆਂ ਨੂੰ ਅਜੇ ਪੂਰੀ ਤਰ੍ਹਾਂ ਪਤਾ ਨਹੀਂ ਲੱਗਾ।

Symbolically we may follow the influences of the physical world up to the door of the mind; they ring the door-bell and depart.

(Eddington, Page 89)

'ਪਦਾਰਥਕ ਸੰਸਾਰ ਦੇ ਅਸਰਾਂ ਦੇ ਖੋਜ ਮਗਰੋਂ ਅਸੀਂ ਅੰਤਹਕਰਣ ਦੇ ਦਰ ਤੀਕ ਜਾ ਸਕਦੇ ਹਾਂ। ਉਥੋਂ ਦਰਵਾਜ਼ਾ ਖਟਖਟਾ ਕੇ ਉਹ ਤੁਰ ਜਾਂਦੇ ਹਨ।'

ਅੰਤਹਕਰਣ ਨੂੰ ਮਾਦੇ ਦੇ ਪ੍ਰਮਾਣੂਆਂ ਪੁਰ ਵਸੀਕਾਰ ਹੈ। ਇਥੋਂ ਤੀਕ ਵੀ ਸਾਇੰਸ ਦੀ ਖੋਜ ਖਾਸੀ ਹੱਦ ਤਕ ਅੱਪੜ ਚੁੱਕੀ ਹੈ।

It seems that we must attribute to the mind power not only to decide the behaviour of the atoms individually but to affact systematically large groups - in fact to tamper with the odds on atomic behaviour. (Eddington, Page 313)

'ਮਲੂੰਮ ਹੁੰਦਾ ਹੈ ਕਿ ਸਾਨੂੰ ਅੰਤਹਕਰਣ ਵਿਚ ਅਜੇਹੀ ਤਾਕਤ ਮੰਨਣੀ ਜ਼ਰੂਰੀ ਹੈ ਜਿਸ ਦੁਆਰਾ ਉਹ ਨਿਰਾ ਵਖੋ-ਵੱਖਰੇ ਪ੍ਰਮਾਣੂਆਂ ਦੇ ਰਵੱਈਏ ਦਾ ਹੀ ਫੈਸਲਾ ਨਹੀਂ ਕਰਦਾ, ਸਗੋਂ ਵੱਡੇ ਪ੍ਰਮਾਣੂਆਂ ਦੇ ਸਮੂਹਾਂ ਤੇ ਬਾਕਾਇਦਾ ਅਸਰ ਪਾ ਸਕਦਾ ਹੈ। ਅਰਥਾਤ ਉਸ ਦੇ ਵਿਚ ਇਹ ਸ਼ਕਤੀ ਹੈ ਕਿ ਉਹ ਪ੍ਰਮਾਣੂਆਂ 'ਦੇ ਸੰਭਵ ਸਿੱਟਿਆਂ ਨੂੰ ਬਦਲ ਦੇਵੇ।'

ਸਤਿਗੁਰੂ ਦੱਸਦੇ ਹਨ ਕਿ ਸਰੀਰ ਨਾਸ਼ ਹੋ ਜਾਂਦਾ ਹੈ ਪਰ ਜੋ ਕੁਝ ਸਰੀਰ ਦੇ ਵਿਚ ਵੱਸਦਾ ਹੈ, ਉਹ ਸਰੀਰ ਦੇ ਨਾਲ ਨਾਸ਼ ਨਹੀਂ ਹੁੰਦਾ।

***ਮੇਰਾ ਮੇਰਾ ਕਰਿ ਬਿਲਲਾਹੀ॥ ਮਰਣਹਾਰੁ ਇਹੁ ਜੀਅਰਾ ਨਾਹੀ॥ ੩॥***

(ਗਉੜੀ ਗੁਆਰੇਰੀ ਮ: ੫, ਪੰਨਾ ੧੮੮)

ਨਾਸ਼ ਦੇਹ ਹੁੰਦੀ ਹੈ।

***[੧]ਠੰਢੀ ਤਾਤੀ ਮਿਟੀ ਖਾਈ॥ ਓਹੁ ਨ ਬਾਲਾ ਬੂਢਾ ਭਾਈ॥ ੧॥*** (ਆਸਾ ਮ: ੫, ਪੰਨਾ ੩੭੮)

---

੧. ਮਿੱਟੀ, ਦੇਹੀ ਨੂੰ ਜੋ ਠੰਢੀ ਜਾਂ ਤੱਤੀ ਹੋ ਸਕਦੀ ਹੈ, ਖਾਂਦੀ ਹੈ।

ਜੀਵ ਆਤਮਾ ਨਾਸ਼ ਨਹੀਂ ਹੁੰਦੀ।

*ਓਹੁ ਬੈਰਾਗੀ ਮਰੈ ਨ ਜਾਇ॥ ਹੁਕਮੇ ਬਾਧਾ ਕਾਰ ਕਮਾਇ॥* (ਆਸਾ ਮ: ੧, ਪੰਨਾ ੩੯੦)

*ਕਾਇਆ ਹੰਸ ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡਿ ਜਾਇ॥*
*ਏਸ ਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ॥*
*ਕਾਇਆ ਮਿਟੀ ਅੰਧੁ ਹੈ ਪਉਣੈ ਪੁਛਹੁ ਜਾਇ॥*
*ਹਉ ਤਾ ਮਾਇਆ ਮੋਹਿਆ ਫਿਰਿ ਫਿਰਿ ਆਵਾ ਜਾਇ॥*
*ਨਾਨਕ ਹੁਕਮੁ ਨ ਜਾਤੋ ਖਸਮ ਕਾ ਜਿ ਰਹਾ ਸਚਿ ਸਮਾਇ॥ ੧॥*

(ਸੂਹੀ ਮ: ੩ ਵਾਰ ਗੁਜਰੀ ਮ: ੩, ਪੰਨਾ ੫੧੦)

[੨]ਚੇਤਨਤਾ ਤੇ ਨਿਰਣਾ ਕਰਨ ਦਾ ਗੁਣ ਸਰੀਰ ਵਿਚ ਨਹੀਂ। ਇਹ ਆਤਮਾ ਵਿਚ ਹਨ।

ਇਹ ਆਤਮਾ ਕੀ ਹੈ? ਕਈ ਕਹਿੰਦੇ ਹਨ ਕਿ ਆਤਮਾ ਹੀ ਬ੍ਰਹਮ ਹੈ। ਗੁਰੂ ਸਾਹਿਬ ਇਹ ਨਹੀਂ ਮੰਨਦੇ ਕਿ ਜੀਵ-ਆਤਮਾ ਜਿਸ ਹਾਲਤ ਵਿਚ ਹੈ ਇਹ ਬ੍ਰਹਮ ਹੈ। ਇਸ ਨੂੰ ਨਿਰੰਕਾਰ ਨੇ ਆਪਣੀ ਜੋਤ ਵਿਚੋਂ ਪੈਦਾ ਕੀਤਾ ਹੈ। ਇਹ ਬ੍ਰਹਮ ਰੂਪ ਹੋ ਸਕਦਾ ਹੈ

੨. ਇਸ ਸੰਬੰਧੀ ਸਾਇੰਸ ਦੀ ਹੇਠ ਲਿਖੀ ਖੋਜ ਸਵਾਦਲੀ ਪ੍ਰਤੀਤ ਹੋਵੇਗੀ:-

The materialist view was that the motions which appear to be caused by our volition are really reflex actions controlled by the material proceses in the brain, the act of will being an inessential side phenomenon occurring simultaneously with the physical phenomenon. But this assumes that the result of applying physical laws to the brain is fully determinate. It is meaningless to say that the behaviour of a conscious brain is precisely the same as that of a mechanical brain, if the behaviour of a mechanical brain is left undetermined. If the laws of physics are not strictly casual the most that can be said is that the behaviour of conscious brain is one of the possible behaviours of a mechanical brain. Precisely so, and the decision between the possible behaviours is what we call volition. (Eddington, Page 311)

"ਨਿਰਾ ਮਾਦੇ ਦੀ ਹਸਤੀ ਮੰਨਣ ਵਾਲਿਆਂ ਦਾ ਇਹ ਖਿਆਲ ਹੈ ਕਿ ਹਰਕਤਾਂ ਜਿਹੜੀਆਂ ਸਾਡੀ ਇੱਛਾ ਪੈਦਾ ਕਰਦੀ ਪ੍ਰਤੀਤ ਹੁੰਦੀ ਹੈ, ਅਸਲ ਵਿਚ ਸਾਡੇ ਦਿਮਾਗ ਵਿਚ ਦੇ ਮਾਦੀ ਅਮਲਾਂ ਦੀਆਂ ਪ੍ਰਤੀਬਿੰਬਕ ਕਿਰਿਆ ਹਨ। ਇੱਛਾ ਦੀ ਕਿਰਿਆ ਪਦਾਰਥਕ ਅਮਲ ਦਾ ਇਕ ਗੈਰ ਜ਼ਰੂਰੀ ਗੌਣ ਸਿੱਟਾ ਹੈ ਜੋ ਉਸ ਅਮਲ ਵੇਲੇ ਪੈਦਾ ਹੋ ਜਾਂਦਾ ਹੈ। ਪਰ ਇਹ ਨਤੀਜਾ ਇਸ ਮਨੌਤ ਪਰ ਨਿਰਭਰ ਰੱਖਦਾ ਹੈ ਕਿ ਪਦਾਰਥਕ ਨਿਯਮਾਂ ਦੀ ਦਿਮਾਗ ਪੁਰ ਵਰਤੋਂ ਅਸੀਂ ਪੂਰੀ ਤਰ੍ਹਾਂ ਜਾਣਦੇ ਹਾਂ। ਇਹ ਕਹਿਣਾ ਕਿ ਇਕ ਚੇਤਨ ਦਿਮਾਗ ਦਾ ਰਵੱਈਆ ਐਨ ਉਕਰਦਾ ਹੀ ਹੈ ਜੇਹੋ ਜੇਹਾ ਇਕ ਮਸ਼ੀਨੀ ਦਿਮਾ.ਗ ਦਾ, ਕੋਈ ਅਰਥ ਨਹੀਂ ਰੱਖਦਾ ਜੇਕਰ ਮਸ਼ੀਨੀ ਦਿਮਾ.ਗ ਦੇ ਰਵੱਈਏ ਤੋਂ ਅਸੀਂ ਅਗਿਆਤ ਹੋਈਏ। ਜੇ ਕਦੀ ਪਦਾਰਥ ਵਿਦਿਆ ਦੇ ਨਿਯਮ ਬਿਲਕੁਲ ਅਜੇਹੇ ਨਹੀਂ ਕਿ ਇਕ ਸਿੱਟਾ ਇਕੋ ਕਾਰਨ ਤੋਂ ਨਿਕਲੇ ਤਾਂ ਵਧੀਕ ਤੋਂ ਵਧੀਕ ਅਸੀਂ ਇਹੋ ਕਹਿ ਸਕਦੇ ਹਾਂ ਕਿ ਚੇਤਨ ਦਿਮਾ.ਗ ਦਾ ਰਵੱਈਆਂ ਮਸ਼ੀਨੀ ਦਿਮਾ.ਗ ਦੇ ਕਈ ਸੰਭਵ ਰਵੱਈਆਂ ਵਿਚੋਂ ਇਕ ਹੈ। ਐਨ ਠੀਕ ਇਹੋ ਹੀ ਗੱਲ ਹੈ ਕਿ ਸੰਭਵ ਰਵੱਈਏ ਵਿਚੋਂ ਚੋਣ ਕਰਨ ਨੂੰ ਹੀ ਅਸੀਂ ਇੱਛਾ ਆਖਦੇ ਹਾਂ।

ਔਰ ਉਹਦੇ ਨਾਲ ਅਸਲਾ ਇਕੋ ਹੋਣ ਕਰਕੇ ਨਿਰੰਕਾਰ ਨਾਲ ਮਿਲ ਸਕਦਾ ਹੈ, ਪਰ ਨਿਰੰਕਾਰ ਪੂਰਾ ਹੈ ਤੇ ਜੀਵ ਊਰਾ। ਅਤੇ ਜਦੋਂ ਨਿਰੰਕਾਰ ਵਿਚ ਇਹ ਲੀਨ ਹੋਵੇਗਾ ਤਾਂ ਵੀ ਨਿਰੰਕਾਰ ਬੇਅੰਤ ਹੀ ਰਹੇਗਾ।

*ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ॥* (ਸੋਰਠਿ ਮ: ੧, ਪੰਨਾ ੫੯੭)

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥*
*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥੨੩॥* (ਜਪੁਜੀ ਸਾਹਿਬ)

*ਧਿਆਇ ਧਿਆਇ ਭਗਤਹ ਸੁਖੁ ਪਾਇਆ॥*
*ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ॥੨॥* (ਗਉੜੀ ਸੁਖਮਨੀ ਮ: ੫, ਪੰਨਾ ੨੮੪)

ਨਿਰੰਕਾਰ ਸਰਬ ਸ਼ਕਤੀਮਾਨ ਹੈ। ਜੀਵ ਆਤਮਾ ਵਿਚ ਉਹ ਸਮਰੱਥਾ ਨਹੀਂ।

*ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ॥*
*ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ॥੧॥*
*ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥*
*ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ*
*ਜਿਉ ਭਾਵੈ ਤਿਵੈ ਬਖਸਿ॥੧॥ਰਹਾਉ॥*
*ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ॥*
*ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ*
*ਜੇਹਾ ਤੁਧੁ ਧੁਰਿ ਲਿਖਿ ਪਾਇਆ॥੨॥*
*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ*
*ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥*
*ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ*
*ਇਕਿ ਮਨਮੁਖਿ ਕਰਹਿ ਸਿ ਰੋਵੈ॥੩॥* (ਸੂਹੀ ਮ: ੪, ਪੰਨਾ ੭੩੬)

ਜਿਤਨੀ ਪਦਾਰਥਕ ਉੱਨਤੀ ਸੰਸਾਰ ਵਿਚ ਹੋਈ ਹੈ ਉਹ ਕੇਵਲ ਇਸ ਗੱਲ ਵਿਚ ਹੈ ਜੋ ਕੁਦਰਤੀ ਨੇਮ ਰਚਨਾ ਵਿਚ ਕੰਮ ਕਰ ਰਹੇ ਹਨ ਮਨੁੱਖ ਨੇ ਉਨ੍ਹਾਂ ਨੂੰ ਲੱਭ ਲਇਆ ਹੈ ਤੇ ਉਨ੍ਹਾਂ ਨੇਮਾਂ ਅਨੁਸਾਰ ਚੱਲਣ ਕਰਕੇ ਸਫਲਤਾ ਪ੍ਰਾਪਤ ਕਰ ਰਿਹਾ ਹੈ। ਮਾਦੀ ਦੁਨੀਆਂ ਵਿਚ ਮਨੁੱਖ ਦੀ ਵਧਦੀ ਤਾਕਤ ਨਿਰੰਕਾਰੀ ਨੇਮਾਂ ਅਨੁਸਾਰ ਚੱਲਣ ਕਰਕੇ ਹੈ। ਇਸੇ ਤਰ੍ਹਾਂ ਆਤਮਕ ਉੱਨਤੀ ਵੀ ਨਿਰੰਕਾਰੀ ਹੁਕਮ ਉਪਰ ਤੁਰਦਿਆਂ ਪ੍ਰਾਪਤ ਹੁੰਦੀ ਹੈ। ਜਿਸ ਤਰ੍ਹਾਂ ਹੋਰ ਨਿਰਜੀਵ ਵਸਤਾਂ ਨਿਰੰਕਾਰੀ ਨੇਮਾਂ ਦੇ ਵੱਸ ਵਿਚ ਹਨ ਉਸੇ ਤਰ੍ਹਾਂ ਚੇਤਨ ਮਨੁੱਖ ਵੀ ਹੈ। ਮਨੁੱਖ ਵਿਚ ਇਹ ਸਮਰੱਥਾ ਨਹੀਂ ਕਿ ਨੇਮਾਂ ਨੂੰ ਉਲੰਘਣ ਕਰ ਸਕੇ ਜਾਂ ਹੋਰ ਨਵੇਂ ਨੇਮ ਬਣਾ ਸਕੇ।

*ਮਾਧਉ ਹਰਿ ਹਰਿ ਹਰਿ ਮੁਖਿ ਕਹੀਐ॥*
*ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ॥੧॥ ਰਹਾਉ॥*
*ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ॥*
*ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ॥੧॥*
*ਕਰਹੁ ਕ੍ਰਿਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ॥*
*ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ ਨਾਮੁ ਜਪਾਵਹੁ॥੨॥੭॥੧੬੫॥*

(ਗਉੜੀ ਮਾਲਾ ਮ: ੫, ਪੰਨਾ ੨੧੬)

*ਕਹੁ ਮਾਨੁਖ ਤੇ ਕਿਆ ਹੋਇ ਆਵੈ॥* (ਗਉੜੀ ਸੁਖਮਨੀ ਮ: ੫, ਪੰਨਾ ੨੭੭)

*ਇਸ ਕਾ ਬਲੁ ਨਾਹੀ ਇਸੁ ਹਾਥ॥* (ਗਉੜੀ ਸੁਖਮਨੀ ਮ: ੫, ਪੰਨਾ ੨੭੭)

*ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ॥*
*ਨਾਨਕ ਇਨ ਕੈ ਕਛੂ ਨ ਹਾਥ॥੮॥੬॥* (ਗਉੜੀ ਸੁਖਮਨੀ ਮ: ੫, ਪੰਨਾ ੨੭੧)

ਜੋ ਤਾਕਤਾਂ ਨਿਰੰਕਾਰ ਨੇ ਜੀਵ ਨੂੰ ਦਿਤੀਆਂ ਹਨ ਉਨ੍ਹਾਂ ਦੇ ਵਿਚ ਮਨੁੱਖ ਨੂੰ ਵਰਤਣ ਦੀ ਖੁਲ੍ਹ ਹੈ। ਪਰ ਹੁਕਮ ਤੋਂ ਇਧਰ-ਉਧਰ ਨਹੀਂ ਹੋ ਸਕਦਾ।

*ਕੀਤਾ ਕਹਾ ਕਰੇ ਮਨਿ ਮਾਨੁ॥ ਦੇਵਣਹਾਰੇ ਕੈ ਹਥਿ ਦਾਨੁ॥*
*ਭਾਵੈ ਦੇਇ ਨ ਦੇਈ ਸੋਇ॥ ਕੀਤੇ ਕੈ ਕਹਿਐ ਕਿਆ ਹੋਇ॥੧॥* (ਸਿਰੀਰਾਗੁ ਮ: ੧, ਪੰਨਾ ੨੫)

*ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ॥*
*ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ॥੧॥*

(ਸੋਰਠਿ ਮ: ੧, ਪੰਨਾ ੫੯੮)

ਜੀਵ ਆਤਮਾ ਵਿਚ ਨਿਰੰਕਾਰ ਨੇ ਜੋ ਜੋਤਿ ਦਾ ਬੀਜ ਰਖਿਆ ਹੈ ਉਹਨੂੰ ਪ੍ਰਫੁੱਲਤ ਕਰਕੇ ਮਨੁੱਖੀ ਜੀਵ ਨਿਰੰਕਾਰ ਨਾਲ ਮਿਲ ਸਕਦਾ ਹੈ।

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥*
*ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ॥*
*ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ॥*
*ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ॥*
*ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ॥੫॥*

(ਆਸਾ ਮ: ੩ ਛੰਤ, ਪੰਨਾ ੪੪੧)

*ਬੀਜ ਮੰਤ੍ਰੁ ਸਰਬ ਕੋ ਗਿਆਨੁ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ॥*
*ਜੋ ਜੋ ਜਪੈ ਤਿਸ ਕੀ ਗਤਿ ਹੋਇ॥ ਸਾਧਸੰਗਿ ਪਾਵੈ ਜਨੁ ਕੋਇ॥*

(ਗਉੜੀ ਸੁਖਮਨੀ ਮ: ੫, ਪੰਨਾ ੨੭੪)

ਸਤਿਗੁਰੂ ਦੱਸਦੇ ਹਨ ਕਿ ਇਕ ਹੈਰਾਨ ਕਰਨ ਵਾਲੀ ਗੱਲ ਇਹ ਹੈ ਕਿ ਸਦਾ ਰਹਿਣ ਵਾਲੀ ਨਿਰੰਕਾਰੀ ਜੋਤਿ ਹਰ ਇਕ ਅੰਤਹਕਰਣ ਵਿਚ ਸਦਾ ਵਿਆਪਕ ਪਰ ਨਿਰਲੇਪ ਰਹਿੰਦੀ ਹੈ।

*ਅਚਰਜ ਕਥਾ ਮਹਾ ਅਨੂਪ॥ [੩]ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥ ਰਹਾਉ॥*
*ਨਾ ਇਹੁ ਬੂਢਾ ਨਾ ਇਹੁ ਬਾਲਾ॥ ਨਾ ਇਸੁ ਦੂਖੁ ਨਹੀ ਜਮ ਜਾਲਾ॥*
*ਨਾ ਇਹੁ ਬਿਨਸੈ ਨਾ ਇਹੁ ਜਾਇ॥ ਆਦਿ ਜੁਗਾਦੀ ਰਹਿਆ ਸਮਾਇ॥ ੧॥*
*ਨਾ ਇਸੁ ਉਸਨੁ ਨਹੀ ਇਸੁ ਸੀਤੁ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ॥*
*ਨਾ ਇਸੁ ਹਰਖੁ ਨਹੀ ਇਸੁ ਸੋਗੁ॥ ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ॥ ੨॥*
*ਨਾ ਇਸੁ ਬਾਪੁ ਨਹੀ ਇਸੁ ਮਾਇਆ॥ ਇਹੁ ਅਪਰੰਪਰੁ ਹੋਤਾ ਆਇਆ॥*
*ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ॥*
*ਘਟ ਘਟ ਅੰਤਰਿ ਸਦ ਹੀ ਜਾਗੈ॥ ੩॥* (ਗੋਂਡ ਮ: ੫, ਪੰਨਾ ੮੬੮)

ਸੱਤਾ ਤੇ ਚੇਤਨਤਾ ਇਸ 'ਰਾਮ ਦੀ ਅੰਸ' ਤੋਂ ਹੈ ਤੇ ਇਸ ਅੰਸ ਦਾ ਕਦੀ ਨਾਸ਼ ਨਹੀਂ।

*ਸਾਧੋ ਇਹੁ ਤਨੁ ਮਿਥਿਆ ਜਾਨਉ॥*
*ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ॥ ੧॥ ਰਹਾਉ॥*
(ਬਸੰਤੁ ਹਿੰਡੋਲ ਮ: ੯, ਪੰਨਾ ੧੧੮੬)

ਜੀਵਤ ਭਾਵ ਹਉਮੈ ਵਿਚ ਹੈ। ਹਉਮੈ ਨਾਸ਼ ਹੋਣ ਨਾਲ ਜੀਵ ਜਿਸ ਨਿਰੰਕਾਰ ਤੋਂ ਉਪਜਿਆ ਹੈ ਉਹਦਾ ਰੂਪ ਹੋ ਜਾਂਦਾ ਹੈ।

*ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ॥*
*ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ॥*
*ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ॥*
*ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ॥*
*ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ॥ ੨॥* (ਵਾਰ ਬਸੰਤ ਮ: ੫, ਪੰਨਾ ੧੧੯੩)

ਹਉਮੈ ਰੂਪ ਘੜੇ ਵਿਚ ਜਦ ਤੀਕ ਸੱਤਾ ਤੇ ਚੇਤਨਤਾ ਬੰਦ ਹੈ ਤਦ ਤੀਕ ਭਿੰਨਤਾ ਤੇ ਵਖੇਵਾ ਹੈ।

*ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਉਹੁ ਭਿੰਨ ਦ੍ਰਿਸਟੋ॥*
*ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ॥ ੪॥ ੩॥*
(ਸਾਰਗ ਮ: ੫, ਪੰਨਾ ੧੨੦੩)

ਇਹ ਪੂਰਨਤਾ ਮਨੁੱਖੀ ਜੀਵਨ ਨੂੰ ਨਾਮ ਦੇ ਜਾਪ ਤੋਂ ਹਾਸਲ ਹੁੰਦੀ ਹੈ ਜਿਸ ਦਾ

---

੩. ਪ੍ਰਾਤਮਾ— ਪਰਮਾਤਮਾ।

ਜ਼ਾਹਿਰ ਅਸਰ ਇਹ ਹੁੰਦਾ ਹੈ ਕਿ ਮਨੁੱਖ ਹੁਕਮ ਵਿਚ ਤੁਰਦਾ ਹੈ।

*ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ॥*

(ਸਲੋਕੁ ਮ: ੪ ਵਾਰ ਸੋਰਠਿ, ਪੰਨਾ ੬੫੨)

*ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ॥* (ਸਲੋਕ ਮ: ੩ ਵਾਰ ਬਿਹਾਗੜਾ, ਪੰਨਾ ੫੪੯)

ਪੁਨਾ :

*ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ॥*
*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥ ੧॥* (ਆਸਾ ਮ: ੫, ਪੰਨਾ ੩੯੭)

*ਜਿਨਿ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ॥ ੩॥*

(ਧਨਾਸਰੀ ਮ: ੪, ਪੰਨਾ ੬੬੭)

*ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ॥ ੨੦॥*

(ਸੂਹੀ ਮ: ੪ ਅਸਟਪਦੀਆ, ਪੰਨਾ ੭੫੮)

ਜੀਵ ਆਤਮਾ ਇਸ ਪੂਰਨਤਾ ਤੀਕ ਪੁਜਣ ਲਈ ਹੀ ਦੇਹੀ ਵਿਚ ਆਇਆ ਹੈ। ਜਦ ਤੀਕ ਨਾਮ ਨਾ ਸਿਮਰੇ ਦੇਹ ਨਿਹਫਲ ਹੈ, ਜੇ ਸਿਮਰਨ ਵਿਚ ਲੱਗ ਪਏ ਤਾਂ ਦੇਹੀ ਪਾਲਣ ਜੋਗ ਹੈ।

*ਹਰਿ ਨਾਮੁ ਨ ਸਿਮਰਹਿ ਸਾਧਸੰਗਿ ਤੈ ਤਨਿ ਉਡੈ ਖੇਹ॥*
*ਜਿਨਿ ਕੀਤੀ ਤਿਸੈ ਨ ਜਾਣਈ ਨਾਨਕ ਫਿਟੁ ਅਲੂਣੀ ਦੇਹ॥ ੧॥*
*ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ॥*
*ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥ ੨॥*

(ਸਲੋਕੁ ਮ: ੫ ਵਾਰ ਬਿਹਾਗੜਾ, ਪੰਨਾ ੫੫੩)

ਜਦ ਤੀਕ ਮਨੁੱਖੀ ਜੀਵ ਪੂਰਨਤਾ ਤੀਕ ਨਹੀਂ ਪੁਜਦਾ, ਜੰਮਦਾ ਮਰਦਾ ਰਹਿੰਦਾ ਹੈ ਤੇ ਜੇਹੋ ਜੇਹੇ ਕਰਮ ਕਰਦਾ ਹੈ ਉਹੋ ਜੇਹੇ ਸੰਸਕਾਰ ਇਹਦੇ ਅੰਦਰ ਪੈਂਦੇ ਜਾਂਦੇ ਹਨ ਤੇ ਉੱਕਰ ਦਾ ਸੁਭਾਵ ਬਣਦਾ ਜਾਂਦਾ ਹੈ।

*ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ॥*
*ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਛੂ ਨ ਜਾਇ॥ ੭॥*

(ਸੂਹੀ ਮ: ੩ ਅਸਟਪਦੀਆ, ਪੰਨਾ ੭੫੫)

*ਜੇਹੇ ਕਰਮ ਕਮਾਇ ਤੇਹਾ ਹੋਇਸੀ॥* (ਸੂਹੀ ਮ: ੧, ਪੰਨਾ ੭੩੦)

*ਜੈਸਾ ਕਰੇ ਸੁ ਤੈਸਾ ਪਾਵੈ॥ ਆਪਿ ਬੀਜਿ ਆਪੇ ਹੀ ਖਾਵੈ॥* (ਧਨਾਸਰੀ ਮ: ੧, ਪੰਨਾ ੬੬੨)

ਇਕ ਪ੍ਰਸ਼ਨ ਇਹ ਹੋ ਸਕਦਾ ਹੈ ਕਿ ਦੇਹਾਂ ਦੇ ਸਾਜੇ ਜਾਣ ਤੋਂ ਪਹਿਲਾਂ ਜੀਵ

ਆਤਮਾ ਦਾ ਵਾਸ ਕਿਥੇ ਸੀ? ਸਿਧ ਗੋਸਟਿ ਵਿਚ ਐਉਂ ਕਿਹਾ ਹੈ:-

*ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ॥*
*ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ॥*
*ਰੂਪੁ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵ ਲਾਈ॥*
*ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ॥*

(ਰਾਮਕਲੀ ਮਹਲਾ ੧ ਸਿਧ ਗੋਸਟਿ, ਪੰਨਾ ੯੪੫)

ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਸਤਿਗੁਰੂ ਇਹ ਫੁਰਮਾਉਂਦੇ ਹਨ:-

*ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ [੪]ਸੁੰਨਿ ਰਹੈ ਬੈਰਾਗੀ॥*
*ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ॥*
*ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ॥*
*ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੫)

ਭਾਵ ਇਹ ਕਿ ਚੰਗਿਆੜੇ ਅੱਗ ਵਿਚੋਂ ਅੱਡ ਹੋਣ ਤੋਂ ਪਹਿਲਾਂ ਅੱਗ ਵਿਚ ਹੀ ਸਮਾਏ ਹੋਏ ਹੁੰਦੇ ਹਨ। ਇਕੁਰ ਹੀ ਇਨ੍ਹਾਂ ਜੀਵ-ਆਤਮਾ ਦੀ ਹਸਤੀ ਨਿਰੰਕਾਰ ਵਿਚ ਹੀ ਸੀ।

ਇੱਥੇ ਉਨ੍ਹਾਂ ਸੱਜਣਾਂ ਦੇ ਵਿਚਾਰ ਵਿਚ ਜੋ ਮਾਦੇ ਤੋਂ ਹੀ ਸਾਰੀ ਦੁਨੀਆਂ ਦਾ ਪਸਾਰਾ ਮੰਨਦੇ ਹਨ ਤੇ ਗੁਰਮਤਿ ਵਿਚ ਜਿਸ ਵਿਚ ਸਾਰੀ ਖੇਡ ਦੀ ਉਤਪਤੀ ਨਿਰੰਕਾਰ ਤੋਂ ਮੰਨੀ ਗਈ ਹੈ ਭੇਦ ਦੱਸਣਾ ਗੁਣਕਾਰੀ ਹੋਵੇਗਾ। ਪਹਿਲੀ ਕਿਸਮ ਦੇ ਲੋਕ ਇਹ ਮੰਨਦੇ ਹਨ ਕਿ ਸਰੀਰ ਦੀ ਉਤਪਤੀ ਪਹਿਲੋਂ ਹੈ। ਸਰੀਰਕ ਲੋੜਾਂ ਲਈ ਹਿਲ-ਜੁਲ ਨੇ ਮਾਨਸਿਕ ਕਿਰਿਆ ਦੀ ਨੀਂਹ ਰੱਖੀ। ਸਾਡੀ ਮਾਨਸਿਕ ਕਿਰਿਆ ਨੇ ਹੌਲੀ-ਹੌਲੀ ਚੇਤਨਤਾ ਦਾ ਰੂਪ ਧਾਰਿਆ ਜਿਸ ਦੇ ਵਿਚ ਵਿਚਾਰ ਤੇ ਨਿਰਣਾ ਸ਼ਕਤੀ ਸਮੇਂ ਸਿਰ ਆ ਗਈਆਂ। ਸੰਖੇਪ ਇਹ ਕਿ ਸਰੀਰ ਪਹਿਲੋਂ ਬਣਿਆ ਤੇ ਉਹਦੀਆਂ ਲੋੜਾਂ ਲਈ ਇਹ ਅੰਤ੍ਰੀਵ ਹਥਿਆਰ ਉਗਮਦੇ ਗਏ। ਗੁਰਮਤਿ ਇਹ ਦੱਸਦੀ ਹੈ ਕਿ ਚੇਤਨ ਸਤਾ ਤੋਂ ਸਰੀਰ ਹਸਤੀ ਵਿਚ ਆਏ ਤੇ ਜਿਉਂ-ਜਿਉਂ ਆਤਮਾ ਉੱਚ ਪਦਵੀ ਵਿਚ ਅੱਪੜਦੀ ਗਈ ਸਰੀਰ ਜੋ ਇਹਦਾ ਹਥਿਆਰ ਹੈ ਨਾਲ ਹੀ ਉੱਚਾ ਹੁੰਦਾ ਗਿਆ। ਸਾਰੀ ਪੈਦਾਇਸ਼ ਆਤਮ ਉੱਨਤੀ ਲਈ ਹੈ। ਪਹਿਲੇ ਲੋਕ ਸ਼ਖਸੀ ਆਤਮਾ ਦੀ ਹਸਤੀ ਨਹੀਂ ਮੰਨਦੇ। ਮਨੁੱਖ ਜਾਤੀ ਇਨ੍ਹਾਂ ਦੇ ਭਾਣੇ 'ਵਿਕਾਸ' ਦੀ ਮੌਜੂਦਾ ਉੱਚੀ ਤੋਂ ਉੱਚੀ ਸਿਖਰ ਹੈ। ਮਨੁੱਖ ਕੱਲੇ-ਕੱਲੇ ਹਸਤੀ ਵਿਚ ਆਉਂਦੇ ਤੇ ਨਾਸ਼ ਹੁੰਦੇ ਰਹਿੰਦੇ ਹਨ, ਪਰ ਜਾਤੀ ਕਾਇਮ ਰਹਿੰਦੀ ਹੈ। ਕਿਸੇ ਇਕ ਮਨੁਖ ਦੀ ਸ਼ਖਸੀਅਤ ਉਸ ਦੇ ਸਰੀਰ ਦੀ ਕਾਇਮੀ

---

੪. ਸੁੰਨਿ— ਅਫੁਰ ਨਿਰੰਕਾਰ ਵਿਚ।

ਤੀਕ ਹੀ ਰਹਿੰਦੀ ਹੈ। ਸਰੀਰ ਨਾਸ਼ ਹੋਣ ਤੇ ਉਹਦੀ ਹੋਂਦ ਮਿਟ ਜਾਂਦੀ ਹੈ। ਪਰ ਸਤਿਗੁਰੂ ਇਹ ਦੱਸਦੇ ਹਨ ਕਿ ਸ਼ਖਸੀ ਆਤਮਾ ਮਨੁੱਖ ਦੇਹੀ ਵਿਚ ਆਉਣ ਤੋਂ ਪਹਿਲਾਂ ਵੀ ਸੀ ਤੇ ਨਾਸ਼ ਹੋਣ ਦੇ ਮਗਰੋਂ ਵੀ ਰਹੇਗੀ ਤੇ ਆਪਣੀ ਹਾਲਤ ਅਨੁਸਾਰ ਜਾਂ ਹੋਰ ਸਰੀਰਾਂ ਵਿਚ ਜਾਂ ਜਨਮ ਲਏਗੀ ਜਾਂ ਕਿਸੇ ਮਨੁੱਖੀ ਹਾਲਤ ਨਾਲੋਂ ਵਧੀਕ ਉਚੇਰੀ ਹਾਲਤ ਵਿਚ ਅਪੜੇਗੀ। ਪਹਿਲੀ ਭਾਂਤ ਦੇ ਵਿਚਾਰਵਾਨ ਮਨੁੱਖ ਜਾਤੀ ਦੇ ਚਲਣ ਲਈ ਸਾਰਾ ਰਸਤਾ ਮਨੁੱਖੀ ਵਿਚਾਰ ਤੋਂ ਬੰਨ੍ਹਦੇ ਹਨ ਜਿਹੜਾ ਹੋਰ ਤਜਰਬੇ ਨਾਲ ਬਦਲਦਾ ਰਹੇਗਾ। ਪਰ ਗੁਰਮਤਿ ਸਿਧਾਂਤ ਇਹ ਹੈ ਕਿ ਸਤਿਗੁਰੂ ਹੁਕਮ ਅਨੁਸਾਰ ਸੰਸਾਰ ਵਿਚ ਆ ਕੇ ਆਤਮ ਉੱਨਤੀ ਦਾ ਰਾਹ ਪ੍ਰਗਟ ਕਰਦੇ ਹਨ ਤੇ ਆਪਣੀ ਮਤ ਛੱਡ ਕੇ ਜਦ ਜੀਵ ਉਸ ਅਨੁਸਾਰ ਜੀਵਨ ਬਿਤਾਂਦਾ ਹੈ ਤਦੋਂ ਉਸ ਲਈ ਬੇਹੱਦ ਉੱਨਤੀ ਦਾ ਰਾਹ ਖੁਲ੍ਹ ਜਾਂਦਾ ਹੈ। ਥਾਂ ਥਾਂ ਸਿਰ ਇਨ੍ਹਾਂ ਗੁਰਮਤਿ ਸਿਧਾਂਤਾਂ ਦੇ ਪ੍ਰਮਾਣ ਦਿੱਤੇ ਜਾ ਚੁਕੇ ਹਨ ਤੇ ਬਾਕੀ ਅੱਗੇ ਥਾਂ ਥਾਂ ਸਿਰ ਦਿੱਤੇ ਜਾਣਗੇ।

❄ ❄ ❄

# ਸ਼ਖਸੀ ਜੀਵਨ ਦਾ ਮਨੋਰਥ

ਸਾਡੇ ਹਰ ਇਕ ਦੇ ਜੀਵਨ ਦਾ ਮਨੋਰਥ ਕੀ ਹੈ? ਇਸ ਦਾ ਉੱਤਰ ਇਸ ਪ੍ਰਸ਼ਨ ਦੇ ਹੱਲ ਤੇ ਨਿਰਭਰ ਰੱਖਦਾ ਹੈ ਕਿ ਮਨੁੱਖ ਦੀ ਹਸਤੀ ਕੀ ਹੈ? ਜੇ ਇਕ ਮਨੁੱਖ ਦੀ ਹਸਤੀ ਉਹਦੇ ਸਰੀਰ ਦੇ ਨਾਸ਼ ਹੋ ਜਾਣ ਨਾਲ ਅੰਤ ਹੋ ਜਾਂਦੀ ਹੈ ਤਾਂ ਜੀਵਨ ਦਾ ਮਨੋਰਥ ਬਿਨਾਂ ਇਸ ਦੇ ਹੋਰ ਕੀ ਹੋ ਸਕਦਾ ਹੈ ਕਿ ਮਨੁੱਖ ਜਦ ਤੀਕ ਹੋ ਸਕਦਾ ਹੈ ਸਰੀਰ ਨੂੰ ਬਣਿਆ ਰਖੇ ਤੇ ਜਿਹੜੇ ਵਿਸ਼ੇ ਸਰੀਰ ਨੂੰ ਅਨੰਦਦਾਇਕ ਪ੍ਰਤੀਤ ਹੁੰਦੇ ਹਨ ਉਹ ਜਿੰਨੇ ਹੋ ਸਕਣ ਭੋਗੇ। ਸਾਡੇ ਦੇਸ਼ ਵਿਚ ਚਾਰ ਵਾਕੀਏ ਹੋਏ ਹਨ ਜਿਹੜੇ ਸਰੀਰ ਦੇ ਨਾਸ਼ ਹੋਣ ਨਾਲ ਮਨੁੱਖੀ ਹਸਤੀ ਦਾ ਅੰਤ ਮੰਨਦੇ ਸਨ ਤੇ ਉਹ ਸਾਫ਼ ਕਹਿੰਦੇ ਸਨ ਕਿ ਇਸ ਜੀਵਨ ਦੇ ਮਗਰੋਂ ਹੋਰ ਕੋਈ ਜੀਵਨ ਨਹੀਂ, ਇਸ ਲਈ ਨਰਕਾਂ ਤੋਂ ਡਰਦੇ ਜਾਂ ਸਵਰਗਾਂ ਦੇ ਲਾਲਚ ਕਰਕੇ ਵਰਤਮਾਨ ਅਨੰਦਾਂ ਦਾ ਤਿਆਗ ਨਾ ਕਰੋ।

ਅੱਜ-ਕਲ੍ਹ ਦੇ ਕਈ ਵਿਦਵਾਨ ਜੋ ਅਚੇਤ ਮਾਦੇ ਤੋਂ ਸ੍ਰਿਸ਼ਟੀ ਦੀ ਪੈਦਾਇਸ਼ ਮੰਨਦੇ ਹਨ, ਇਸ ਖਿਆਲ ਤੋਂ ਜ਼ਰਾ ਉਚੇਰੇ ਜਾਂਦੇ ਹਨ। ਉਹ ਕਹਿੰਦੇ ਹਨ ਕਿ ਸ੍ਰਿਸ਼ਟੀ ਰਚਣ ਦਾ ਮਨੋਰਥ ਐਵੋਲੀਊਸ਼ਨ (Evolution) ਹੈ, ਜਿਸ ਦਾ ਭਾਵ ਇਹ ਹੈ ਕਿ ਸਮਾਂ ਪਾ ਕੇ ਹਰ ਇਕ ਜਿਨਸ ਅੱਗੇ ਨਾਲੋਂ ਬਿਹਤਰ ਹੋਵੇ। ਇਸ ਐਵੋਲੀਊਸ਼ਨ (ਵਿਕਾਸ) ਦੀ ਚਾਲ ਵਿਚ ਸ਼ਖਸੀਅਤ ਦੀ ਕੋਈ ਪਰਵਾਹ ਨਹੀਂ। ਕੁਦਰਤ ਨਿਰਾ ਜਿਨਸ (type) ਦੇ ਕਾਇਮ ਰੱਖਣ ਅਤੇ ਚੰਗੇਰਾ ਕਰਨ ਦੇ ਜਤਨ ਵਿਚ ਹੈ। ਸ਼ਖਸੀਅਤਾਂ ਬਥੇਰੀਆਂ ਬਣਦੀਆਂ ਤੇ ਟੁੱਟਦੀਆਂ ਰਹਿੰਦੀਆਂ ਹਨ। ਥੋੜਾ ਚਿਰ ਹਸਤੀ ਵਿਚ ਆ ਕੇ ਮੁੱਕ ਜਾਂਦੀਆਂ ਹਨ। ਕੇਵਲ ਜਿਨਸ ਕਾਇਮ ਰਹਿੰਦੀ ਹੈ। ਪਰ ਇਨ੍ਹਾਂ ਵਿਚਾਰਵਾਨਾਂ ਅਜੇ ਇਕ ਪ੍ਰਸ਼ਨ ਦਾ ਉੱਤਰ ਨਹੀਂ ਦਿੱਤਾ। 'ਇਹ ਸਰਸ ਹੈ,' 'ਇਹ ਨਿਰਸ ਹੈ' ਇਸ ਚੋਣ ਦੀ ਤਾਕਤ ਅਚੇਤ ਮਾਦੇ ਵਿਚ ਕਿਸ ਤਰ੍ਹਾਂ ਹੋ ਸਕਦੀ ਹੈ? ਅੰਨ੍ਹਾ ਮਾਦਾ ਜਿਸ ਲੀਹੇ ਪੈ ਜਾਏ ਤੁਰਿਆ ਜਾਏਗਾ। ਇਸ ਨਾਲੋਂ ਚੰਗੇਰੀ ਲੀਹ ਵਿਚ ਜਾਵਾਂ, ਇਹ ਖਿਆਲ ਤੇ ਚੰਗੇਰੀ ਲੀਹ ਦੀ ਚੋਣ ਦੀ ਤਾਕਤ ਇਹ ਚੇਤਨ ਹਸਤੀ ਵਿਚ ਹੀ ਹੋ ਸਕਦੀ ਹੈ। ਇਸ ਲਈ ਜੇ ਸੰਸਾਰ ਦਾ ਮਨੋਰਥ ਐਵੋਲੀਊਸ਼ਨ (ਵਿਕਾਸ) ਵੀ ਮੰਨਿਆ ਜਾਏ ਤਾਂ ਮੰਨਣਾ ਪੈਂਦਾ ਹੈ ਕਿ ਸੰਸਾਰ ਵਿਚ ਕੋਈ ਚੇਤਨ ਸੱਤਾ ਸਾਰੀ ਖੇਡ ਨੂੰ ਬਿਹਤਰੀ ਵੱਲ ਤੋਰ ਰਹੀ ਹੈ।

ਜਿਹੜੇ ਮੱਤ ਸਰੀਰ ਤੋਂ ਛੁਟ ਰੂਹ ਜਾਂ ਆਤਮਾ ਦੀ ਹਸਤੀ ਨੂੰ ਮੰਨਦੇ ਹਨ, ਉਨ੍ਹਾਂ ਵਿਚ ਵੀ ਮੋਟੇ-ਮੋਟੇ ਦੋ ਖਿਆਲ ਹਨ। ਇਕ ਖਿਆਲ ਤਾਂ ਇਹ ਹੈ ਕਿ ਨਿਰੰਕਾਰ ਨੇ

ਅੱਡ-ਅੱਡ ਸੁਭਾਉ ਦੀਆਂ ਕਈ ਰੂਹਾਂ ਪੈਦਾ ਕਰ ਦਿੱਤੀਆਂ ਤੇ ਉਹਦੇ ਹੁਕਮ ਨਾਲ ਉਹ ਸਰੀਰਾਂ ਵਿਚ ਆ ਗਈਆਂ। ਜਨਮ ਤੋਂ ਲੈ ਕੇ ਮਰਨ ਪ੍ਰਯੰਤ ਰੂਹ ਵਿਚ ਕਿਸੇ ਕਿਸਮ ਦੀ ਤਬਦੀਲੀ ਨਹੀਂ ਹੁੰਦੀ। ਉਨ੍ਹਾਂ ਰੂਹਾਂ ਦੀ ਅਗਵਾਈ ਲਈ ਰੱਬ ਨੇ ਨਬੀਆਂ ਤੇ ਹੋਰ ਅਵਤਾਰਾਂ ਦੀ ਰਾਹੀਂ ਆਪਣੇ ਹੁਕਮ ਘੱਲ ਦਿੱਤੇ ਹਨ। ਜਿਹੜੇ ਮਨੁੱਖ ਉਨ੍ਹਾਂ ਕਰਮਾਂ ਨੂੰ ਕਰਨਗੇ ਜਿਹੜੇ ਘੱਲੇ ਗਏ ਹੁਕਮਾਂ ਦੀ ਰਾਹੀਂ ਚੰਗੇ ਕਹੇ ਗਏ ਹਨ, ਸਰੀਰਾਂ ਦੇ ਨਾਸ਼ ਹੋਣ ਮਗਰੋਂ ਉਨ੍ਹਾਂ ਦੀਆਂ ਰੂਹਾਂ ਨੂੰ ਰੱਬ ਵਰਗਾ ਜਾਂ ਬਹਿਸ਼ਤ ਵਿਚ ਘੱਲ ਦੇਵੇਗਾ ਜਿੱਥੇ ਉਹ ਤਰ੍ਹਾਂ ਤਰ੍ਹਾਂ ਦੇ ਸੁੱਖ ਮਾਣਨਗੀਆਂ। ਜਿਹੜੀਆਂ ਰੂਹਾਂ ਉਹ ਚੰਗੇ ਕਰਮ ਨਹੀਂ ਕਰਨਗੀਆਂ ਸਗੋਂ ਵਰਜੇ ਹੋਏ ਮੰਦ ਕਰਮਾਂ ਵਿਚ ਪਰਵਿਰਤ ਰਹਿਣਗੀਆਂ ਉਨ੍ਹਾਂ ਨੂੰ ਨਰਕਾਂ ਜਾਂ ਦੋਜ਼ਖਾਂ ਵਿਚ ਘੱਲਿਆ ਜਾਊ ਜਿਥੇ ਭਾਂਤ-ਭਾਂਤ ਦੇ ਦੁਖਾਂ ਦੇ ਨਕਸ਼ੇ ਬੰਨ੍ਹੇ ਗਏ ਹਨ। ਬਹੁਤ ਕਰਕੇ ਸੁਰਗ ਤੇ ਨਰਕ ਇਨ੍ਹਾਂ ਮੱਤਾਂ ਦੇ ਭਾਣੇ ਥਾਵਾਂ ਹਨ ਜਿਥੇ ਸੁਖ ਤੇ ਦੁੱਖ ਦੇ ਬਾਹਰਲੇ ਸਮਿਆਨਾਂ ਦੁਆਰਾ ਭਲੀਆਂ ਰੂਹਾਂ ਨੂੰ ਸੁਖ ਤੇ ਬੁਰੀਆਂ ਰੂਹਾਂ ਨੂੰ ਦੁੱਖ ਮਿਲੇਗਾ।

ਦੂਜਾ ਖਿਆਲ ਇਹ ਹੈ ਕਿ ਸਭ ਰੂਹਾਂ ਦਾ ਅਸਲਾ ਇਕ ਹੈ। ਸੰਗ ਦੋਖ ਕਰਕੇ ਇਨ੍ਹਾਂ ਵਿਚ ਅੱਡਰੇ-ਅੱਡਰੇ ਸੁਭਾਵ ਪੈਦਾ ਹੋ ਗਏ ਹਨ। ਜੋ ਕਰਮ ਮਨੁੱਖ ਕਰਦੇ ਹਨ ਉਨ੍ਹਾਂ ਦੇ ਸੰਸਕਾਰ ਆਤਮਾ ਪੁਰ ਪੈਂਦੇ ਹਨ ਤੇ ਸੁਭਾਵਾਂ ਵਿਚ ਤਬਦੀਲੀ ਹੁੰਦੀ ਰਹਿੰਦੀ ਹੈ। ਸੁੱਖ ਤੇ ਦੁੱਖ ਦੀ ਜੜ੍ਹ ਆਦਮੀ ਦੇ ਆਤਮਾ ਦੇ ਅੰਦਰ ਹੈ। ਜਦੋਂ ਸੁਭਾਵ ਵਿਚੋਂ ਔਗੁਣ ਚੁਕ ਗਏ ਮਨੁੱਖ ਸਦਾ ਲਈ ਸੁਖੀ ਹੋ ਗਏ। ਨਹੀਂ ਤਾਂ ਜਦ ਤੀਕ ਔਗੁਣ ਹਨ ਇਹ ਉਨ੍ਹਾਂ ਦਾ ਬੱਧਾ ਦੁਖੀ ਹੈ। ਇਹ ਮੰਨਣ ਵਾਲਿਆਂ ਦੇ ਵੀ ਅੱਗੇ ਕਈ ਮੱਤ ਹਨ। ਸਾਂਖ ਵਾਲੇ ਮੰਨਦੇ ਹਨ ਕਿ ਅਨਾਦੀ ਅਗਿਆਨ ਦਾ ਜੀਵ ਨੂੰ ਸੰਗ ਦੋਸ਼ ਹੈ, ਜਿਸ ਕਰਕੇ ਪੁਰਸ਼ ਦੁਖੀ ਹਨ। ਜਦੋਂ ਅਗਿਆਨ ਦਾ ਅਭਾਵ ਹੋਇਆ, ਦੁੱਖ ਦਾ ਵੀ ਨਾਸ਼ ਹੋਇਆ। ਇਹ ਦੁੱਖ ਦਾ ਅਭਾਵ ਹੀ ਅਨੰਦ ਹੈ। ਵੇਦਾਂਤ ਵਾਲੇ ਮੰਨਦੇ ਹਨ ਕਿ ਆਤਮਾ ਅਸਲ ਵਿਚ ਅਨੰਦ ਰੂਪ ਹੈ। ਮਾਇਆ ਦੇ ਭੁਲੇਖੇ ਨਾਲ ਇਹ ਦੁੱਖ ਵਿਚ ਫਿਰ ਰਹੀ ਹੈ। ਜਦੋਂ ਮਾਇਆ ਦਾ ਭੁਲੇਖਾ ਚੁੱਕਿਆ ਇਹ ਅਨੰਦ ਰੂਪ ਤਾਂ ਹੈ ਹੀ, ਸਦਾ ਦਾ ਅਨੰਦ ਇਹ ਨੂੰ ਪ੍ਰਾਪਤ ਹੋ ਜਾਏਗਾ। ਇਹ ਮੰਨਦੇ ਹਨ ਕਿ ਆਤਮਾ ਸ੍ਵੈ-ਸਰੂਪ ਦੀ ਸਿੰਞਾਣ ਤੇ ਬ੍ਰਹਮ ਹੋ ਜਾਂਦੀ ਹੈ।

ਇਹ ਅਸੀਂ ਦੱਸ ਚੁੱਕੇ ਹਾਂ ਕਿ ਮਨੁੱਖੀ ਆਤਮਾ ਨੂੰ ਸਾਂਖ ਵਾਂਗ ਸਤਿਗੁਰੂ ਅਨਾਦੀ ਨਹੀਂ ਮੰਨਦੇ, ਨਾ ਹੀ ਸਤਿਗੁਰੂ ਇਹ ਮੰਨਦੇ ਹਨ ਕਿ ਮਨੁੱਖੀ ਆਤਮਾ ਬ੍ਰਹਮ ਹੈ। ਹਾਂ ਸੱਤਾ ਤੇ ਚੇਤਨਤਾ ਦੇ ਲਿਹਾਜ਼ ਨਾਲ ਇਹਦਾ ਅਸਲਾ ਉਸ ਪਰਮ ਜੋਤ ਵਰਗਾ ਹੈ ਤੇ ਹਉਮੈ ਤੇ ਮਮਤਾ ਨੂੰ (ਜੋ ਮਾਇਆ ਜਾਂ ਭੁਲੇਖੇ ਦਾ ਰੂਪ ਹਨ ਜੋ ਕਰਤਾਰ ਨੇ ਆਪ ਉਪਾ ਕੇ ਸਾਡੇ ਰਾਹ ਵਿਚ ਰਖਿਆ ਹੈ) ਨਾਸ਼ ਕਰਨ ਤੇ ਇਹ ਅਨੰਦ ਰੂਪ ਨਾਲ ਇਕ-ਮਿਕ ਹੋ ਕੇ ਸਦਾ ਦਾ ਅਨੰਦ ਹਾਸਲ ਕਰਦੀ ਹੈ। ਜੇ ਅੱਜ-ਕਲ੍ਹ ਦੀ ਸਾਇੰਸ ਦੀ ਬੋਲੀ

ਵਰਤੀਏ ਤਾਂ ਮਨੁੱਖੀ ਆਤਮਾ ਵਿਕਾਸ ਦੁਆਰਾ ਪਰਮਾਤਮਾ ਰੂਪ ਹੋ ਸਕਦੀ ਹੈ।

ਅੱਗੇ ਤੁਰਨ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਗੁਰਮਤਿ ਅਨੁਸਾਰ ਅਸੀਂ ਮਨੁੱਖੀ ਹਸਤੀ ਨੂੰ ਸਮਝੀਏ। ਉਹ ਨਿਰੰਕਾਰ ਜਿਸ ਤੋਂ ਆਤਮਾ ਸਾਜੀ ਗਈ ਹੈ ਉਹ ਆਤਮਾ ਦੇ ਅੰਦਰ ਵੱਸਦਾ ਹੈ। ਆਤਮਾ ਦੀ ਚੇਤਨਤਾ ਤੇ ਸੱਤਾ ਦੀ ਨੀਂਹ ਉਹੋ ਹੈ।

*ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ॥*
*ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ॥*
*ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ॥ ੩॥*

(ਸੂਹੀ ਮ: ੩ ਅਸਟਪਦੀਆ, ਪੰਨਾ ੭੫੪)

*ਇਸੁ ਗੜ ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ॥*
*ਹਰਿ ਦੀਨ ਦਇਆਲਿ ਅਨੁਗ੍ਰਹੁ ਕੀਆ ਹਰਿ ਗੁਰ ਸਬਦੀ ਚਖਿ ਡੀਠਾ॥ ੧॥*

(ਗਉੜੀ ਪੂਰਬੀ ਮ: ੪, ਪੰਨਾ ੧੭੧)

*ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ॥*
*ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ॥ ੧॥*
*ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਮਨ ਪੀਵੈ ਸੁਨਿ ਸਬਦੁ ਬੀਚਾਰਾ॥*
*ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ॥ ੨॥*
*ਜਨਮ ਜਨਮ ਕਾ ਵਿਛੁੜਿਆ ਮਿਲਿਆ॥ ਸਾਧ ਕ੍ਰਿਪਾ ਤੇ ਸੂਕਾ ਹਰਿਆ॥*
*ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ॥ ੩॥*
*ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ॥*
*ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ॥ ੪॥ ੧੯॥ ੨੬॥*

(ਮਾਝ ਮ: ੫, ਪੰਨਾ ੧੦੨)

*ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ॥*
*ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ॥*
*ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ॥*
*ਮਨਮੁਖ ਆਪਿ ਖੁਆਇਅਨੁ ਮਾਇਆ ਮੋਹ ਨਿਤ ਕੜੁ॥*
*ਸਭਨਾ ਸਾਹਿਬੁ ਏਕੁ ਹੈ ਪੂਰੈ ਭਾਗਿ ਪਾਇਆ ਜਾਈ॥ ੧੧॥*

(ਵਾਰ ਰਾਮਕਲੀ ਮ: ੩, ਪੰਨਾ ੯੫੨)

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਖਾ ਤੋਹੀ ਸੰਗਿ ਸਮਾਈ॥ ੧॥ ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥ ੧॥*
*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*

*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥੨॥੧॥*

(ਧਨਾਸਰੀ ਮ: ੯, ਪੰਨਾ ੬੮੪)

ਚੇਤਨਤਾ ਤੇ ਸੱਤਾ ਦੇ ਇਸ ਸਮੁੰਦਰ ਵਿਚ ਹੁਕਮ ਨਾਲ ਇਕ ਬੁਦਬੁਦਾ ਉਪਜਿਆ ਹੈ ਜਿਸ ਦੇ ਇਰਦ-ਗਿਰਦ ਹਉਮੈ ਦੀ ਕੰਧ ਹੈ। ਇਸ ਹਉਮੈ ਦੀ ਕੰਧ ਨੇ ਸ਼ਖਸੀਅਤ [1]ਦੀ ਹੱਦ ਕਾਇਮ ਕਰ ਦਿੱਤੀ ਹੈ ਤੇ ਹਉਮੈ ਸਹਿਤ ਚੇਤਨਤਾ ਤੇ ਸੱਤਾ ਇਹ ਮਨੁੱਖੀ ਜੀਵ-ਆਤਮਾ ਹੈ। ਇਸ ਹਉਮੈ ਨੇ ਮਨੁੱਖ ਨੂੰ ਪਰੀਪੂਰਨ ਜੋਤ ਤੋਂ ਨਿਖੇੜਿਆ ਹੈ ਤੇ ਇਹ ਹਉਮੈ ਹੁਕਮ ਤੋਂ ਉਪਜੀ ਹੈ।

*ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ॥*
*ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ॥੧॥*
*ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ॥*
*ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰੁ ਠਾਈ॥੨॥*
*ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥*
*ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥੩॥*
*ਜਿਨ ਕੇ ਬੰਧਨ ਕਾਟੇ ਸਤਿਗੁਰ ਤਿਨ ਸਾਧਸੰਗਤਿ ਲਿਵ ਲਾਈ॥*
*ਪੰਚ ਜਨਾ ਮਿਲਿ ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ॥੪॥*

(ਗਉੜੀ ਪੂਰਬੀ ਮ: ੫, ਪੰਨਾ ੨੦੫)

*[2]ਧਨ [3]ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ॥*
*ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ॥੪॥੧॥*

(ਮਲਾਰ ਮ: ੪, ਪੰਨਾ ੧੨੬੩)

*ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ॥੧॥*
*ਇਸੁ ਮਨ ਕਉ ਕੋਈ ਖੋਜਹੁ ਭਾਈ॥ ਮਨੁ ਖੋਜਤ ਨਾਮੁ ਨਉ ਨਿਧਿ ਪਾਈ॥੧॥ ਰਹਾਉ॥*
*ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ॥ ਮਮਤਾ ਲਾਇ ਭਰਮਿ ਭੋੁਲਾਇਆ॥੨॥*
*ਇਸੁ ਮਨ ਤੇ ਸਭ ਪਿੰਡ ਪਰਾਣਾ॥ ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ॥੩॥*
*ਕਰਮੁ ਹੋਵੈ ਗੁਰੁ ਕਿਰਪਾ ਕਰੈ॥ ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ॥੪॥*
*ਮਨ ਕਾ ਸੁਭਾਉ ਸਦਾ ਬੈਰਾਗੀ॥ ਸਭ ਮਹਿ ਵਸੈ ਅਤੀਤੁ ਅਨਰਾਗੀ॥੫॥*
*ਕਹਤ ਨਾਨਕੁ ਜੋ ਜਾਣੈ ਭੇਉ॥ ਆਦਿ ਪੁਰਖੁ ਨਿਰੰਜਨ ਦੇਉ॥੬॥੫॥*

(ਭੈਰਉ ਮ: ੩, ਪੰਨਾ ੧੧੨੮)

*ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ॥*
*ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ॥*

---

੧. Individuality

੨. ਧਨ= ਜੀਵ ਆਤਮਾ।

੩. ਪਿਰ= ਨਿਰੰਕਾਰ।

*ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ॥*
*ਇਸੁ ਮਨ ਕਉ ਮਮਤਾ ਕਿਥਹੁ ਲਾਗੀ॥ ੧॥*
*ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ॥*
*ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ॥ ੧॥ ਰਹਾਉ॥*
*ਮਾਇਆ ਮਮਤਾ ਕਰਤੈ ਲਾਈ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ॥*
*ਗੁਰ ਪਰਸਾਦੀ ਬੂਝਹੁ ਭਾਈ॥ ਸਦਾ ਰਹਹੁ ਹਰਿ ਕੀ ਸਰਣਾਈ॥ ੨॥*

(ਮਲਾਰ ਮ: ੩, ਪੰਨਾ ੧੨੬੧)

ਜਦੋਂ ਹਉਮੈ ਦੁਆਰਾ ਸ਼ਖਸੀਅਤ ਕਾਇਮ ਹੋ ਗਈ ਤਾਂ ਇਸ ਨੇ ਸੱਤਾ ਹੋਣ ਕਰਕੇ ਕੁਝ ਨਾ ਕੁਝ ਕਰਨਾ ਹੋਇਆ। ਫਿਰ ਕਰਮ ਆਰੰਭ ਹੋ ਗਏ। ਇਨ੍ਹਾਂ ਕਰਮਾਂ ਕਰਕੇ ਫਿਰ ਹਉਮੈ ਜਨਮ ਮਰਨ ਤੇ ਜੂਨਾਂ ਵਿਚ ਫਿਰਨ ਦਾ ਕਾਰਨ ਬਣੀ।

*ਹਉਮੈ ਏਹਾ [੪]ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥*
*ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥*
*ਹਉਮੈ ਏਹੋ ਹੁਕਮੁ ਹੈ ਪਇਐ ਕਿਰਿਤਿ ਫਿਰਾਹਿ॥*
*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥ ੨॥* (ਵਾਰ ਆਸਾ ਮ: ੧, ਪੰਨਾ ੪੬੬)

*ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ॥*
*ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ॥*
*ਸਤਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ॥ ੨॥*

(ਸਿਰੀਰਾਗੁ ਮ: ੩, ਪੰਨਾ ੩੧)

*ਕਾਇਆ ਅੰਦਰਿ ਹਉਮੈ ਮੇਰਾ॥ ਜੰਮਣ ਮਰਣੁ ਨ ਚੂਕੈ ਫੇਰਾ॥*
*ਗੁਰਮੁਖਿ ਹੋਵੈ ਸੁ ਹਉਮੈ ਮਾਰੇ ਸਚੋ ਸਚੁ ਧਿਆਵਣਿਆ॥ ੩॥* (ਮਾਝ ਮ: ੩, ਪੰਨਾ ੧੨੬)

ਮਾਇਆ ਦਾ ਸਰੂਪ ਹੀ ਇਹੋ ਹੈ ਕਿ ਜੀਵ ਸਰੀਰ ਦੇ ਦੁੱਖਾਂ ਸੁੱਖਾਂ ਵਿਚ ਬੱਧਾ ਹੋਇਆ ਹੈ ਤੇ ਹਉਮੈ ਵਿਚ ਕਰਮ ਕਮਾਂਦਾ ਹੈ।

*ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ॥*
*ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ॥*
*ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ॥ ੬॥* (ਸਿਰੀਰਾਗੁ ਮ: ੩, ਪੰਨਾ ੬੭)

ਜੀਵ ਹਉਮੈ ਦੇ ਆਧਾਰ ਤੇ ਕਰਮ ਕਰਦਾ ਹੈ ਤੇ ਉਹ ਕਰਮ ਸ਼ਖਸੀਅਤ ਦੇ

---

੪. ਜਾਤਿ = ਮਨੁੱਖੀ ਸ਼ਖਸੀਅਤ।

ਖਿਆਲ ਨੂੰ ਹੋਰ ਦ੍ਰਿੜ੍ਹ ਕਰਦੇ ਹਨ। ਸ਼ਖਸੀਅਤ ਦਾ ਖਿਆਲ ਆਪਣੇ ਆਪ ਨੂੰ ਮਮਤਾ ਦੇ ਰੂਪ ਵਿਚ ਪ੍ਰਗਟ ਕਰਦਾ ਹੈ। ਮਮਤਾ ਦਾ ਅਰਥ ਹੈ ਆਪਣੇ ਤੋਂ ਛੁਟ ਹੋਰ ਚੀਜ਼ਾਂ ਨੂੰ ਅਪਨਾਉਣ ਦਾ ਯਤਨ ਕਰਨਾ। ਇਹ ਮਮਤਾ ਜੀਵ ਨੂੰ ਕਾਮ, ਕ੍ਰੋਧ, ਲੋਭ ਵਿਚ ਪਰਵਿਰਤ ਕਰਦੀ ਹੈ ਤੇ ਹੌਲੀ-ਹੌਲੀ ਇਹ ਔਗੁਣ ਅਜੇਹੇ ਤਕੜੇ ਬੰਧਨ ਹੋ ਜਾਂਦੇ ਹਨ ਕਿ ਇਨ੍ਹਾਂ ਤੋਂ ਛੁਟਣਾ ਜੀਵ ਨੂੰ ਔਖਾ ਹੋ ਜਾਂਦਾ ਹੈ ਤੇ ਇਨ੍ਹਾਂ ਦੇ ਨਚਾਇਆਂ ਨੱਚਦਾ ਤੇ ਦੁੱਖ ਪਾਉਂਦਾ ਹੈ। ਗੁਰੂ ਜੀ ਦੇ ਹੇਠ ਲਿਖੇ ਸ਼ਬਦ ਇਨ੍ਹਾਂ ਭਾਵਾਂ ਨੂੰ ਸਪੱਸ਼ਟ ਕਰਦੇ ਹਨ :-

*ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ॥*
*ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ॥*
*ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ॥ ੨॥* (ਸਲੋਕੁ ਮ: ੧ ਵਾਰ ਮਾਝ, ਪੰਨਾ ੧੪੭)

*ਜੇਹੇ ਕਰਮ ਕਮਾਇ ਤੇਹਾ ਹੋਇਸੀ॥* (ਸੂਹੀ ਮ: ੧, ਪੰਨਾ ੭੩੦)

ਕਾਇਆ ਕਾਗਦ ਪੁਰ ਲਿਖੇ ਕਰਮ ਮਨ ਰੂਪੀ ਪਰਵਾਨਾ ਤਿਆਰ ਕਰਦੇ ਹਨ। ਪਰਵਾਨੇ ਦੇ ਲੇਖ ਕਰਮਾਂ ਅਨੁਸਾਰ ਰੱਬੀ ਹੁਕਮ ਨਾਲ ਲਿਖੇ ਜਾਂਦੇ ਹਨ।

*ਕਾਇਆ ਕਾਗਦੁ ਮਨੁ ਪਰਵਾਣਾ॥ ਸਿਰ ਕੇ ਲੇਖ ਨ ਪੜੈ ਇਆਣਾ॥*
*ਦਰਗਹ ਘੜੀਅਹਿ ਤੀਨੇ ਲੇਖ॥ ਖੋਟਾ ਕਾਮਿ ਨ ਆਵੈ ਵੇਖੁ॥ ੧॥*
*ਨਾਨਕ ਜੇ ਵਿਚਿ ਰੁਪਾ ਹੋਇ॥ ਖਰਾ ਖਰਾ ਆਖੈ ਸਭੁ ਕੋਇ॥ ੧॥ ਰਹਾਉ॥*

(ਧਨਾਸਰੀ ਮ: ੧, ਪੰਨਾ ੬੬੨)

ਅੱਜ-ਕਲ੍ਹ ਦੀ ਸਾਇੰਸ ਦੀ ਬੋਲੀ ਵਿਚ ਇਨ੍ਹਾਂ ਖਿਆਲਾਂ ਨੂੰ ਵਰਨਣ ਕਰੀਏ ਤਾਂ ਐਉਂ ਸਮਝੋ ਕਿ ਨਿਰੰਕਾਰ ਨੇ ਹੁਕਮ ਅਨੁਸਾਰ ਸ਼ਖਸੀਅਤ ਦਾ ਇਕ ਕੇਂਦਰ ਰਚ ਦਿੱਤਾ। ਉਹ ਜੀਵ ਜਿਨ੍ਹਾਂ ਹਾਲਤਾਂ ਵਿਚ ਆਪਣੇ ਆਪ ਨੂੰ ਪਾਉਂਦਾ ਹੈ ਕਿਰਿਆ (activity) ਆਰੰਭ ਕਰ ਦੇਂਦਾ ਹੈ। ਉਹ ਕਿਰਿਆ ਉਹਦਾ ਤਜਰਬਾ ਬਣਾਂਦੀ ਹੈ ਜਿਸ ਤੋਂ ਸੁਭਾਉ ਬਣਦਾ ਜਾਂਦਾ ਹੈ। ਤੇ ਫਿਰ ਅੱਗੋਂ ਜੋ ਵੀ ਕਰਮ ਉਹ ਕਰਦਾ ਹੈ ਪਿਛਲੇ ਕਰਮਾਂ ਅਨੁਸਾਰ ਸੰਚਿਤ ਸੁਭਾਉ ਦੇ ਆਸਰੇ ਕਰਦਾ ਹੈ। ਸ਼ਖਸੀਅਤ ਦਾ ਖਿਆਲ ਜਿਉਂ-ਜਿਉਂ ਪੱਕਾ ਹੁੰਦਾ ਹੈ ਹੋਰਨਾਂ ਜੀਵਾਂ ਨਾਲ ਭੇਦ ਵਧਦਾ ਹੈ। ਇਸ ਨੂੰ ਗੁਰਮਤਿ ਵਿਚ ਦ੍ਵੈਤ ਭਾਵ ਕਿਹਾ ਹੈ। ਫਿਰ ਉਹ ਗਾੜ ਆਰੰਭ ਹੋ ਜਾਂਦੀ ਹੈ ਜਿਸ ਨੂੰ ਅੱਜ-ਕਲ੍ਹ ਦੀ ਬੋਲੀ ਵਿਚ (Struggle for existence) ਅਰਥਾਤ 'ਥਿਰਤਾ ਲਈ ਪ੍ਰਯਤਨ' ਆਖਦੇ ਹਾਂ। ਆਪਣੇ ਪਰਾਏ ਦੇ ਖਿਆਲ ਉਪਜ ਕੇ ਕਬਜ਼ੇ ਦੇ ਖਿਆਲ ਪੈਦਾ ਕਰ ਦੇਂਦੇ ਹਨ ਅਤੇ ਜੀਵ ਸੁਤੰਤ੍ਰ ਜੀਵਨ ਦਾ ਆਨੰਦ ਲੈਣ ਦੀ ਥਾਂ ਇਨ੍ਹਾਂ ਜਾਲਾਂ ਵਿਚ ਫਸ ਜਾਂਦਾ ਹੈ ਤੇ ਦੁਖੀ ਹੁੰਦਾ ਹੈ। ਦੁੱਖ ਆਪਣੇ ਕਮਾਣੇ ਦਾ ਫਲ ਹੈ ਪਰ ਇਹ ਦੁੱਖ ਦੀ ਜੜ੍ਹ ਹੋਰਨਾਂ ਨੂੰ ਸਮਝਦਾ ਹੈ।

*ਦੋਸੁ ਨ ਦੀਜੈ ਕਾਹੂ ਲੋਗ॥ ਜੋ ਕਮਾਵਨੁ ਸੋਈ ਭੋਗ॥*
*ਆਪਨ ਕਰਮ ਆਪੇ ਹੀ ਬੰਧ॥*
*ਆਵਨੁ ਜਾਵਨੁ ਮਾਇਆ ਧੰਧ॥੧॥* (ਰਾਮਕਲੀ ਮ: ੫, ਪੰਨਾ ੮੮੮)

*ਹਉ ਹਉ ਕਰਮ ਕਮਾਣੇ॥ ਤੇ ਤੇ ਬੰਧ ਗਲਾਣੇ॥*
*ਮੇਰੀ ਮੇਰੀ ਧਾਰੀ॥ ਓਹਾ ਪੈਰਿ ਲੋਹਾਰੀ॥* (ਮਾਰੂ ਮ: ੫, ਪੰਨਾ ੧੦੦੪)

*ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥੧॥ ਰਹਾਉ॥*
(ਜੈਤਸਰੀ ਮ: ੯, ਪੰਨਾ ੭੦੨)

*ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ॥੩॥* (ਬਸੰਤੁ ਮ: ੧, ਪੰਨਾ ੧੧੯੧)

*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥* (ਸੋਰਠਿ ਮ: ੧, ਪੰਨਾ ੫੯੫)

ਇਸ ਸਾਰੀ ਖੇਡ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੁੱਚੇ ਤੌਰ ਤੇ ਐਉਂ ਵਰਨਣ ਕੀਤਾ ਹੈ:-

*[੫]ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥*
*ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥੧॥*
*ਚਿਤ ਚੇਤਸਿ ਕੀ ਨਹੀ ਬਾਵਰਿਆ॥ ਹਰਿ ਬਿਸਰਤ ਤੇਰੇ ਗੁਣ ਗਲਿਆ॥੧॥ ਰਹਾਉ॥*
*ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥*
*ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥੨॥*
*ਕਾਇਆ [੬]ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥*
*ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥੩॥*
*ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥*
*ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥੪॥੩॥*
(ਮਾਰੂ ਮ: ੧, ਪੰਨਾ ੯੯੦)

ਤੇ ਇਹ ਖੇਡ ਕੋਈ ਇਕ ਜਨਮ ਤੋਂ ਨਹੀਂ। ਕਈ ਜਨਮ ਜੀਵ ਦੇ ਇਸੇ ਵਿਚ ਬੀਤ ਚੁਕੇ ਹਨ।

*ਬੈਰ ਬਿਰੋਧ ਕਾਮ ਕ੍ਰੋਧ ਮੋਹ॥ ਝੂਠ ਬਿਕਾਰ ਮਹਾ ਲੋਭ ਧ੍ਰੋਹ॥*
*ਇਆਹੂ ਜੁਗਤਿ ਬਿਹਾਨੇ ਕਈ ਜਨਮ॥*
*ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥੭॥* (ਗਉੜੀ ਸੁਖਮਨੀ ਮ: ੫, ਪੰਨਾ ੨੬੭)

---

੫. ਕਰਣੀ ਕਾਗਦੁ ਮਨੁ ਮਸਵਾਣੀ= ਮਨ ਕਾਗਦ ਹੈ ਤੇ ਸਾਡੇ ਅਮਲ ਸਿਆਹੀ ਹਨ।
੬. ਆਰਣੁ= ਲੁਹਾਰ ਦੀ ਭੱਠੀ।

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥*
*[੭]ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥* (ਸੋਰਠਿ ਮ: ੩, ਪੰਨਾ ੬੫੧)

ਪਰ ਗੁਰੂ ਜੀ ਅਗਲੀ ਤੁਕ ਵਿਚ ਦੱਸਦੇ ਹਨ ਕਿ ਮੈਲ ਸਾਫ ਹੋ ਸਕਦੀ ਹੈ ਜੇ ਜੀਵ ਗੁਰੂ ਦੀ ਮੱਤ ਧਾਰਨ ਕਰੇ ਤੇ ਆਪਣੀ ਮੱਤ ਛੱਡ ਦੇਵੇ।

*ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥*
*ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥ ੧ ॥* (ਸੋਰਠਿ ਮ: ੩, ਪੰਨਾ ੬੫੧)

ਮਨੁੱਖੀ ਹਸਤੀ ਦਾ ਇਹ ਵੇਰਵਾ ਦੱਸ ਕੇ ਸਤਿਗੁਰੂ ਹੁਣ ਮਨੁੱਖ ਨੂੰ ਉਹਦੇ ਜਨਮ ਦਾ ਪ੍ਰਯੋਜਨ ਦੱਸਦੇ ਹਨ।

ਅਸੀਂ ਦੱਸ ਚੁੱਕੇ ਹਾਂ ਕਿ ਸਤਿਗੁਰੂ ਇਸ ਸਾਰੀ ਖੇਡ ਦੀ ਰਚਨਾ ਇਕ ਚੇਤਨ ਸੱਤਾ ਤੋਂ ਮੰਨਦੇ ਹਨ। ਨਾਲ ਇਹ ਵੀ ਵਰਨਣ ਕੀਤਾ ਜਾ ਚੁਕਾ ਹੈ ਕਿ ਗੁਰਮਤਿ ਅਨੁਸਾਰ ਮਨੁੱਖੀ ਹਸਤੀ ਨਿਰਾ ਸਰੀਰ ਦੇ ਨਾਸ਼ ਹੋਣ ਨਾਲ ਨਹੀਂ ਮੁੱਕ ਜਾਂਦੀ। ਇਸ ਲਈ ਸਤਿਗੁਰੂ ਸਰੀਰਕ ਵਿਸ਼ਿਆਂ ਦੀ ਇਕੱਤ੍ਰਤਾ ਜਾਂ ਭੋਗ ਇਸ ਮਨੁੱਖੀ ਜੀਵਨ ਦਾ ਮਨੋਰਥ ਨਹੀਂ ਮੰਨਦੇ। [੮]ਸਗੋਂ ਇਹ ਕਹਿੰਦੇ ਹਨ ਕਿ ਜੋ ਮਨੁੱਖ ਇਸ ਪਾਸੇ ਲਗ ਪੈਂਦਾ ਹੈ ਉਹ ਆਪਣਾ ਜੀਵਨ ਆਪੀਂ ਗੰਵਾਂਦਾ ਹੈ।

- *ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ ॥*
  *ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ ॥*

---

੭. ਖੰਨਲੀ= ਤੇਲੀ ਦਾ ਨੱਤਾ। ਉਹ ਟਾਕੀ ਜਿਸਦੇ ਨਾਲ ਤੇਲੀ ਕਹਾਣੀ ਸਾਫ਼ ਕਰਦਾ ਰਹਿੰਦਾ ਹੈ। ਉਹਦੇ ਨਾਲ ਥਿੰਧਿਆਈ ਤੇ ਮੈਲ ਦੋਵੇਂ ਹੁੰਦੇ ਹਨ। ਥਿੰਧਿਆਈ ਕਰਕੇ ਪਾਣੀ ਦਾ ਅਸਰ ਨਹੀਂ ਹੁੰਦਾ।

੮. ਵਰਤਮਾਨ ਮਨ ਦੇ ਖੋਜੀ ਵੀ ਇਹੋ ਦੱਸਦੇ ਹਨ ਕਿ ਨਿਰਾ ਵਿਸ਼ਿਆਂ ਵਿਚ ਗਰਕ ਰਹਿਣਾ ਇਹਨੂੰ ਉਚੇਰਾ ਨਹੀਂ ਕਰਦਾ।

Psychologically, the formation of an ideal always involves a passing beyond the primitive ends of the instincts, the creation of *secondary ends and values* apart form the primary values attaching to the ends of instinctive activities, and the formation of these secondary ends, representing as they do all the higher mental aesthetic, ethical and spiritual values is an indispensable condition of the higher developments of the mind and personality and of what is called human progress. (Tansley, Page 161)

"ਮਾਨਸਿਕ ਵਿਗਿਆਨ ਦੁਆਰਾ (ਗੱਲ ਕਰੀਏ ਤਾਂ) ਕੋਈ ਆਦਰਸ਼ ਬਣਾ ਲੈਣਾ ਸਾਨੂੰ ਸੁਭਾਵਾਂ (ਕਾਮ, ਹਉਮੈ ਤੇ ਲੋਕਾਚਾਰ) ਦੇ ਮੁੱਢਲੇ ਕੰਮਾਂ ਤੋਂ, ਭਾਵ ਪਸ਼ੂਬ੍ਰਿਤੀ ਦੀ ਕਿਰਿਆ ਤੋਂ, ਉਤਾਹਾਂ ਲੈ ਜਾਂਦਾ ਹੈ। ਸੁਭਾਵਕ ਕਿਰਿਆ ਦੇ ਮਨੋਰਥਾਂ ਨਾਲ ਸੰਬੰਧ ਰੱਖਣ ਵਾਲੇ ਮੁੱਢਲੇ ਕਰਮਾਂ ਦੇ (ਭਾਵ ਪਸ਼ੂਬ੍ਰਿਤੀ ਦੇ) ਲਾਭਾਂ ਤੋਂ ਛੁਟ ਦੂਜੇ ਮਨੋਰਥ ਤੇ ਲਾਭ ਸਾਡੇ ਸਾਹਮਣੇ ਆ ਜਾਂਦੇ ਹਨ, ਅਤੇ ਇਨ੍ਹਾਂ ਦੂਜੇ ਮਨੋਰਥਾਂ ਨੂੰ ਸਾਹਮਣੇ ਰੱਖ ਲੈਣਾ, ਜਿਨ੍ਹਾਂ ਵਿਚ ਕਿ ਉਚੇਰੇ ਮਾਨਸਿਕ, ਸੁਹੱਪਣ ਸੰਬੰਧੀ, ਸਦਾਚਾਰਕ ਤੇ ਆਤਮਕ ਲਾਭ ਸ਼ਾਮਲ ਹਨ, ਸਾਡੀ ਜਾਤ ਤੇ ਮਨ ਦੀ ਉਚੇਰੀ ਘਾੜਤ ਤੇ ਮਨੁਖਾਂ ਦੀ ਉੱਨਤੀ ਲਈ ਇਕ ਅਵੱਸ਼ ਸ਼ਰਤ ਹੈ।"

*ਦੂਜੇ ਲਗੇ ਪਚਿ ਮੁਏ ਮੂਰਖ ਅੰਧ ਗਵਾਰ॥*
*ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ॥* (ਸਿਰੀਰਾਗੁ ਕੀ ਵਾਰ ਮ: ੩, ਪੰਨਾ ੮੫)

*ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ॥ ਕਿਉ ਪਾਈਐ ਹਰਿ ਰਾਮ ਸਹਾਈ॥ ੧॥ ਰਹਾਉ॥*
*ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ॥ ਊਚੇ ਮੰਦਰ ਸੁੰਦਰ ਛਾਇਆ॥*
*ਝੂਠੇ ਲਾਲਚਿ ਜਨਮੁ ਗਵਾਇਆ॥ ੧॥*
*ਹਸਤੀ ਘੋੜੇ ਦੇਖਿ ਵਿਗਾਸਾ॥ ਲਸਕਰ ਜੋੜੇ ਨੇਬ ਖਵਾਸਾ॥*
*ਗਲਿ ਜੇਵੜੀ ਹਉਮੈ ਕੇ ਫਾਸਾ॥ ੨॥*
*ਰਾਜੁ ਕਮਾਵੈ ਦਹ ਦਿਸ ਸਾਰੀ॥ ਮਾਣੈ ਰੰਗ ਭੋਗ ਬਹੁ ਨਾਰੀ॥*
*ਜਿਉ ਨਰਪਤਿ ਸੁਪਨੈ ਭੇਖਾਰੀ॥ ੩॥* (ਗਉੜੀ ਗੁਆਰੇਰੀ ਮ: ੫, ਪੰਨਾ ੧੭੬)

*ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹ॥*
*ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ॥ ੧॥*

..............................................................................

*ਪਉੜੀ॥ ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*
*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*
*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*
*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥*
*ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥ ੬॥*

(ਵਾਰ ਜੈਤਸਰੀ ਮ: ੫, ਪੰਨਾ ੭੦੭)

ਸਰੀਰਕ ਵਿਸ਼ੇ ਭੋਗਣ ਨਾਲ ਵਿਸ਼ਿਆਂ ਦੀ ਅੱਗ ਹੋਰ ਭੜਕਦੀ ਹੈ, ਬੁਝਦੀ ਨਹੀਂ।

*ਅਨਿਕ ਭੋਗ ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ॥*
*ਬਿਨਾ ਸੰਤੋਖ ਨਹੀ ਕੋਊ ਰਾਜੈ॥ ਸੁਪਨ ਮਨੋਰਥ ਬ੍ਰਿਥੇ ਸਭਿ ਕਾਜੈ॥*

(ਗਉੜੀ ਸੁਖਮਨੀ ਮ: ੫, ਪੰਨਾ ੨੭੯)

*ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ॥*
*ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ॥ ੧॥*
*ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ॥*
*ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥ ਰਹਾਉ॥*

(ਧਨਾਸਰੀ ਮ: ੫, ਪੰਨਾ ੬੭੨)

*[੯]ਮੁਕਤਿ ਮਾਲ [੧੦]ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ॥*
*ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ॥ ੨॥*

(ਜੈਤਸਰੀ ਮ: ੫ ਘਰ ੩, ਪੰਨਾ ੭੦੦)

---

੯. ਮੁਕਤੀ=ਮੋਤੀ।

੧੦. ਕਨਿਕ=ਸੋਨਾ।

ਮਾਨੁਖੁ ਬਿਨੁ ਬੂਝੇ ਬਿਰਥਾ ਆਇਆ॥
ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ॥ ਰਹਾਉ॥
ਧਾਇ ਧਾਇ ਕ੍ਰਿਪਨ[11]ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ॥
ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨਾ ਆਇਆ॥ ੧॥
ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ॥
ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ॥ ੨॥
ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ॥
ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ॥ ੩॥
ਭਇਓ ਅਨੁਗ੍ਰਹੁ ਜਾ ਕਉ ਪ੍ਰਭ ਕੋ ਤਿਸੁ ਹਿਰਦੈ ਨਾਮੁ ਵਸਾਇਆ॥
ਸਾਧਸੰਗਤਿ ਕੈ ਪਾਛੈ ਪਰਿਅਉ ਜਨ ਨਾਨਕ ਹਰਿ ਰਸੁ ਪਾਇਆ॥ ੪॥ ੨॥ ੪॥

(ਟੋਡੀ ਮ: ੫, ਪੰਨਾ ੭੧੨)

ਪਉੜੀ॥ ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥
ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥
ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥
ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥
ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥ ੬॥ (ਵਾਰ ਸੋਰਠਿ ਮ: ੪, ਪੰਨਾ ੬੪੫)

ਮਨੁੱਖੀ ਜੀਵਨ ਦਾ ਪ੍ਰਯੋਜਨ ਸਤਿਗੁਰੂ ਇਹ ਦੱਸਦੇ ਹਨ ਕਿ ਜੋ ਦੈਵੀ ਚਿਣਗ, ਸਾਡੇ ਅੰਦਰ ਰੱਖੀ ਗਈ ਹੈ ਉਸ ਨੂੰ ਪ੍ਰਜ੍ਵਲਤ ਕਰੀਏ ਤੇ ਜਿਸ ਨਿਰੰਕਾਰ ਤੋਂ ਉਪਜੇ ਹਾਂ ਤੇ ਜੋ ਹਰ ਦਮ ਸਾਡੇ ਅੰਦਰ ਵੱਸਦਾ ਹੈ ਉਹਦੇ ਨਾਲ ਮਿਲ ਜਾਈਏ।

ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ੧॥

(ਆਸਾ ਮ: ੫, ਪੰਨਾ ੩੭੮)

ਦੇਹੀ ਦੀਆਂ ਸਾਰੀਆਂ ਤਾਕਤਾਂ ਨੂੰ ਇਸ ਲਈ ਵਰਤੋ ਕਿ ਜੋਤਿ ਅੰਦਰ ਜਗ ਪਵੇ।

ਘੋੜੀ ਤੇਜਣਿ ਦੇਹ ਰਾਮਿ ਉਪਾਈਆ ਰਾਮ॥
ਜਿਤੁ ਹਰਿ ਪ੍ਰਭੁ ਜਾਪੈ ਸਾ ਧਨੁ ਧੰਨੁ ਤੁਖਾਈਆ ਰਾਮ॥
ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ ਧੁਰਿ ਪਾਇਆ ਕਿਰਤੁ ਜੁੜੰਦਾ॥
ਚੜਿ ਦੇਹੜਿ ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ॥

(ਵਡਹੰਸੁ ਮ: ੪ ਘੋੜੀਆ, ਪੰਨਾ ੫੭੫)

ਆਤਮ ਰਸ ਨੂੰ ਜਾਣਨਾ ਇਹੋ ਹੀ ਜੀਵਨ ਦਾ ਪ੍ਰਯੋਜਨ ਹੈ।

---

੧੧. ਸ੍ਰਮੁ= ਮਿਹਨਤ।

*ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ॥*
*ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ॥੧॥* (ਸਲੋਕ ਮ: ੫, ਪੰਨਾ ੨੫੨)

ਇਸ ਪਰਮ ਪਦ (ਹਰੀ ਦੇ ਮੇਲ) ਦਾ ਸਰੂਪ ਕਈ ਪਹਿਲੂਆਂ ਤੋਂ ਗੁਰਮਤਿ ਵਿਚ ਵਰਨਣ ਕੀਤਾ ਗਿਆ ਹੈ। ਉਂਞ ਤਾਂ ਸਤਿਗੁਰੂ ਕਹਿੰਦੇ ਹਨ ਕਿ ਉਹ ਅਵਸਥਾ ਕਥਨ ਤੋਂ ਬਾਹਰ ਹੈ।

*ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ॥*
*ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ॥* (ਆਸਾ ਮ: ੫, ਪੰਨਾ ੪੫੯)

ਪਰ ਜਿੰਨਾ ਕੁਝ ਲਫ਼ਜ਼ਾਂ ਵਿਚ ਬਿਆਨ ਹੋ ਸਕਦਾ ਹੈ ਉਸ ਨੂੰ ਨਿਗਾਹ ਦੇ ਕਈ ਨੁਕਤਿਆਂ ਤੋਂ ਦੱਸਿਆ ਹੈ। ਪੂਰਨਤਾ ਵਿਚ ਮਨੁੱਖੀ ਮਰਜ਼ੀ ਉਸ ਨਿਰੰਕਾਰ ਦੇ ਹੁਕਮ ਦੇ ਤਾਬੇ ਹੋ ਜਾਂਦੀ ਹੈ। ਭਾਣਾ ਮੰਨਣਾ ਉਸ ਅਵਸਥਾ ਦਾ ਇਕ ਗੁਣ ਹੈ।

*ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ॥ ਮਾਨੈ ਹੁਕਮੁ ਤਜੈ ਅਭਿਮਾਨੈ॥*
*ਪ੍ਰਿਅ ਸਿਉ ਰਾਤੀ ਰਲੀਆ ਮਾਨੈ॥੧॥*
*ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ॥*
*ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ॥੧॥ ਰਹਾਉ॥* (ਸੂਹੀ ਮ: ੫, ਪੰਨਾ ੭੩੭)

ਨਿਰੰਕਾਰ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣਾ, ਸਰੀਰਕ ਸੁਖ ਦੇ ਲਾਲਚ ਜਾਂ ਦੁੱਖ ਦੇ ਡਰ ਨਾਲ ਸੱਚ ਨੂੰ ਛੱਡਣਾ, ਸੋਨਾ ਤੇ ਮਿੱਟੀ ਇਕੋ ਜੇਹਾ ਹੋਣਾ, ਨਾ ਅੰਮ੍ਰਿਤ ਦੇ ਲਾਲਚ ਲਈ ਰਾਹ ਤੋਂ ਉਕਣਾ, ਨਾ ਜ਼ਹਿਰ ਦੇ ਡਰ ਨਾਲ ਉਹਨੂੰ ਛੱਡਣਾ ਅਰਥਾਤ ਇਕ ਰਸ ਦ੍ਰਿੜ੍ਹਤਾ ਇਕ ਹੋਰ ਨਿਸ਼ਾਨੀ ਉਸ ਅਵਸਥਾ ਦੀ ਹੈ।

*ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ [੧੨]ਅਭਿਮਾਨੁ॥ ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥੭॥*
(ਗਉੜੀ ਸੁਖਮਨੀ ਮ: ੫, ਪੰਨਾ ੨੭੫)

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*

੧੨. ਅਭਿਮਾਨ= ਅਪਮਾਨ, ਨਿਰਾਦਰ।

ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥ ੨॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥ ੩॥ ੧੧॥

(ਸੋਰਠਿ ਮ: ੯, ਪੰਨਾ ੬੩੩)

ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤਿ॥
ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ॥ ਰਹਾਉ॥
ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ॥
ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ॥ ੧॥
ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ॥
ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ॥ ੨॥
ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ॥
ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭ ਅਪੁਨਾ ਲਹੀਐ॥ ੩॥
ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ॥
ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ॥ ੪॥ ੩॥ ੫॥

(ਟੋਡੀ ਮ: ੫, ਪੰਨਾ ੭੧੨)

ਜੀਵਤ ਮਰੈ ਬੁਝੈ ਪ੍ਰਭੁ ਸੋਇ॥ ਤਿਸੁ ਜਨ ਕਰਮਿ ਪਰਾਪਤਿ ਹੋਇ॥ ੧॥
ਸੁਣ ਸਾਜਨ ਇਉ ਦੁਤਰੁ ਤਰੀਐ॥ ਮਿਲਿ ਸਾਧੂ ਹਰਿ ਨਾਮੁ ਉਚਰੀਐ॥ ੧॥ ਰਹਾਉ॥
ਏਕ ਬਿਨਾ ਦੂਜਾ ਨਹੀ ਜਾਨੈ॥ ਘਟ ਘਟ ਅੰਤਰਿ ਪਾਰਬ੍ਰਹਮੁ ਪਛਾਨੈ॥ ੨॥
ਜੋ ਕਿਛੁ ਕਰੈ ਸੋਈ ਭਲ ਮਾਨੈ॥ ਆਦਿ ਅੰਤ ਕੀ ਕੀਮਤਿ ਜਾਨੈ॥ ੩॥
ਕਹੁ ਨਾਨਕ ਤਿਸੁ ਜਨ ਬਲਿਹਾਰੀ॥ ਜਾ ਕੈ ਹਿਰਦੈ ਵਸਹਿ ਮੁਰਾਰੀ॥ ੪॥ ੧੫॥ ੨੧॥

(ਸੂਹੀ ਮ: ੫ ਘਰ ੩, ਪੰਨਾ ੭੪੧)

ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ॥
ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ॥ ੧॥
ਬਾਬਾ ਦੇਹਿ ਵਸਾ ਸਚ ਗਾਵਾ॥ ਜਾ ਤੇ ਸਹਜੇ ਸਹਜਿ ਸਮਾਵਾ॥ ੧॥ ਰਹਾਉ॥
ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ॥
ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ॥ ੨॥
ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ॥
ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ॥ ੩॥
ਗੁਰ ਪਰਸਾਦੀ ਏਕ ਲਿਵ ਲਾਗੀ ਦੁਬਿਧਾ ਤਦੇ ਬਿਨਾਸੀ॥
ਜੋ ਤਿਸੁ ਭਾਣਾ ਸੁ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ॥ ੪॥
ਭਣਤਿ ਨਾਨਕੁ ਲੇਖਾ ਮਾਗੈ ਕਵਨਾ ਜਾ ਚੂਕਾ ਮਨਿ ਅਭਿਮਾਨਾ॥
ਤਾਸੁ ਤਾਸੁ ਧਰਮ ਰਾਇ ਜਪਤੁ ਹੈ ਪਏ ਸਚੇ ਕੀ ਸਰਨਾ॥ ੫॥ ੧॥ (ਮਾਰੂ ਮ: ੩, ਪੰਨਾ ੯੯੩)

*ਹੋਂਦਾ ਫੜੀਅਗੁ ਨਾਨਕ ਜਾਣੁ ।। ਨਾ ਹਉ ਨਾ ਮੈ ਜੂਨੀ ਪਾਣੁ ।। ੨ ।।*

(ਸਲੋਕ ਮ: ੧ ਵਾਰ ਮਲਾਰ, ਪੰਨਾ ੧੨੮੯)

*ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ ।।*
*ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ ।। ੧੯ ।।* (ਸਲੋਕ ਮ: ੯, ਪੰਨਾ ੧੪੨੭)

ਆਪਣੀ ਮਰਜ਼ੀ ਨਿਰੰਕਾਰ ਦੇ ਤਾਬੇ ਕਰਕੇ ਉਸ ਅਵਸਥਾ ਵਿਚ ਸਰਬ ਵਿਆਪਕ ਜੋਤਿ ਨਾਲ ਏਕਤਾ ਮਹਿਸੂਸ ਹੁੰਦੀ ਹੈ।

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ।।*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ।।*
*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ।।*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ।।*
*ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ ।।*
*ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ ।। ੪ ।। ੨ ।।*

(ਬਿਲਾਵਲੁ ਮ: ੫ ਛੰਤ, ਪੰਨਾ ੮੪੬)

*ਜਿਉ ਜਲ ਮਹਿ ਜਲੁ ਆਇ ਖਟਾਨਾ ।। ਤਿਉ ਜੋਤੀ ਸੰਗਿ ਜੋਤਿ ਸਮਾਨਾ ।।*
*ਮਿਟਿ ਗਏ ਗਵਨ ਪਾਏ ਬਿਸ੍ਰਾਮ ।। ਨਾਨਕ ਪ੍ਰਭ ਕੈ ਸਦ ਕੁਰਬਾਨ ।। ੮ ।। ੧੧ ।।*

(ਗਉੜੀ ਸੁਖਮਨੀ ਮ: ੫, ਪੰਨਾ ੨੭੮)

ਉਹ ਅਵਸਥਾ ਸਦਾ [੧੩]ਸੁਖ ਦੀ ਹੈ। ਉਸ ਹਾਲਤ ਦਾ ਨਾਸ ਨਹੀਂ।

*ਸੂਖ ਮਹਲ ਜਾ ਕੇ ਊਚ ਦੁਆਰੇ ।ਤਾ ਮਹਿ ਵਾਸਹਿ ਭਗਤ ਪਿਆਰੇ ।। ੧ ।।*
*ਸਹਜ ਕਥਾ ਪ੍ਰਭ ਕੀ ਅਤਿ ਮੀਠੀ ।। ਵਿਰਲੈ ਕਾਹੂ ਨੇਤ੍ਰਹੁ ਡੀਠੀ ।। ੧ ।। ਰਹਾਉ ।।*
*ਤਹ ਗੀਤ ਨਾਦ ਅਖਾਰੇ ਸੰਗਾ ।। ਊਹਾ ਸੰਤ ਕਰਹਿ ਹਰਿ ਰੰਗਾ ।। ੨ ।।*
*ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ।। ਸਾਚ ਨਾਮ ਕੀ ਅੰਮ੍ਰਿਤ ਵਰਖਾ ।। ੩ ।।*
*ਗੁਹਜ ਕਥਾ ਇਹ ਗੁਰ ਤੇ ਜਾਣੀ ।। ਨਾਨਕੁ ਬੋਲੈ ਹਰਿ ਹਰਿ ਬਾਣੀ ।। ੪ ।। ੬ ।। ੧੨ ।।*

(ਸੂਹੀ ਮ: ੫ ਘਰ ੩, ਪੰਨਾ ੭੩੯)

*ਕਹਨ ਕਹਾਵਨ ਕਉ ਕਈ ਕੇਤੈ ।।*
*ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ ।। ੧ ।। ਰਹਾਉ ।।*
*ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ [੧੪]ਨੇਤੈ ।।*

---

੧੩. Cf: The striving after mental harmony is a fundamental attribute of mind. It represents the effort to keep the poise and balance without which the mind becomes a chaos of conflicting instincts. (Tansley, Page 197).
"ਮਨ ਦਾ ਸੁਭਾਵਕ ਗੁਣ ਹੈ ਕਿ ਉਹ ਮਾਨਸਿਕ ਇਕਸੁਰਤਾ ਲਈ ਯਤਨ ਕਰੇ, ਇਹ ਸਮਤਾ ਤੇ ਤੁਲਤਾ ਦੇ ਯਤਨ ਦਾ ਲਖਾਇਕ ਹੈ, ਜਿਸ ਬਿਨਾਂ ਮਨ ਵਿਚ ਵਿਰੋਧੀ ਸੁਭਾਵਾਂ ਦਾ ਅੰਧਕਾਰ ਮੱਚ ਜਾਂਦਾ ਹੈ।"

੧੪. ਨੇਤੈ= ਨੇਤ੍ਰੈਂ, ਅੱਖਾਂ ਦਵਾਰਾ।

ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥ ੧॥
ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ॥ ੨॥ ੩॥ ੨੨॥

(ਕਾਨੜਾ ਮ: ੫, ਪੰਨਾ ੧੩੦੨)

ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥ ੧੬॥

(ਸਲੋਕ ਮ: ੩, ਪੰਨਾ ੧੪੧੪)

ਪੰਚ ਸਬਦ ਤਹ ਪੂਰਨ ਨਾਦ॥ ਅਨਹਦ ਬਾਜੇ ਅਚਰਜ ਬਿਸਮਾਦ॥
ਕੇਲ ਕਰਹਿ ਸੰਤ ਹਰਿ ਲੋਗ॥ ਪਾਰਬ੍ਰਹਮ ਪੂਰਨ ਨਿਰਜੋਗ॥ ੧॥
ਸੂਖ ਸਹਜ ਆਨੰਦ ਭਵਨ॥
ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ॥ ੧॥ ਰਹਾਉ॥
ਊਹਾ ਸਿਮਰਹਿ ਕੇਵਲ ਨਾਮੁ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ॥
ਭੋਜਨੁ ਭਾਉ ਕੀਰਤਨ ਆਧਾਰੁ॥ ਨਿਹਚਲ ਆਸਨੁ ਬੇਸੁਮਾਰੁ॥ ੨॥
ਡਿਗਿ ਨ ਡੋਲੈ ਕਤਹੂ ਨ ਧਾਵੈ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ॥
ਭ੍ਰਮ ਭੈ ਮੋਹ ਨ ਮਾਇਆ ਜਾਲ॥ ਸੁੰਨ ਸਮਾਧਿ ਪ੍ਰਭੂ ਕਿਰਪਾਲ॥ ੩॥
ਤਾ ਕਾ ਅੰਤੁ ਨਾ ਪਾਰਾਵਾਰੁ॥ ਆਪੇ ਗੁਪਤੁ ਆਪੇ ਪਾਸਾਰੁ॥
ਜਾ ਕੈ ਅੰਤਰਿ ਹਰਿ ਹਰਿ ਸੁਆਦੁ॥ ਕਹਨੁ ਨ ਜਾਈ ਨਾਨਕ ਬਿਸਮਾਦੁ॥ ੪॥ ੯॥ ੨੦॥

(ਰਾਮਕਲੀ ਮ: ੫, ਪੰਨਾ ੮੯੮)

ਹੋਰ ਜਿਤਨੇ ਵੀ ਅਸਥਾਨ ਹਨ ਉਨ੍ਹਾਂ ਨੂੰ ਨਾਸ਼ਵੰਤ ਦੱਸ ਕੇ ਗੁਰੂ ਜੀ ਪਰਮ ਪਦ ਨੂੰ ਨਾਸ਼-ਰਹਿਤ ਕਥਨ ਕਰਦੇ ਹਨ।

ਪ੍ਰਥਮੇ ਗਰਭ ਵਾਸ ਤੇ ਟਰਿਆ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ॥
ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ॥ ਸਰਪਰ ਗਵਨੁ ਕਰਹਿਗੇ ਬਪੁਰੇ॥ ੧॥
ਕਵਨੁ ਅਸਥਾਨੁ ਜੋ ਕਬਹੁ ਨ ਟਰੈ॥ ਕਵਨੁ ਸਬਦੁ ਜਿਤੁ ਦੁਰਮਤਿ ਹਰੈ॥ ੧॥ ਰਹਾਉ॥
ਇੰਦ੍ਰ ਪੁਰੀ ਮਹਿ ਸਰਪਰ ਮਰਣਾ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥
ਸਿਵ ਪੁਰੀ ਕਾ ਹੋਇਗਾ ਕਾਲਾ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥ ੨॥
ਗਿਰਿ ਤਰ ਧਰਣਿ ਗਗਨ ਅਰੁ ਤਾਰੇ॥ ਰਵਿ ਸਸਿ ਪਵਣੁ ਪਾਵਕੁ ਨੀਰਾਰੇ॥
ਦਿਨਸੁ ਰੈਣਿ ਬਰਤ ਅਰੁ ਭੇਦਾ॥ ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ॥ ੩॥
ਤੀਰਥ ਦੇਵ ਦੇਹੁਰਾ ਪੋਥੀ॥ ਮਾਲਾ ਤਿਲਕੁ ਸੋਚ ਪਾਕ ਹੋਤੀ॥
ਧੋਤੀ ਡੰਡਉਤਿ ਪਰਸਾਦਨ ਭੋਗਾ॥ ਗਵਨੁ ਕਰੈਗੋ ਸਗਲੋ ਲੋਗਾ॥ ੪॥
ਜਾਤਿ ਵਰਨ ਤੁਰਕ ਅਰੁ ਹਿੰਦੂ॥ ਪਸੁ ਪੰਖੀ ਅਨਿਕ ਜੋਨਿ ਜਿੰਦੂ॥
ਸਗਲ ਪਾਸਾਰੁ ਦੀਸੈ ਪਾਸਾਰਾ॥ ਬਿਨਸਿ ਜਾਇਗੋ ਸਗਲ ਆਕਾਰਾ॥ ੫॥

ਸਹਜ ਸਿਫਤਿ ਭਗਤਿ ਤਤੁ ਗਿਆਨਾ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ॥
ਤਹਾ ਸੰਗਤਿ ਸਾਧ ਗੁਣ ਰਸੈ॥ ਅਨਭਉ ਨਗਰੁ ਤਹਾ ਸਦ ਵਸੈ॥੬॥
ਤਹ ਭਉ ਭਰਮਾ ਸੋਗੁ ਨ ਚਿੰਤਾ॥ ਆਵਣੁ ਜਾਵਣੁ ਮਿਰਤੁ ਨ ਹੋਤਾ॥
ਤਹ ਸਦਾ ਅਨੰਦ ਅਨਹਤ ਆਖਾਰੇ॥ ਭਗਤ ਵਸਹਿ ਕੀਰਤਨ ਆਧਾਰੇ॥੭॥
ਪਾਰਬ੍ਰਹਮ ਕਾ ਅੰਤੁ ਨ ਪਾਰੁ॥ ਕਉਣੁ ਕਰੈ ਤਾ ਕਾ ਬੀਚਾਰੁ॥
ਕਹੁ ਨਾਨਕ ਜਿਸੁ ਕਿਰਪਾ ਕਰੈ॥ ਨਿਹਚਲ ਥਾਨੁ ਸਾਧਸੰਗਿ ਤਰੈ॥੮॥੪॥

(ਗਉੜੀ ਮ: ੫, ਪੰਨਾ ੨੩੭)

ਸੁਖਾਂ ਦੇ ਅਸਥਾਨ ਨੂੰ ਅੱਗੇ ਬੈਕੁੰਠ ਕਹਿੰਦੇ ਸਨ। ਸਤਿਗੁਰੂ ਆਪਣੇ ਬੈਕੁੰਠ ਦਾ ਨਕਸ਼ਾ ਬੰਨ੍ਹਦੇ ਹਨ :-

ਬੈਕੁੰਠ ਨਗਰੁ ਜਹਾ ਸੰਤ ਵਾਸਾ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ॥੧॥
ਸੁਣਿ ਮਨ ਤਨ ਤੁਝੁ ਸੁਖੁ ਦਿਖਲਾਵਉ॥
ਹਰਿ ਅਨਿਕ [15]ਬਿੰਜਨ ਤੁਝੁ ਭੋਗ ਭੁੰਚਾਵਉ॥੧॥ ਰਹਾਉ॥
ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ॥ ਅਚਰਜ ਸਾਦ ਤਾ ਕੇ ਬਰਨੇ ਨ ਜਾਹੀ॥੨॥
ਲੋਭੁ ਮੂਆ ਤ੍ਰਿਸਨਾ ਬੁਝਿ ਥਾਕੀ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ॥੩॥
ਜਨਮ ਜਨਮ ਕੇ ਭੈ ਮੋਹ ਨਿਵਾਰੇ॥ ਨਾਨਕ ਦਾਸ ਪ੍ਰਭ ਕਿਰਪਾ ਧਾਰੇ॥੪॥੨੧॥੨੭॥

(ਸੂਹੀ ਮ: ੫, ਪੰਨਾ ੭੪੨)

ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ॥੨॥

(ਸੂਹੀ ਮ: ੫, ਪੰਨਾ ੭੪੯)

ਅਠਸਠਿ ਤੀਰਥ ਜਹ ਸਾਧ ਪਗ ਧਰਹਿ॥
ਤਹ ਬੈਕੁੰਠੁ ਜਹ ਨਾਮੁ ਉਚਰਹਿ॥ (ਰਾਮਕਲੀ ਮ: ੫, ਪੰਨਾ ੮੯੦)

ਨਿਰੰਕਾਰ ਵਿਚ ਅਤੁਟ ਲਿਵ ਲਗਣਾ ਹੀ ਮੁਕਤੀ ਹੈ।

ਸੋ ਜਨੁ ਮੁਕਤੁ ਜਿਸੁ ਏਕ ਲਿਵ ਲਾਗੀ ਸਦਾ ਰਹੈ ਹਰਿ ਨਾਲੇ॥

(ਬਿਲਾਵਲੁ ਮ: ੩, ਪੰਨਾ ੭੯੬)

ਇਹ ਤਾਂ ਦੱਸਣ ਦੀ ਲੋੜ ਨਹੀਂ ਜਾਪਦੀ ਕਿ ਸਦਾਚਾਰਕ ਔਗੁਣ ਉਸ ਅਵਸਥਾ ਦੇ ਨੇੜੇ ਨਹੀਂ ਫਟਕਦੇ ਤੇ ਸਾਰੇ ਹੀ ਸਦਾਚਾਰਕ ਗੁਣਾਂ ਦਾ ਪੁਰਸ਼ ਸੋਮਾ ਬਣ ਜਾਂਦਾ ਹੈ।

ਕਾਮ ਕ੍ਰੋਧ ਮਾਇਆ ਮਦ ਮਸਤਰ ਏ ਖੇਲਤ ਸਭਿ ਜੂਐ ਹਾਰੇ॥
ਸਤੁ ਸੰਤੋਖ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ॥੧॥
ਜਨਮ ਮਰਨ ਚੂਕੇ ਸਭਿ ਭਾਰੇ॥

---

੧੫. ਬਿੰਜਨ= ਚੰਗੇ ਚੰਗੇ ਖਾਣੇ। ਚਾਵਲ।

ਮਿਲਤ ਸੰਗਿ ਭਇਓ ਮਨੁ ਨਿਰਮਲੁ ਗੁਰਿ ਪੂਰੈ ਲੈ ਖਿਨ ਮਹਿ ਤਾਰੇ॥ ੧॥ ਰਹਾਉ॥
ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ॥
ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭਿ ਜੀਅ ਸਮ੍ਾਰੇ॥ ੨॥
ਏਕੋ ਏਕੁ ਆਪਿ ਇਕੁ ਏਕੈ ਏਕੈ ਹੈ ਸਗਲਾ ਪਾਸਾਰੇ॥
ਜਪਿ ਜਪਿ ਹੋਏ ਸਗਲ ਸਾਧ ਜਨ ਏਕੁ ਨਾਮੁ ਧਿਆਇ ਬਹੁਤੁ ਉਧਾਰੇ॥ ੩॥

(ਆਸਾ ਮ: ੫, ਪੰਨਾ ੩੭੯)

ਮਿਥਿਆ ਨਾਹੀ ਰਸਨਾ ਪਰਸ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ॥
ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤਸੰਗਿ ਹੇਤ॥
ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦਾ॥
ਗੁਰ ਪ੍ਰਸਾਦਿ ਬਿਖਿਆ ਪਰਹਰੈ॥ ਮਨ ਕੀ ਬਾਸਨਾ ਮਨ ਤੇ ਟਰੈ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ॥ ੧॥

(ਗਉੜੀ ਸੁਖਮਨੀ ਮ: ੫, ਪੰਨਾ ੨੭੪)

ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ॥ ਸੰਤ ਜਨਾ ਕੈ ਹਿਰਦੈ ਸਭਿ ਧਰਮ॥
ਸੰਤ ਜਨਾ ਸੁਨਹਿ ਸੁਭ ਬਚਨ॥ ਸਰਬ ਬਿਆਪੀ ਰਾਮ ਸੰਗਿ ਰਚਨ॥
ਜਿਨਿ ਜਾਤਾ ਤਿਸ ਕੀ ਇਹ ਰਹਤ॥ ਸਤਿ ਬਚਨ ਸਾਧੂ ਸਭਿ ਕਹਤ॥

(ਗਉੜੀ ਸੁਖਮਨੀ ਮ: ੫, ਪੰਨਾ ੨੯੪)

ਸਮੁੱਚੇ ਤੌਰ ਪੁਰ ਇਹ ਸ਼ਬਦ ਉਸ ਸਮੇਂ ਦੀ ਆਤਮਕ ਅਵਸਥਾ ਦਾ ਨਕਸ਼ਾ ਖਿੱਚਦਾ ਹੈ।

ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ॥
ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ॥ ੧॥
ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ॥
ਹਮ ਛੂਟੇ ਅਬ ਉਨ੍ਾ ਤੇ ਓਇ ਹਮ ਤੇ ਛੂਟੇ॥ ੧॥ ਰਹਾਉ॥
ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ॥
ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥ ੨॥
ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥
ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ॥ ੩॥
ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ॥
ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ॥ ੪॥ ੧੭॥ ੧੧੯॥ (ਆਸਾ ਮ: ੫, ਪੰਨਾ ੪੦੦)

ਪਰਮ ਪਦ ਵਿਚ ਪੁਜ ਕੇ ਕਰਮ ਹਉਮੈ ਦੇ ਆਸਰੇ ਨਹੀਂ ਰਹਿੰਦੇ। ਮੈਂ ਤੇ ਮੇਰੀ ਦਾ ਖ਼ਿਆਲ ਰਹਿ ਜਾਂਦਾ ਹੈ ਇਸ ਲਈ—

ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥ (ਗਉੜੀ ਸੁਖਮਨੀ ਮ: ੫, ਪੰਨਾ ੨੭੩)

***ਪਰਉਪਕਾਰੁ ਨਿਤ ਚਿਤਵਤੇ ਨਾਹੀ ਕਿਛੁ ਪੋਚ॥੨॥*** (ਬਿਲਾਵਲੁ ਮ: ੫, ਪੰਨਾ ੮੧੫)

ਅੱਗੇ ਜਾ ਕੇ ਜਦੋਂ ਪਰਮ ਪਦ ਤੇ ਪੁਜਣ ਦੇ ਸਾਧਨਾਂ ਤੇ ਵਿਚਾਰ ਕੀਤੀ ਜਾਏਗੀ ਤਾਂ ਹੋਰ ਲੱਖਣ ਵੀ ਇਸ ਪਦ ਦੇ ਦੱਸੇ ਜਾਣਗੇ, ਹਾਲਾਂ ਕੁਝ ਇਕ ਨਕਸ਼ਾ ਬੰਨ੍ਹ ਕੇ ਇਹਨੂੰ ਇੱਥੇ ਹੀ ਛੱਡਦੇ ਹਾਂ। ਪਰ ਇਸ ਵਿਚਾਰ ਦੇ ਖਤਮ ਕਰਨ ਤੋਂ ਪਹਿਲੋਂ ਇਕ ਸ਼ੰਕੇ ਦਾ ਉੱਤਰ ਦੇਣਾ ਜ਼ਰੂਰੀ ਹੈ ਜੋ ਕਈ ਗੁਰਬਾਣੀ ਦੇ ਪਾਠੀਆਂ ਦੇ ਮਨ ਵਿਚ ਉਪਜ ਸਕਦਾ ਹੈ। ਉਨ੍ਹਾਂ ਨੂੰ ਕਈ ਐਸੇ ਸ਼ਬਦ ਯਾਦ ਆ ਜਾਣਗੇ ਜਿਨ੍ਹਾਂ ਵਿਚ ਜੀਵ ਨੂੰ ਨਿਰੰਕਾਰ ਤੋਂ ਭਿੰਨ ਨਹੀਂ ਦੱਸਿਆ। ਜੇ ਉਹ ਗਹੁ ਨਾਲ ਉਨ੍ਹਾਂ ਸ਼ਬਦਾਂ ਨੂੰ ਪੜ੍ਹਨਗੇ ਤਾਂ ਪਤਾ ਲਗੇਗਾ ਕਿ ਹਰੀ ਜਨਾਂ, ਗੁਰਮੁਖਾਂ, ਸਾਧਾਂ, ਸੰਤਾਂ, ਬ੍ਰਹਮ ਗਿਆਨੀਆਂ ਨੂੰ ਹਰੀ ਰੂਪ ਕਿਹਾ ਗਿਆ ਹੈ। ਤੇ ਜਦੋਂ ਪਰਮ ਪਦ ਨੂੰ ਪੁਜੇ ਹੋਏ ਮਨੁੱਖਾਂ ਦਾ ਨੁਕਤਾ-ਨਿਗਾਹ ਬਿਆਨ ਕੀਤਾ ਹੈ ਤਾਂ ਕਿਹਾ ਹੈ ਕਿ ਉਹ ਨਿਰੰਕਾਰ ਦੇ ਸਿਵਾ ਹੋਰ ਕੁਝ ਨਹੀਂ ਵੇਖਦੇ। ਇਕ ਸਾਇੰਸਵੇਤਾ ਇਹ ਕਹਿੰਦਾ ਹੈ ਕਿ ਰੰਗ ਕੋਈ ਸ਼ੈ ਨਹੀਂ। ਇਹ [੧੬]ਅਲੈਕਟ੍ਰੋਮੈਗਨੈਟਿਕ ਲਹਿਰਾਂ ਦਾ ਇਕ ਕੌਤਕ ਹੈ। ਪਰ ਇਹ ਨਾ ਆਮ ਪੁਰਸ਼ਾਂ ਦੀ ਸਮਝ ਹੈ ਨਾ ਉਨ੍ਹਾਂ ਦਾ ਨੁਕਤਾ-ਨਿਗਾਹ ਹੈ। ਸਾਇੰਸਵੇਤਾ ਨਿਰੋਲ ਸੱਚ ਕਹਿ ਰਿਹਾ ਹੈ ਪਰ ਆਮ ਪੁਰਸ਼ਾਂ ਪੁਰ ਇਹ ਸਚਾਈ ਤਦੋਂ ਹੀ ਉਘੜੇਗੀ ਜਦੋਂ ਉਹ ਸਾਇੰਸ ਪਰਤਾਵਿਆਂ ਸਹਿਤ ਪੜ੍ਹ ਲੈਣਗੇ। ਇਸੇ ਤਰ੍ਹਾਂ ਬ੍ਰਹਮਗਿਆਨੀ ਦੇ ਮਹਿਸੂਸਾਤ ਤੇ ਭਾਵ ਸੁਣ ਕੇ ਅਸੀਂ ਇਹ ਨਹੀਂ ਕਹਿ ਸਕਦੇ 'ਬ੍ਰਹਮ ਗਿਆਨੀ ਇਕ ਮਨੁੱਖ ਹੈ ਇਸ ਲਈ ਸਾਰੇ ਮਨੁੱਖ ਬ੍ਰਹਮ ਗਿਆਨੀ ਹਨ'। ਇਤਿਹਾਸ ਵਿਚ ਪ੍ਰਸਿੱਧ ਸਾਖੀ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਭਗਤ ਕਾਨ੍ਹੇ ਦਾ ਇਹ ਸ਼ਬਦ ਦਰਜ ਕਰਨੋਂ ਨਾਹ ਕਰ ਦਿੱਤੀ :-

***ਮੈਂ ਓਹੀ ਰੇ॥ ਮੈਂ ਓਹੀ ਰੇ॥***
***ਜਾ ਕਉ ਸੁਰ ਨਰ ਮੁਨਿ ਜਨ ਖੋਜਤ ਭੇਦ ਨ ਪਾਵਤ ਕੋਈ ਰੇ॥***

ਹਰ ਇਕ ਜੀਵ-ਆਤਮਾ ਬ੍ਰਹਮ ਰੂਪ ਹੋ ਸਕਦੀ ਹੈ ਪਰ ਇਸ ਮੈਲ-ਭਰੀ ਹਾਲਤ ਵਿਚ ਉਹ ਬ੍ਰਹਮ ਨਹੀਂ। ਹਾਂ ਪਰ ਨਿਰਮਲ ਨਿਰੰਕਾਰੀ ਜੋਤ ਉਹਦੇ ਅੰਦਰ ਵੀ ਹੈ।

❄ ❄ ❄

---

੧੬. ਬਿਜਲੀ ਯਾ ਚੁੰਬਕੀ ਲਹਿਰਾਂ।

# ਪਰਮ ਪਦ ਦੀ ਪ੍ਰਾਪਤੀ ਕਿਵੇਂ ਹੋਵੇ?

ਅਸੀਂ ਹੁਣ ਉਨ੍ਹਾਂ ਲੋਕਾਂ ਦੇ ਖਿਆਲਾਂ ਪੁਰ ਵਧੀਕ ਵਿਚਾਰ ਨਹੀਂ ਕਰਾਂਗੇ ਜਿਹੜੇ ਸਰੀਰ ਦੇ ਨਾਸ਼ ਨਾਲ ਹੀ ਸ਼ਖਸੀਅਤ ਦਾ ਵੀ ਨਾਸ਼ ਮੰਨਦੇ ਹਨ। ਉਨ੍ਹਾਂ ਦਾ ਮੁੱਖ ਮਨੋਤੱਵ ਸਰੀਰਕ ਅਰੋਗਤਾ ਤੇ ਸਰੀਰਕ ਵਿਸ਼ਿਆਂ ਦੇ ਭੋਗ ਤੋਂ ਉਚੇਰਾ ਨਹੀਂ ਹੋ ਸਕਦਾ। ਜੇ ਵਧੀਕ ਤੋਂ ਵਧੀਕ ਛਾਲ ਮਾਰਨਗੇ ਤਾਂ ਇਹ ਸੰਕਲਪ ਪ੍ਰਗਟ ਕਰ ਦੇਣਗੇ ਕਿ ਸਾਰੇ ਮਨੁੱਖ ਦੇਹ ਅਰੋਗ ਤੇ ਪਦਾਰਥਾਂ ਦੀ ਬਹੁਲਤਾ ਵਾਲੇ ਹੋ ਜਾਣ। ਪਰ ਇਸ ਪ੍ਰਯੋਜਨ ਦਾ ਪ੍ਰਚਾਰ ਕਰਦੇ ਹੋਏ ਜਾਂ ਇਹਦੇ ਲਈ ਯਤਨ ਕਰਦੇ ਹੋਏ ਇਸ ਗੱਲ ਦਾ ਖਾਸ ਖਿਆਲ ਰਖਣਗੇ ਕਿ ਆਪਣੇ ਸੁਖਾਂ ਨੂੰ ਠੇਸ ਨ ਲਗੇ। ਤੇ ਜਿਸ ਭਾਈਚਾਰਕ ਪ੍ਰਬੰਧ ਵਿਚ ਆਪਣੇ ਸੁਖ ਥਿਰ ਰਹਿੰਦੇ ਦਿੱਸਣ ਉਹਨੂੰ ਕਾਇਮ ਰੱਖਣ ਲਈ ਜਬਰ ਤੋਂ ਵੀ ਕੰਮ ਲੈਣੋਂ ਨਹੀਂ ਸੰਗਦੇ। ਆਪਣੇ ਆਪ ਨੂੰ ਦੂਜੇ ਮਨੁੱਖਾਂ ਜਾਂ ਕੌਮਾਂ ਨਾਲੋਂ ਚੰਗੇਰਾ ਮੰਨਦੇ ਹਨ ਤੇ ਉਸ ਵੱਡਪੁਣੇ ਨੂੰ ਕਾਇਮ ਰਖਣ ਲਈ ਦੂਜਿਆਂ ਤੇ ਜ਼ੁਲਮ ਕਰਨੋਂ ਸੰਗਦੇ ਨਹੀਂ, ਸਗੋਂ ਇਸਨੂੰ ਜਾਇਜ਼ ਸਮਝਦੇ ਹਨ।

ਦੂਜੇ ਉਹ ਲੋਕ ਹਨ ਜੋ ਰੂਹ ਦੀ ਹਸਤੀ ਨੂੰ ਮੰਨਦੇ ਹਨ ਪਰ ਜਿਨ੍ਹਾਂ ਨੇ ਨਿਰੰਕਾਰ ਨੂੰ ਇਕ ਸਭ ਤੋਂ ਵੱਖਰੀ ਹਸਤੀ ਥਾਪਿਆ ਹੋਇਆ ਹੈ, ਜਿਹੜਾ ਆਪਣੇ ਅਵਤਾਰਾਂ ਜਾਂ ਪੈਗੰਬਰਾਂ ਦੀ ਰਾਹੀਂ ਮਨੁੱਖੀ ਰੂਹਾਂ ਦੀ ਅਗਵਾਈ ਲਈ ਹੁਕਮ ਘਲਦਾ ਹੈ। ਫਿਰ ਆਪਣੀ ਸ਼ਖਸੀਅਤ ਨੂੰ ਨਿਰੰਕਾਰ ਦੇ ਹੁਕਮ ਮੰਨ ਕੇ ਸਵਰਗ ਜਾਂ ਬਹਿਸ਼ਤ ਵਿਚ ਪੁਚਾਣਾ ਚਾਹੁੰਦੇ ਹਨ। ਇਸ ਲਈ ਜਿਨ੍ਹਾਂ ਕਰਮਾਂ ਨੂੰ ਆਪ ਚੰਗਾ ਸਮਝਦੇ ਹਨ ਉਹ ਜ਼ਬਰਦਸਤੀ ਦੂਜਿਆਂ ਪਾਸੋਂ ਕਰਾਣਾ ਬੁਰਾ ਨਹੀਂ ਮੰਨਦੇ ਸਗੋਂ ਪੁੰਨ ਸਮਝਦੇ ਹਨ। ਨਾਲ ਹੀ ਇਹ ਵੀ ਮੰਨਦੇ ਹਨ ਕਿ ਰੂਹ ਦੀ ਸ੍ਰਿਸ਼ਤ ਵਿਚ ਹੀ ਬਦੀ ਹੈ। ਮਨ ਤਾਂ ਬੁਰੇ ਪਾਸੇ ਜਾਂਦਾ ਹੀ ਰਹੇਗਾ। ਉਨ੍ਹਾਂ ਬੁਰਾਈਆਂ ਦੇ ਫਲ ਤੋਂ ਬਚਨ ਲਈ ਪ੍ਰਾਸਚਿਤ ਕਰਮ ਕਰਦੇ ਹਨ ਤੇ ਸਵਰਗ ਵਿਚ ਜਾਣ ਲਈ ਹੋਰ ਕਈ ਯੋਗ ਆਦਿ ਚੰਗੇ ਕਰਮ ਕਰਦੇ ਹਨ। ਇਨ੍ਹਾਂ ਦੇ ਕਰਮਾਂ ਦਾ ਮਨੋਰਥ ਇਹ ਨਹੀਂ ਹੁੰਦਾ ਕਿ ਇਨ੍ਹਾਂ ਦੀ ਰਾਹੀਂ ਆਪਣੇ ਸੁਭਾਉ ਵਿਚ ਤਬਦੀਲੀ ਪੈਦਾ ਕਰਨੀ ਹੈ। ਇਹ ਕਰਮਾਂ ਨੂੰ ਜ਼ਰੀਆ ਨਹੀਂ ਸਮਝਦੇ ਇਹ ਉਨ੍ਹਾਂ ਨੂੰ ਹੀ ਅਵਧੀ ਸਮਝਦੇ ਹਨ। ਇਸ ਲਈ ਤੀਰਥ ਯਾਤਰਾ, ਦਾਨ, ਪੁੰਨ ਆਦਿ ਕਰਮ ਕਦੀ ਕਦੀ ਅੱਗਾ ਸੰਵਾਰਨ ਲਈ ਜਾ ਕਰਦੇ ਹਨ ਪਰ ਜ਼ਿੰਦਗੀ ਦੇ ਸਾਰੇ ਰਵੱਈਏ ਨੂੰ ਬਦਲਣਾ, ਖੁਦੀ ਦਾ ਨਾਸ਼ ਕਰਨਾ, ਮੈਂ ਮੇਰੀ ਨੂੰ ਛੱਡਣਾ, ਇਹ ਗੱਲਾਂ ਕਦੀ ਉਨ੍ਹਾਂ ਦੇ ਖਿਆਲ ਵਿਚ ਵੀ ਨਹੀਂ ਆਈਆਂ। ਬਾਹਰਲੇ ਭੇਖ, ਮਸ਼ੀਨਾਂ ਵਾਂਗ ਕਰਮ ਇਨ੍ਹਾਂ ਤੇ

ਹੀ ਜ਼ੋਰ ਦੇਂਦੇ ਰਹਿੰਦੇ ਹਨ। ਇਨ੍ਹਾਂ ਸਿਧਾਂਤਾਂ ਬਾਬਤ ਸਤਿਗੁਰੂ ਫੁਰਮਾਉਂਦੇ ਹਨ।

*ਹਠੁ ਨਿਗ੍ਰਹੁ ਕਰਿ ਕਾਇਆ ਛੀਜੈ॥ ਵਰਤੁ ਤਪਨੁ ਕਰਿ ਮਨੁ ਨਹੀ ਭੀਜੈ॥*
*ਰਾਮ ਨਾਮ ਸਰਿ ਅਵਰੁ ਨ ਪੂਜੈ॥ ੧॥*
*ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ॥*
*ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ॥ ੧॥ ਰਹਾਉ॥*
*ਵਾਦੁ ਪੜੈ ਰਾਗੀ ਜਗੁ ਭੀਜੈ॥ ਤ੍ਰੈ ਗੁਣ ਬਿਖਿਆ ਜਨਮਿ ਮਰੀਜੈ॥*
*ਰਾਮ ਨਾਮ ਬਿਨੁ ਦੂਖੁ ਸਹੀਜੈ॥ ੨॥*
*ਚਾੜਸਿ ਪਵਨੁ ਸਿੰਘਾਸਨੁ ਭੀਜੈ॥ ਨਿਉਲੀ ਕਰਮ ਖਟੁ ਕਰਮ ਕਰੀਜੈ॥*
*ਰਾਮ ਨਾਮ ਬਿਨੁ ਬਿਰਥਾ ਸਾਸੁ ਲੀਜੈ॥ ੩॥*
*ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ॥*
*ਅੰਤਰਿ ਚੋਰੁ ਕਿਉ ਸਾਦੁ ਲਹੀਜੈ॥ ਗੁਰਮੁਖਿ ਹੋਇ ਕਾਇਆ ਗੜੁ ਲੀਜੈ॥ ੪॥*
*ਅੰਤਰਿ ਮੈਲੁ ਤੀਰਥ ਭਰਮੀਜੈ॥ ਮਨੁ ਨਹੀ ਸੂਚਾ ਕਿਆ ਸੋਚ ਕਰੀਜੈ॥*
*ਕਿਰਤੁ ਪਇਆ ਦੋਸੁ ਕਾ ਕਉ ਦੀਜੈ॥ ੫॥*
*ਅੰਨੁ ਨ ਖਾਹਿ ਦੇਹੀ ਦੁਖੁ ਦੀਜੈ॥ ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ॥*
*ਮਨਮੁਖਿ ਜਨਮੈ ਜਨਮਿ ਮਰੀਜੈ॥ ੬॥* (ਰਾਮਕਲੀ ਮ: ੧ ਅਸਟਪਦੀਆ, ਪੰਨਾ ੯੦੫)

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥ ੧॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥*
*ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥*
*ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥ ੨॥*
*ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥ ੩॥*
*ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥*
*ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥ ੪॥*
*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥*
*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥ ੫॥*
*ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥*
*ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥ ੬॥*
*ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥*
*ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥ ੭॥*
*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*

*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥੮॥*
*ਤੇਰੋ ਸੇਵਕੁ ਇਹ ਰੰਗਿ ਮਾਤਾ॥*
*ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ*
*ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ ਰਹਾਉ ਦੂਜਾ॥੧॥੩॥*

(ਸੋਰਠਿ ਮ: ੫ ਘਰੁ ੨ ਅਸਟਪਦੀਆ, ਪੰਨਾ ੬੪੧)

ਨਿਰਾ ਭੇਖ ਧਾਰਨ ਨਾਲ ਕੁਝ ਨਹੀਂ ਬਣਦਾ। ਮਾਇਆ ਦੀਆਂ ਫਸਾਵਟਾਂ ਤੋਂ ਬਚਨ ਵਿਚ ਸਿੱਧੀ ਹੈ।

*ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥*
*ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥*
*[1]ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੧॥*
*ਗਲੀ ਜੋਗੁ ਨ ਹੋਈ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥੧॥ ਰਹਾਉ॥*
*ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥*
*ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੨॥*
*ਸਤਿਗੁਰੁ ਭੇਟੈ ਤੇ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥*
*ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੩॥*
*ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥*
*ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੋਗਤਿ ਤਉ ਪਾਈਐ॥੪॥੧॥੮॥*

(ਸੂਹੀ ਮ: ੧ ਘਰ ੭, ਪੰਨਾ ੭੩੦)

*ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ॥*
*ਵਰਮੀ ਮਾਰੀ ਸਾਪੁ ਨ ਮਰੈ ਤਿਉ ਨਿਗੁਰੇ ਕਰਮ ਕਮਾਹਿ॥* (ਸਲੋਕ ਮ: ੩, ਪੰਨਾ ੫੮੮)

ਸੁਚ, ਤੀਰਥ ਇਸ਼ਨਾਨ ਆਦਿ ਕਰਮ ਅੰਦਰ ਦੀ ਮੈਲ ਨੂੰ ਨਹੀਂ ਧੋ ਸਕਦੇ।

*ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ॥*
*ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ॥੧॥*
*ਗੋਵਿੰਦ ਭਜਨ ਕੀ ਮਤਿ ਹੈ ਹੋਰਾ॥*
*ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ॥੧॥ ਰਹਾਉ॥*
*ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ॥*

---

੧. ਅੰਜਨ= ਮਾਇਆ, ਨਿਰੰਜਨਿ ਰਹੀਐ= ਨਿਰੰਕਾਰ ਵਿਚ ਰਹੀਐ ਭਾਵ ਮਾਇਆ ਤੋਂ ਘਿਰੇ ਹੋਏ ਚਿਤ ਨੂੰ ਨਿਰੰਕਾਰ ਵਿਚ ਰਖੀਐ।

*ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ ॥ ੨ ॥*
*ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥*
*ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ ॥ ੩ ॥*
*ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤਕਾਲੇ ॥*
*ਸਤਿ ਸਤਿ ਸਤਿ ਨਾਨਕਿ ਕਹਿਆ ਅਪਨੈ ਹਿਰਦੈ ਦੇਖੁ ਸਮਾਲੇ ॥ ੪ ॥ ੩ ॥ ੪੨ ॥*

(ਆਸਾ ਮ: ੫, ਪੰਨਾ ੩੮੧)

ਜਪ, ਤਪ ਆਦਿ ਕਰਮ ਵੀ ਹਉਮੈ ਦੀ ਕੰਧ ਨੂੰ ਤੋੜਦੇ ਨਹੀਂ ਸਗੋਂ ਬਾਜ਼ੀਆਂ ਹਾਲਤਾਂ ਵਿਚ ਹੋਰ ਪੱਕਾ ਕਰਦੇ ਹਨ।

*ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ ॥*
*ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ ॥* (ਬਿਹਾਗੜਾ ਮ: ੫, ਪੰਨਾ ੫੪੫)

*[੨]ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥*
*ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥ ਸਗਲ ਤਿਆਗਿ ਬਨ ਮਧੇ ਫਿਰਿਆ ॥*
*ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥ ਪੁੰਨ ਦਾਨ ਹੋਮੇ ਬਹੁ ਰਤਨਾ ॥*
*ਸਰੀਰੁ ਕਟਾਇ ਹੋਮੈ ਕਰਿ ਰਾਤੀ ॥ ਵਰਤ ਨੇਮ ਕਰੈ ਬਹੁ ਭਾਤੀ ॥*
*ਨਹੀ ਤੁਲਿ ਰਾਮ ਨਾਮ ਬੀਚਾਰ ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥ ੧ ॥*
*ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥ ਮਹਾ ਉਦਾਸੁ ਤਪੀਸਰੁ ਥੀਵੈ ॥*
*ਅਗਨਿ ਮਾਹਿ ਹੋਮਤ ਪਰਾਨ ॥ ਕਨਿਕ ਅਸ੍ਵ ਹੈਵਰ ਭੂਮਿ ਦਾਨ ॥*
*ਨਿਉਲੀ ਕਰਮ ਕਰੈ ਬਹੁ ਆਸਨ ॥ ਜੈਨ ਮਾਰਗ ਸੰਜਮ ਅਤਿ ਸਾਧਨ ॥*
*ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥ ਤਉ ਭੀ ਹਉਮੈ ਮੈਲੁ ਨ ਜਾਵੈ ॥*

(ਗਉੜੀ ਸੁਖਮਨੀ ਮ: ੫, ਪੰਨਾ ੨੬੫)

---

੨. But let us not forget that the theology is symbolic knowledge whereas the experience is intimate knowledge. And as laughter cannot be compelled by the scientific exposition of the structure of a joke, so a philosophic discussion of the attributes of God (or an impersonal substitute) is likely to miss the intimate response of the spirit which is the central point of the religious experience. (Eddington, Page 323).

"ਪਰ ਸਾਨੂੰ ਇਹ ਭੁਲਣਾ ਨਹੀਂ ਚਾਹੀਦਾ ਕਿ ਧਾਰਮਕ ਪੁਸਤਕਾਂ ਦਾ ਪੜ੍ਹ ਲੈਣਾ ਲਫ਼ਜ਼ੀ ਗਿਆਨ ਹੈ ਹਾਲਾਂਕਿ ਤਜਰਬਾ ਅੰਤ੍ਰੀਵ ਗਿਆਨ ਹੈ। ਤੇ ਜਿਸ ਤਰ੍ਹਾਂ ਕਿਸੇ ਮਖੌਲ ਦੀ ਬਣਤਰ ਦਾ ਵਿਗਿਆਨਿਕ ਬਿਆਨ ਹਾਸਾ ਨਹੀਂ ਉਤਪੰਨ ਕਰ ਸਕਦਾ ਇਕੁਰ ਹੀ ਨਿਰੰਕਾਰ (ਜਾਂ ਸ਼ਖਸੀਅਤ ਹੀਨ ਇਵਜ਼ੀ) ਦੇ ਗੁਣਾਂ ਪੁਰ ਮਨੋਵਿਗਿਆਨਕ ਚਰਚਾ ਅਗਲਬਨ ਆਤਮਾ ਦੀ ਉਸ ਅੰਤ੍ਰੀਵ ਛੋਹ ਤੋਂ ਖਾਲੀ ਰਹੇਗੀ ਜਿਹੜੀ ਛੋਹ ਕਿ ਧਾਰਮਕ ਤਜਰਬੇ ਦਾ ਕੇਂਦਰੀ ਨੁਕਤਾ ਹੈ।"

ਪੁਨ :

*ਮਨ ਕਾਮਨਾ ਤੀਰਥ ਦੇਹ ਛੁਟੈ॥ ਗਰਬੁ ਗੁਮਾਨੁ ਨ ਮਨ ਤੇ ਹੁਟੈ॥*
*ਸੋਚ ਕਰੈ ਦਿਨਸੁ ਅਰੁ ਰਾਤਿ॥ ਮਨ ਕੀ ਮੈਲੁ ਨ ਤਨ ਤੇ ਜਾਤਿ॥*
*ਇਸੁ ਦੇਹੀ ਕਉ ਬਹੁ ਸਾਧਨਾ ਕਰੈ॥ ਮਨ ਤੇ ਕਬਹੂ ਨ ਬਿਖਿਆ ਟਰੈ॥*
*ਜਲਿ ਧੋਵੈ ਬਹੁ ਦੇਹ ਅਨੀਤਿ॥ ਸੁਧ ਕਹਾ ਹੋਇ ਕਾਚੀ ਭੀਤਿ॥*

(ਗਉੜੀ ਸੁਖਮਨੀ ਮ: ੫, ਪੰਨਾ ੨੬੫)

*ਕੋਟਿ ਕਰਮ ਕਰੈ ਹਉ ਧਾਰੇ॥ ਸ੍ਰਮੁ ਪਾਵੈ ਸਗਲੇ ਬਿਰਥਾਰੇ॥*
*ਅਨਿਕ ਤਪਸਿਆ ਕਰੇ ਅਹੰਕਾਰ॥ ਨਰਕ ਸੁਰਗ ਫਿਰਿ ਫਿਰਿ ਅਵਤਾਰ॥*
*ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ॥ ਹਰਿ ਦਰਗਹ ਕਹੁ ਕੈਸੇ ਗਵੈ॥*

(ਗਉੜੀ ਸੁਖਮਨੀ ਮ: ੫, ਪੰਨਾ ੨੭੮)

ਕਰਮਾਂ ਦੁਆਰਾ ਸਹਜ ਨਹੀਂ ਉਪਜਦੀ।

[੩]*ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥*
*ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥*
*ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥*
*ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥*
*ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ॥ ੧੮॥*

(ਰਾਮਕਲੀ ਮ: ੩ ਅਨੰਦੁ, ਪੰਨਾ ੯੧੯)

*ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ॥ ੨॥*

(ਸੋਰਠਿ ਮ: ੩, ਪੰਨਾ ੬੦੨)

ਕਈ ਸੱਜਣ ਇਕ ਹੋਰ ਰਾਹ ਫੜਦੇ ਹਨ। ਉਹ ਕਾਰ-ਵਿਹਾਰ ਤਿਆਗ ਕੇ ਜੰਗਲਾਂ ਵਿਚ ਜਾ ਬਹਿੰਦੇ ਹਨ ਤੇ ਉੱਥੇ ਤਪ, ਹਠ, ਪਾਠ ਜਾਪ ਆਦਿ ਕਰਕੇ ਪਰਮ

---

੩. We must be free from the unchecked sway, both of our instincts and of all external moral codes before we can set reason free to do its work in the ethical sphere. Only when it has done its work on the experience of life do we attain anything like wisdom. And only when harmony of mind and conduct is attained is the higher virtue realized. (Tansley, Page 198)

"ਸਾਨੂੰ ਦੋਹਾਂ ਤੋਂ ਆਜ਼ਾਦ ਹੋਣਾ ਪਵੇਗਾ, ਸੁਭਾਵਾਂ ਦੇ ਬੇਰੋਕ ਰਾਜ ਤੋਂ ਅਰਥਾਤ ਪਸ਼ੂ ਬ੍ਰਿਤੀ ਦੇ ਜਜ਼ਬਿਆਂ ਤੋਂ ਅਤੇ ਬਾਹਰਲੇ ਇਖਲਾਕੀ ਜ਼ਾਬਤਿਆਂ ਦੀ ਅਧੀਨਗੀ ਤੋਂ ਤਦੋਂ ਹੀ ਅਸੀਂ ਵਿਚਾਰ ਨੂੰ ਇਖਲਾਕੀ ਸੰਸਾਰ ਵਿਚ ਕੰਮ ਕਰਨ ਲਈ ਆਜ਼ਾਦ ਕਰ ਸਕਾਂਗੇ। ਜਦੋਂ ਵਿਚਾਰ ਜੀਵਨ ਦੇ ਤਜਰਬੇ ਦੀ ਨੀਂਹ ਪੁਰ ਕੰਮ ਕਰੇਗੀ, ਤਦੋਂ ਹੀ ਸਾਨੂੰ ਅਸਲ ਸਿਆਣਪ ਪ੍ਰਾਪਤ ਹੋਵੇਗੀ ਤੇ ਜਦੋਂ ਮਨ ਦੇ ਵਿਚਾਰ ਤੇ ਕਰਮ ਇਕ ਸੁਰ ਹੋ ਜਾਣਗੇ ਨਿਰਾ ਜਦੋਂ ਹੀ ਅਸੀਂ ਉਚੇਰੀ ਨੇਕੀ ਦੇ ਦਰਸ਼ਨ ਕਰਾਂਗੇ।

ਪਦ ਨੂੰ ਪਹੁੰਚਣਾ ਚਾਹੁੰਦੇ ਹਨ। ਸਿੱਧ ਗੁਰੂ ਜੀ ਨੂੰ ਕਹਿੰਦੇ ਹਨ :-

*ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ॥*
*ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ॥*
*ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ॥*
*ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥੭॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੩੮)

ਜਿਸ ਦਾ ਉੱਤਰ ਗੁਰੂ ਜੀ ਇਹ ਦੇਂਦੇ ਹਨ :-

*ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ॥*
*ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥*
*ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ॥*
*ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੩੯)

ਗੁਰਮਤਿ ਇਹ ਹੈ ਕਿ ਸੰਸਾਰੀ ਕਾਰੋਬਾਰ ਕਰਦਾ ਹੋਇਆ ਮਨੁੱਖ ਗੁਰੂ ਦੀ ਸਿਖਿਆ ਦ੍ਰਿੜ੍ਹ ਕਰਕੇ ਸੰਸਾਰੀ ਅਜ਼ਮਾਇਸ਼ਾਂ ਪੁਰ ਗਾਲਬ ਹੋਵੇ। ਸਿੱਧਾਂ ਨੇ ਪ੍ਰਸ਼ਨ ਕੀਤਾ :-

*ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ॥*
*ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ॥* (ਰਾਮਕਲੀ ਮ:੧, ਸਿਧ ਗੋਸਟਿ, ਪੰਨਾ ੯੩੮)

ਤਾਂ ਗੁਰੂ ਜੀ ਨੇ ਉੱਤਰ ਦਿੱਤਾ :-

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥*
*ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥*
*ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥੫॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੩੮)

ਗ੍ਰਿਹਸਥ ਵਿਚ ਰਹਿ ਕੇ ਸਚੁ ਸੰਜਮ ਦੁਆਰਾ ਵਰਤੇ ਤੇ ਗੁਰੂ ਉਪਦੇਸ਼ ਦੁਆਰਾ ਆਪਣੀ ਵਰਤੋਂ ਕਰੇ, ਤਾਂ ਉਹ ਪਰਮ ਪਦਵੀ ਹਾਸਲ ਕਰ ਲੈਂਦਾ ਹੈ।

*ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ॥*
*ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ॥੧॥*
*ਮਨ ਰੇ ਗ੍ਰਿਹ ਹੀ ਮਾਹਿ ਉਦਾਸੁ॥*
*ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ॥੧॥ ਰਹਾਉ॥*
*ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ॥*

*ਹਰਿ ਕਾ ਨਾਮੁ ਧਿਆਈਐ ਸਤਸੰਗਤਿ ਮੇਲਿ ਮਿਲਾਇ॥ ੨॥* (ਸਿਰੀਰਾਗੁ ਮ: ੩, ਪੰਨਾ ੨੬)

ਸਤਿਗੁਰੂ ਜੀ ਦੱਸਦੇ ਹਨ ਕਿ ਤਿਆਗਣ ਜੋਗ ਅਸਲ ਵਿਚ ਕੀ ਹੈ।

*ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥ ੩॥*

(ਮਾਰੂ ਮ: ੫ ਅਸਟਪਦੀਆ, ਪੰਨਾ ੧੦੧੮)

*ਪ੍ਰਥਮੇ ਛੋਡੀ ਪਰਾਈ ਨਿੰਦਾ॥ ਉਤਰਿ ਗਈ ਸਭ ਮਨ ਕੀ ਚਿੰਦਾ॥*
*ਲੋਭੁ ਮੋਹੁ ਸਭੁ ਕੀਨੋ ਦੂਰਿ॥ ਪਰਮ ਬੈਸਨੋ ਪ੍ਰਭ ਪੇਖਿ ਹਜੂਰਿ॥ ੧॥*
*ਐਸੋ ਤਿਆਗੀ ਬਿਰਲਾ ਕੋਇ॥ ਹਰਿ ਹਰਿ ਨਾਮੁ ਜਪੈ ਜਨੁ ਸੋਇ॥ ੧॥ ਰਹਾਉ॥*
*ਅਹੰ ਬੁਧਿ ਕਾ ਛੋਡਿਆ ਸੰਗੁ॥ ਕਾਮ ਕ੍ਰੋਧ ਕਾ ਉਤਰਿਆ ਰੰਗੁ॥*
*ਨਾਮ ਧਿਆਏ ਹਰਿ ਹਰਿ ਹਰੇ॥ ਸਾਧ ਜਨਾ ਕੈ ਸੰਗਿ ਨਿਸਤਰੇ॥ ੨॥*
*ਬੈਰੀ ਮੀਤ ਹੋਏ ਸੰਮਾਨ॥ ਸਰਬ ਮਹਿ ਪੂਰਨ ਭਗਵਾਨ॥*
*ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ॥ ੩॥*
*ਕਰਿ ਕਿਰਪਾ ਜਿਸੁ ਰਾਖੈ ਆਪਿ॥ ਸੋਈ ਭਗਤੁ ਜਪੈ ਨਾਮ ਜਾਪ॥*
*ਮਨਿ ਪ੍ਰਗਾਸੁ ਗੁਰ ਤੇ ਮਤਿ ਲਈ॥ ਕਹੁ ਨਾਨਕ ਤਾ ਕੀ ਪੂਰੀ ਪਈ॥ ੪॥ ੨੭॥ ੪੦॥*

(ਭੈਰਉ ਮ: ੫, ਪੰਨਾ ੧੧੪੭)

*ਛੋਡਹੁ ਕਾਮ ਕ੍ਰੋਧੁ ਬੁਰਿਆਈ॥ ਹਉਮੈ ਧੰਧੁ ਛੋਡਹੁ ਲੰਪਟਾਈ॥*
*ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ॥ ੮॥*

(ਮਾਰੂ ਮ: ੧ ਸੋਲਹੇ, ਪੰਨਾ ੧੦੨੬)

*ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ॥*
*ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ॥ ੧॥*
*ਮਹਲ ਮਹਿ ਬੈਠੇ ਅਗਮ ਅਪਾਰ॥*
*ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ॥ ੧॥ ਰਹਾਉ॥*
*ਦੁਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ॥*
*ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤਸੰਗਤਿ ਗੁਰ ਪਿਆਰ॥ ੨॥*

(ਮਲਾਰ ਮ: ੧, ਪੰਨਾ ੧੨੫੫)

*ਤਿਹ ਜੋਗੀ ਕਉ ਜੁਗਤਿ ਨ ਜਾਨਉ॥*
*ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ॥ ੧॥ ਰਹਾਉ॥*
*ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥*
*ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥ ੧॥* (ਧਨਾਸਰੀ ਮ: ੯, ਪੰਨਾ ੬੮੫)

*ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ॥*
*ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ॥ ੧॥*

(ਆਸਾ ਮ: ੫, ਪੰਨਾ ੩੭੭)

ਅਸਲ ਗੱਲ ਜਿਸ ਤਰ੍ਹਾਂ ਉੱਪਰ ਦੱਸੀ ਜਾ ਚੁੱਕੀ ਹੈ ਇਹ ਹੈ ਕਿ ਨਿਰੰਕਾਰੀ ਜੋਤ, ਜੋ ਸਾਡੇ ਅੰਦਰ ਵਸਦੀ ਹੈ, ਉਸ ਨਾਲੋਂ ਸਾਨੂੰ ਹਉਮੈ ਨੇ ਨਿਖੇੜਿਆ ਹੋਇਆ ਹੈ, ਜਦ ਤੀਕ ਮਨ ਵਿਚ ਹਉਮੈ ਕਾਇਮ ਹੈ ਮਾਇਆ ਦਾ ਤਿਆਗ ਨਹੀਂ ਹੋ ਸਕਦਾ ਕਿਉਂਕਿ ਮਾਇਆ ਦਾ ਅਸਰ ਹਉਮੈ ਹੀ ਹੈ।

*ਨਾ ਮਨੁ ਮਰੈ ਨਾ ਮਾਇਆ ਮਰੈ॥*
*ਜਿਨਿ ਕਿਛੁ ਕੀਆ ਸੋਈ ਜਾਣੈ ਸਬਦੁ ਵੀਚਾਰਿ ਭਉ ਸਾਗਰੁ ਤਰੈ॥੧॥ਰਹਾਉ॥*

..... ..... ..... ..... ..... .....

*ਜਿਉ ਮਨੁ ਦੇਖਹਿ ਪਰ ਮਨੁ ਤੈਸਾ॥ ਜੈਸੀ ਮਨਸਾ ਤੈਸੀ ਦਸਾ॥*
*ਜੈਸਾ ਕਰਮੁ ਤੈਸੀ ਲਿਵ ਲਾਵੈ॥ ਸਤਿਗੁਰੁ ਪੂਛਿ ਸਹਜ ਘਰੁ ਪਾਵੈ॥੩॥*

(ਪ੍ਰਭਾਤੀ ਮ: ੧ ਅਸਟਪਦੀਆ, ਪੰਨਾ ੧੩੪੨)

ਤੇ ਜਦ ਤੀਕ ਮਨ ਵਿਚ ਹਉਮੈ ਕਾਇਮ ਹੈ, ਭਾਵੇਂ ਕਿੰਨੇ ਹੀ ਜਪ, ਤਪ, ਤੀਰਥ ਆਦਿ ਪੁੰਨ ਕਰੀ ਜਾਵੇ ਜਾਂ ਕਾਰ-ਵਿਹਾਰ ਤਿਆਗ ਕੇ ਜੰਗਲਾਂ ਵਿਚ ਪਿਆ ਫਿਰੇ ਪ੍ਰਾਪਤ ਕੁਝ ਨਹੀਂ ਹੋਣਾ।

*ਨਾ ਮਨੁ ਮਰੈ ਨਾ ਕਾਰਜੁ ਹੋਇ॥ ਮਨੁ ਵਸਿ ਦੂਤਾ ਦੁਰਮਤਿ ਦੋਇ॥*
*ਮਨੁ ਮਾਨੈ ਗੁਰ ਤੇ ਇਕੁ ਹੋਇ॥੧॥*
*ਨਿਰਗੁਣ ਰਾਮੁ ਗੁਣਹ ਵਸਿ ਹੋਇ॥ ਆਪੁ ਨਿਵਾਰਿ ਬੀਚਾਰੇ ਸੋਇ॥੧॥ਰਹਾਉ॥*
*ਮਨੁ ਭੂਲੋ ਬਹੁ ਚਿਤੈ ਵਿਕਾਰੁ॥ ਮਨੁ ਭੂਲੋ ਸਿਰਿ ਆਵੈ ਭਾਰੁ॥*
*ਮਨੁ ਮਾਨੈ ਹਰਿ ਏਕੰਕਾਰੁ॥੨॥*
*ਮਨੁ ਭੂਲੋ ਮਾਇਆ ਘਰਿ ਜਾਇ॥ ਕਾਮਿ ਬਿਰੂਧਉ ਰਹੈ ਨ ਠਾਇ॥*
*ਹਰਿ ਭਜੁ ਪ੍ਰਾਣੀ ਰਸਨ ਰਸਾਇ॥੩॥*
*ਗੈਵਰ ਹੈਵਰ ਕੰਚਨ ਸੁਤ ਨਾਰੀ॥ ਬਹੁ ਚਿੰਤਾ ਪਿੜ ਚਾਲੈ ਹਾਰੀ॥*
*ਜੂਐ ਖੇਲਣੁ ਕਾਚੀ ਸਾਰੀ॥੪॥*
*ਸੰਪਉ ਸੰਚੀ ਭਏ ਵਿਕਾਰ॥ ਹਰਖ ਸੋਕ ਉਭੇ ਦਰਵਾਰਿ॥*
*ਸੁਖੁ ਸਹਜੇ ਜਪਿ ਰਿਦੈ ਮੁਰਾਰਿ॥੫॥*
*ਨਦਰਿ ਕਰੇ ਤਾ ਮੇਲਿ ਮਿਲਾਏ॥ ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ॥*
*ਗੁਰਮੁਖਿ ਨਾਮੁ ਪਦਾਰਥੁ ਪਾਏ॥੬॥*
*ਬਿਨੁ ਨਾਵੈ ਸਭ ਦੂਖ ਨਿਵਾਸੁ॥ ਮਨਮੁਖ ਮੂੜ ਮਾਇਆ ਚਿਤ ਵਾਸੁ॥*
*ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ॥੭॥*
*ਮਨੁ ਚੰਚਲੁ ਧਾਵਤੁ ਫੁਨਿ ਧਾਵੈ॥ ਸਾਚੇ ਸੂਚੇ ਮੈਲੁ ਨ ਭਾਵੈ॥*
*ਨਾਨਕ ਗੁਰਮੁਖਿ ਹਰਿ ਗੁਣ ਗਾਵੈ॥੮॥੩॥* (ਗਉੜੀ ਗੁਆਰੇਰੀ ਮ: ੧, ਪੰਨਾ ੨੨੨)

ਫਿਰ ਚੇਤਾ ਕਰਾ ਦੇਵੀਏ ਕਿ ਜਿਸ ਪਦਾਰਥ ਨੂੰ ਅਸਾਂ ਲੱਭਣਾ ਹੈ, ਜਿਸ ਪ੍ਰਕਾਸ਼

ਨੂੰ ਅਸਾਂ ਵੇਖਣਾ ਹੈ ਉਹ ਸਾਡੇ ਅੰਦਰ ਹੈ।

*ਜੈ ਕਾਰਣਿ ਤਟਿ ਤੀਰਥ ਜਾਹੀ॥ ਰਤਨ ਪਦਾਰਥ ਘਟ ਹੀ ਮਾਹੀ॥*
*ਪੜਿ ਪੜਿ ਪੰਡਿਤੁ ਬਾਦੁ ਵਖਾਣੈ॥ ਭੀਤਰਿ ਹੋਦੀ ਵਸਤੁ ਨ ਜਾਣੈ॥੩॥*

(ਗਉੜੀ ਮ: ੧, ਪੰਨਾ ੧੫੨)

*ਜਿਸੁ ਜਲ ਨਿਧਿ ਕਾਰਣਿ ਤੁਮ ਜਗ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ॥*
*ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ॥੧॥*
*ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ॥*
*ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ॥ ਰਹਾਉ॥*
*ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ॥*

(ਸੋਰਠਿ ਮ: ੧, ਪੰਨਾ ੫੯੮)

*ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨਾ ਜਾਣੈ ਪਿਰੁ ਨਾਲੇ॥*
*ਗੁਰ ਪਰਸਾਦੀ ਸਾਚਾ ਪਿਰੁ ਮਿਲੈ ਅੰਤਰਿ ਸਦਾ ਸਮਾਲੇ॥*
*ਪਿਰੁ ਅੰਤਰਿ ਸਮਾਲੇ ਸਦਾ ਹੈ ਨਾਲੇ ਮਨਮੁਖਿ ਜਾਤਾ ਦੂਰੇ॥*
*ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ ਜਿਨਿ ਖਸਮੁ ਨ ਜਾਤਾ ਹਦੂਰੇ॥*
*ਨਾਨਕ ਸਾ ਧਨ ਮਿਲੈ ਮਿਲਾਈ ਪਿਰੁ ਅੰਤਰਿ ਸਦਾ ਸਮਾਲੇ॥*
*ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨ ਜਾਣੈ ਪਿਰੁ ਹੈ ਨਾਲੇ॥੪॥੨॥*

(ਵਡਹੰਸੁ ਮ: ੩, ਪੰਨਾ ੫੮੩)

*ਪਾਇਆ ਲਾਲੁ ਰਤਨੁ ਮਨਿ ਪਾਇਆ॥*
*ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ॥੧॥ ਰਹਾਉ॥*
*ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ॥*
*ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ॥੧॥*
*ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ॥*
*ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ॥੨॥*
*ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ॥*
*ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ॥੩॥*
*ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ॥*
*ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ॥੪॥੩॥੧੬੧॥*

(ਗਉੜੀ ਮਾਲਾ ਮ: ੫, ਪੰਨਾ ੨੧੫)

*ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ॥*
*ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ॥੧॥*

(ਸਲੋਕੁ ਮ: ੧ ਵਾਰ ਵਡਹੰਸ, ਪੰਨਾ ੫੯੪)

ਮਨਮੁਖ ਕੋਠੀ ਅਗਿਆਨੁ ਅੰਧੇਰਾ ਤਿਨ ਘਰਿ ਰਤਨੁ ਨ ਲਾਖਾ॥
ਤੇ ਊਝੜਿ ਭਰਮਿ ਮੁਏ ਗਾਵਾਰੀ ਮਾਇਆ ਭੁਅੰਗ ਬਿਖੁ ਚਾਖਾ॥ ੨॥

(ਜੈਤਸਰੀ ਮ: ੪, ਪੰਨਾ ੬੯੬)

ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ॥
ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ॥ ੨॥

(ਜੈਤਸਰੀ ਮ: ੯, ਪੰਨਾ ੭੦੩)

ਏਕਾ ਸੇਜ ਵਿਛੀ ਧਨ ਕੰਤਾ॥ ਧਨ ਸੂਤੀ ਪਿਰੁ ਸਦ ਜਾਗੰਤਾ॥
ਪੀਓ ਮਦਰੋ ਧਨ ਮਤਵੰਤਾ॥ ਧਨ ਜਾਗੈ ਜੇ ਪਿਰੁ ਬੋਲੰਤਾ॥ ੨॥ (ਸੂਹੀ ਮ: ੫, ਪੰਨਾ ੭੩੭)

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥
ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥ (ਸੋਰਠਿ ਮ: ੩, ਪੰਨਾ ੬੪੪)

ਇਸ ਚਾਨਣ ਨੂੰ ਹਉਮੈ ਦੇ ਪਰਦੇ ਨੇ ਲੁਕਾਇਆ ਹੋਇਆ ਹੈ।

ਘਰ ਹੀ ਮਾਹਿ ਦੂਜੈ ਭਾਇ ਅਨੇਰਾ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ॥
ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ॥ ੫॥

(ਮਾਝ ਮ: ੩, ਪੰਨਾ ੧੨੬)

ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥ ੩॥
ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ॥ ੪॥

(ਸੋਰਠਿ ਮ: ੫ ਚਉਪਦੇ, ਪੰਨਾ ੬੨੪)

ਹਉਮੈ ਜਲਤੇ ਜਲਿ ਮੁਏ ਭ੍ਰਮਿ ਆਏ ਦੂਜੈ ਭਾਇ॥
ਪੂਰੈ ਸਤਿਗੁਰਿ ਰਾਖਿ ਲੀਏ ਆਪਣੈ ਪੰਨੈ ਪਾਇ॥
ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ॥
ਸਬਦਿ ਰਤੇ ਸੇ ਸੀਤਲ ਭਏ ਨਾਨਕ ਸਚੁ ਕਮਾਇ॥ ੧॥ (ਸੋਰਠਿ ਮ: ੩, ਪੰਨਾ ੬੪੩)

ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਾਇਆ ਲੋਹੇ ਵਤ ਕਰੜੀ ਹੈ, ਅਸੀਂ ਕਮਜ਼ੋਰ ਹਾਂ, ਮੋਮ ਦੇ ਦੰਦਾਂ ਨਾਲ ਲੋਹਾ ਕੀਕੁਰ ਚੱਬੀਏ ?

[੪]ਮੈਣ ਕੇ ਦੰਤ ਕਿਉ ਖਾਈਐ ਸਾਰੁ[੫]॥
ਜਿਤੁ ਗਰਬੁ ਜਾਇ ਸੁ ਕਵਣ ਆਹਾਰੁ॥

੪. ਮੈਣ= ਮੋਮ, ਕਈ ਮੀਨ ਤੋਂ ਇਹ ਸ਼ਬਦ ਕੱਢ ਕੇ ਮੱਛੀ ਵੀ ਅਰਥ ਕਰਦੇ ਹਨ। ਮੱਛੀ ਦੇ ਦੰਦ ਵੀ ਬਹੁਤ ਨਿਰਬਲ ਜਿਹੇ ਹੁੰਦੇ ਹਨ।

੫. ਸਾਰ= ਲੋਹਾ।

*ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ॥ ਕਵਨ ਗੁਫਾ ਜਿਤੁ ਰਹੈ ਅਵਾਹਨੁ॥*
*ਇਤ ਉਤ ਕਿਸ ਕਉ ਜਾਨਿ ਸਮਾਵੈ॥ ਕਵਨ ਧਿਆਨੁ ਮਨੁ ਮਨਹਿ ਸਮਾਵੈ॥ ੪੫॥*

(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੪੩)

ਗੁਰੂ ਜੀ ਨੇ ਉੱਤਰ ਦਿੱਤਾ ਕਿ ਹਉਮੈ ਤਿਆਗ ਕੇ ਸ਼ਬਦ ਕਮਾਈਏ ਤਾਂ ਲੋਹਾ ਚੱਬ ਸਕੀਦਾ ਹੈ।

*ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥*
*ਜਗੁ ਕਰੜਾ ਮਨਮੁਖੁ ਗਾਵਾਰੁ॥ ਸਬਦੁ ਕਮਾਈਐ ਖਾਈਐ ਸਾਰੁ॥*
*ਅੰਤਰਿ ਬਾਹਰਿ ਏਕੋ ਜਾਣੈ॥ ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ॥ ੪੬॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੩)

ਜਦ ਤੱਕ ਹਉ ਦਾ ਖ਼ਿਆਲ ਹੈ ਤੇ ਮੇਰੀ ਮੇਰੀ ਕਰ ਰਿਹਾ ਹੈ ਇਹ ਦੁਖੀ ਹੈ।

*ਜਬ ਲਗੁ ਜਾਨੈ ਮੁਝ ਤੇ ਕਛੁ ਹੋਇ॥ ਤਬ ਇਸ ਕਉ ਸੁਖੁ ਨਾਹੀ ਕੋਇ॥*
*ਜਬ ਇਹ ਜਾਨੈ ਮੈ ਕਿਛੁ ਕਰਤਾ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ॥*

(ਗਉੜੀ ਸੁਖਮਨੀ ਮ: ੫, ਪੰਨਾ ੨੭੮)

ਕਿਉਂਕਿ ਹਉਮੈ ਜਦ ਤੀਕ ਕਾਇਮ ਹੈ ਨਾਮ ਦਾ ਵਾਸਾ ਮਨ ਵਿਚ ਨਹੀਂ ਹੋ ਸਕਦਾ।

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ [੬]ਵਸਹਿ ਇਕ ਠਾਇ॥*
*ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥ ੧॥*
*ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ॥*
*ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ॥ ਰਹਾਉ॥*
*ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ॥*
*ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ॥ ੨॥*
*ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ॥*
*ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥ ੩॥*
*ਨਾਨਕ ਸਤਿਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ॥*
*ਸਚੁ ਕਮਾਵੈ ਸਚਿ ਰਹੈ ਸਚੁ ਸੇਵਿ ਸਮਾਇ॥ ੪॥ ੯॥ ੧੨॥* (ਵਡਹੰਸੁ ਮ: ੩, ਪੰਨਾ ੫੬੦)

ਇਸ ਲਈ ਹਉ ਦੇ ਮੇਟਣ ਨਾਲ ਹੀ ਦੁਖ ਦੂਰ ਹੋਵੇਗਾ।

*ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ॥*
*ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ॥ ੧॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੬੦)

---

੬. ਨਾਮ ਦਾ ਜਾਪੁ ਤੇ ਨਾਮ ਦਾ ਨਿਵਾਸ ਦੋ ਅੱਡ ਅੱਡ ਹਾਲਤਾਂ ਹਨ। ਨਿਵਾਸ ਅੰਤਲੀ ਦਸ਼ਾ ਪੂਰਨਤਾ ਦੀ ਹੈ।

ਮਨ ਸ਼ਖਸੀਅਤ[੭] ਦੇ ਖ਼ਿਆਲ ਨਾਲ ਹੀ ਇਕ ਰੂਪ ਹੋਇਆ ਹੋਇਆ ਹੈ। ਇਸ ਲਈ ਖੁਦੀ ਦੂਰ ਕਰਨ ਨੂੰ 'ਮਨ ਮਾਰਨ', ਮਨ ਨੂੰ 'ਵਸ ਕਰਨ' ਆਦਿ ਸ਼ਬਦਾਂ ਦੁਆਰਾ ਬਿਆਨ ਕੀਤਾ ਗਿਆ ਹੈ। ਜਦ ਤੀਕ ਹਉਮੈ ਕਾਇਮ ਹੈ ਮਨੁਖ ਮਾਇਆ ਦੇ ਅਸਰ ਤੋਂ ਬਾਹਰ ਨਹੀਂ ਹੋ ਸਕਦਾ। ਮਨ ਦੇ ਮਰਨ ਨਾਲ ਮਾਇਆ ਵੀ ਨਾਸ਼ ਹੋ ਜਾਏਗੀ।

*ਮਨੁ ਮਾਰੇ ਧਾਤੁ ਮਰਿ ਜਾਇ॥ ਬਿਨੁ ਮੂਏ ਕੈਸੇ ਹਰਿ ਪਾਇ॥*

(ਗਉੜੀ ਗੁਆਰੇਰੀ ਮ: ੩, ਪੰਨਾ ੧੫੯)

ਹੁਣ ਇਹ ਮਨ ਮਰੇ ਕਿਸ ਤਰ੍ਹਾਂ? ਇਸ ਵਿਸ਼ੇ ਨੂੰ ਆਰੰਭ ਕਰਨ ਤੋਂ ਪਹਿਲਾਂ ਇਹ ਦੱਸਣਾ ਜ਼ਰੂਰੀ ਹੈ ਕਿ ਸਿੱਖੀ ਮਾਰਗ ਦੇ ਪ੍ਰਚਾਰ ਤੋਂ ਪਹਿਲੇ ਪਰਮ ਪਦ ਦੀ ਪ੍ਰਾਪਤੀ ਦੇ ਰਾਹ ਕੀ ਸਨ? ਸਤਿਗੁਰ ਤੋਂ ਪਹਿਲਾਂ ਇਹ ਸਿਧਾਂਤ ਮੰਨੇ ਜਾਂਦੇ ਸਨ।

(੧) ਕਰਮਾਂ ਦੀ ਰਾਹੀਂ ਸ੍ਵਰਗ ਆਦਿ ਦਾ ਵਾਸ ਪ੍ਰਾਪਤ ਕਰਨ ਦਾ ਯਤਨ ਕਰਨਾ।

(੨) ਪੁਰਖ ਦੇ ਅੰਦਰ ਅਨਾਦਿ ਅਗਿਆਨ ਹੈ। ਇਹਦੀ ਨਵਿਰਤੀ ਸਰੂਪ ਦੇ ਧਿਆਨ ਦੁਆਰਾ ਹੁੰਦੀ ਹੈ। ਜਦੋਂ ਪੁਰਖ ਆਪਣੇ ਆਪ ਨੂੰ ਪ੍ਰਕਿਰਤੀ ਨਾਲੋਂ ਅੱਡਰਾ ਜਾਣ ਲੈਂਦਾ ਹੈ ਦੁੱਖ ਦਾ ਅਭਾਵ ਹੋ ਜਾਂਦਾ ਹੈ। ਇਹੋ ਹੀ ਸੁਖ ਹੈ।

(੩) ਸੁਖ ਅਸਲ ਵਿਚ ਆਤਮਾ ਦੇ ਸੁਭਾਵ ਵਿਚ ਹੈ। ਇਹ ਸੱਤ ਚਿੱਤ ਅਨੰਦ ਸਰੂਪ ਹੈ। ਜਦੋਂ ਭਰਮ ਦਾ ਪਰਦਾ ਲੱਥਾ, ਆਪਣੇ ਸਰੂਪ ਦਾ ਅਸਲ ਪਛਾਣਿਆ, ਫਿਰ ਆਨੰਦ ਹੀ ਆਨੰਦ ਹੈ।

(੪) ਪ੍ਰਕਿਰਤੀ ਤੇ ਮਾਇਆ, ਇਹ ਸਾਰੀ ਪ੍ਰਵਿਰਤੀ ਦਾ ਕਾਰਨ ਹਨ। ਇਨ੍ਹਾਂ ਤੋਂ ਤਬੀਅਤ ਤੋੜ ਕੇ ਅੰਤਰ-ਮੁਖੀ ਹੋਵੇ। ਅਸਲੀ ਤਰੀਕਾ ਪ੍ਰਾਣਾਯਾਮ ਦੁਆਰਾ ਇੰਦ੍ਰਿਆਂ ਨੂੰ ਸਿਥਲ ਕਰਕੇ ਚਿੱਤ ਨੂੰ ਇਕਾਗਰ ਕਰਨਾ ਹੈ ਤੇ ਫਿਰ ਸਮਾਧੀ ਵਿਚ ਲੀਨ ਹੋ ਕੇ ਸਰੂਪ ਦਾ ਆਨੰਦ ਲੈਣਾ ਹੈ।

ਅਸੀਂ ਕ੍ਰਮ ਅਨੁਸਾਰ ਇਨ੍ਹਾਂ ਸਾਰਿਆਂ ਸਿੱਧਾਂਤਾਂ ਤੇ ਵਿਚਾਰ ਕਰਾਂਗੇ ਤੇ ਗੁਰਮਤਿ ਸਿਧਾਂਤ ਨੂੰ ਨਿਖੇੜ ਕੇ ਪ੍ਰਗਟ ਕਰਾਂਗੇ।

ਅਸੀਂ ਇਹ ਦੱਸ ਚੁਕੇ ਹਾਂ ਕਿ ਜਦ ਤੀਕ 'ਹਉ' ਦਾ ਕੇਂਦਰ ਕਾਇਮ ਹੈ ਜਿਤਨੇ ਵੀ ਕਰਮ ਕੀਤੇ ਜਾਣ ਉਹ ਬੰਧਨ ਰੂਪ ਹੀ ਹੁੰਦੇ ਹਨ।

*ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ॥*
*ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੨)

ਜਦ ਤੀਕ ਹਉਮੈ ਦੀ ਮੈਲ ਮਨ ਅੰਦਰ ਹੈ ਜਿੰਨੇ ਵੀ ਕਰਮ ਕਰੀਏ ਮੈਲੇ ਹਨ।

---

੭. Individuality.

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥*
*ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥ ੧॥*
*ਜਪਿ ਮਨ ਮੇਰੇ ਤੂ ਏਕੋ ਨਾਮੁ॥ ਸਤਿਗੁਰਿ ਦੀਆ ਮੋਕਉ ਏਹੁ ਨਿਧਾਨੁ॥ ੧॥ ਰਹਾਉ॥*
*ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ॥*
*ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ॥ ੨॥*
*ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥*
*ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥ ੩॥*
*ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ॥*
*ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ॥ ੪॥ ੧॥* (ਵਡਹੰਸੁ ਮ: ੩, ਪੰਨਾ ੫੫੮)

ਪਰ ਸਤਿਗੁਰੂ ਇਹ ਨਹੀਂ ਦ੍ਰਿੜ੍ਹਾਂਦੇ ਕਿ ਕਿਰਿਆ (activity) ਛੱਡ ਦਿਓ। ਕਿਰਿਆ ਤੋਂ ਉਪਜੇ ਹੋਏ ਕਰਮ ਤਿੰਨਾਂ ਅਧਾਰਾਂ ਤੇ ਹੋ ਸਕਦੇ ਹਨ।

(੧) ਹਉ ਦੇ ਆਸਰੇ।

(੨) ਰਹਿਤ ਵਜੋਂ। ਇਨ੍ਹਾਂ ਕਰਮਾਂ ਦਾ ਭਾਵ ਆਪਣੇ ਅੰਤਰ ਆਤਮੇ ਖਾਸ ਲੀਹਾਂ ਪਾਣਾ ਹੈ। ਔਗੁਣ ਕਟਣੇ ਤੇ ਗੁਣ ਪੈਦਾ ਕਰਨੇ ਇਹ ਮਨੋਰਥ ਹੈ। ਕਰਮ ਕਰਦਾ ਹੋਇਆ ਮਨੁੱਖ ਬਿਫਰਦਾ ਨਹੀਂ ਸਗੋਂ ਅੰਤ੍ਰੀਵ ਤਬਦੀਲੀ ਨੂੰ ਪੈਦਾ ਕਰਨ ਦਾ ਚਾਹਵਾਨ ਹੁੰਦਾ ਹੈ। ਅਜੇਹੇ ਕਰਮਾਂ ਵਿਚ ਰਹਿਤ ਦੀ ਰਾਹੀਂ ਸਤਿਗੁਰ ਆਪ ਸਿੱਖ ਨੂੰ ਲਾਂਦੇ ਹਨ। ਇਹ ਕਰਮ ਮਨੁੱਖ ਦੀ ਮਨਮੱਤ ਤੋਂ ਨਹੀਂ ਉਪਜਦੇ। ਇਹਨਾਂ ਦਾ ਆਧਾਰ ਗੁਰ ਸ਼ਬਦ ਹੈ ਅਰਥਾਤ ਗੁਰੂ ਦਾ ਹੁਕਮ ਹੈ। ਭਾਵੇਂ ਪੁਰਖ ਆਪਣੇ ਆਪ ਨੂੰ ਸੰਵਾਰਨ ਦਾ ਕਿਤਨਾ ਹੀ ਯਤਨ ਕਰੇ ਜਦ ਤੀਕ 'ਅਪਣਤ' ਕਾਇਮ ਹੈ ਹਉਮੈ ਦਾ ਨਾਸ਼ ਨਹੀਂ ਹੁੰਦਾ। ਪਰ ਜਦੋਂ ਮਨੁੱਖ ਦੂਜੇ ਦੇ ਹੁਕਮ ਵਿਚ ਤੁਰਨ ਲੱਗ ਪੈਂਦਾ ਹੈ ਤਦੋਂ ਦੂਜੇ ਦੀ ਤਬੀਅਤ ਦਾ ਰੰਗ ਉਸ ਪਰ ਚੜ੍ਹਨ ਲੱਗ ਪੈਂਦਾ ਹੈ। ਇਹ ਪ੍ਰਗਟ ਹੈ ਕਿ ਜਿਸ ਮਰਜ਼ੀ ਦੇ ਅਸਾਂ ਆਪਣੇ ਆਪ ਨੂੰ ਤਾਬੇ ਕਰਨਾ ਹੈ ਉਹ ਜ਼ਰੂਰ ਹਉ ਰਹਿਤ ਹੋਣੀ ਚਾਹੀਦੀ ਹੈ। ਤੇ ਉਹ ਮਰਜ਼ੀ ਸਤਿਗੁਰੂ ਦੀ ਹੈ ਜਿਸ ਦੇ ਵਿਚ ਹਉਮੈ ਦੀ ਮੈਲ ਨਹੀਂ। ਜਦੋਂ ਸਿੱਖ ਆਪਣੇ ਆਪ ਦਾ ਤਿਆਗ ਕਰਕੇ, ਗੁਰੂ ਦੇ ਹੁਕਮ ਅਨੁਸਾਰ ਤੁਰਦਾ ਹੈ ਤਾਂ ਗੁਰਮਤਿ ਉਹਦੇ ਅੰਦਰ ਜਾਗਦੀ ਹੈ ਤੇ ਗੁਰ ਗਿਆਨ ਦਾ ਉਹਦੇ ਅੰਦਰ ਪ੍ਰਕਾਸ਼ ਹੁੰਦਾ ਹੈ। ਗੁਰੂ ਦੇ ਦਸੇ ਕਰਮ ਕਰਨੇ ਸਿੱਖ ਦਾ ਪਰਮ ਧਰਮ ਹੈ। ਜਿਸ ਤਰ੍ਹਾਂ ਸਿਪਾਹੀ ਨੂੰ ਕਵਾਇਦ ਪ੍ਰੇਡ ਸਿਖਾਣ ਦਾ ਮੁੱਖ ਪ੍ਰਯੋਜਨ ਇਹ ਹੈ ਕਿ ਬਿਲਾ ਹੀਲ ਹੁੱਜਤ ਉਹਦੇ ਅੰਦਰ ਆਪਣੇ ਅਫਸਰ ਦਾ ਹੁਕਮ ਮੰਨਣ ਦੀ ਆਦਤ ਪੈਦਾ ਹੋ ਜਾਏ ਇਕੁਰ ਸਿੱਖ ਗੁਰੂ ਹੁਕਮ ਵਿਚ ਤੁਰਦਾ ਹੋਇਆ ਅਪਣੱਤ ਦਾ ਨਾਸ਼ ਕਰਦਾ ਹੈ। ਅਜੇਹੇ ਕਰਮ ਵਰਜਿਤ ਨਹੀਂ ਸਗੋਂ

ਵਿਹਤ ਹਨ। ਕਰਨ ਜੋਗ ਹਨ।

(੩) ਤੀਜੇ ਕਰਮ ਸੁਭਾਵ ਦਾ ਪ੍ਰਗਟ ਹੋਣਾ ਹਨ। ਜੇਕਰ ਸੋਮੇਂ ਵਿਚੋਂ ਸੁਤੇ ਜਲ ਨਿਕਲਦਾ ਹੈ ਇਕੁਰ ਬ੍ਰਹਮ ਗਿਆਨੀ ਦੇ ਮਨ ਵਿਚੋਂ ਪਰਉਪਕਾਰ ਪ੍ਰਗਟ ਹੁੰਦਾ ਹੈ।

*ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥* (ਗਉੜੀ ਸੁਖਮਨੀ ਮ: ੫, ਪੰਨਾ ੨੭੩)

ਇਹ ਕਰਮ ਸਹਿਜ ਵਿਚ ਹੁੰਦੇ ਹਨ। ਸ਼ੁਭ ਗੁਣਾਂ ਦੇ ਸੋਮੇ ਮਨੁੱਖ ਦੇ ਅੰਦਰ ਫੁੱਟ ਪੈਂਦੇ ਹਨ ਤੇ ਨਿਰਯਤਨ ਹੀ ਉਹ ਦੂਜਿਆਂ ਦੇ ਭਲੇ ਵਿਚ ਲਗਾ ਰਹਿੰਦਾ ਹੈ। ਇਸ ਲਈ ਜਿਹੜੇ ਕਰਮ ਸੁਭਾਉ ਦੇ ਬਦਲਣ ਲਈ ਸਹਾਈ ਨਹੀਂ ਹੁੰਦੇ ਉਹ ਗੁਰਮਤਿ ਵਿਚ ਉੱਕੇ ਨਿਸਫਲ ਦਸੇ ਹਨ। ਦੂਜੇ ਕਰਮ ਸਫਲ ਤਦੋਂ ਹਨ, ਜਦੋਂ ਮਨ ਦੇ ਮਾਰਨ ਵਿਚ ਸਹਾਈ ਹੋਣ, ਨਹੀਂ ਤਾਂ ਉਹ ਵੀ ਅਜਾਈਂ ਜਾਂਦੇ ਹਨ।

*ਕੋਟਿ ਕਰਮ ਕਰੈ ਹਉ ਧਾਰੇ॥ ਸ੍ਰਮੁ ਪਾਵੈ ਸਗਲੇ ਬਿਰਥਾਰੇ॥*

(ਗਉੜੀ ਸੁਖਮਨੀ ਮ: ੫, ਪੰਨਾ ੨੭੮)

ਹੁਣ ਰਿਹਾ ਆਪਣੇ ਸਰੂਪ ਦਾ ਗਿਆਨ। ਗੁਰਮਤਿ ਵਿਚ ਨਿਰਾ ਇਹੋ ਹੀ ਕਾਫੀ ਨਹੀਂ। ਇਹ ਜ਼ਰੂਰੀ ਕਦਮ ਉਸ ਰਸਤੇ ਵਿਚ ਹੈ, ਪਰ—

*ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪੁ ਪਛਾਣੈ ਬੂਝੈ ਸੋਇ॥*
*ਗੁਰ ਪਰਸਾਦਿ ਕਰੇ ਬੀਚਾਰੁ॥ ਸੋ ਗਿਆਨੀ ਦਰਗਹ ਪਰਵਾਣੁ॥੪॥੩੦॥*

(ਸਿਰੀਰਾਗੁ ਮ: ੧, ਪੰਨਾ ੨੫)

ਆਪਣੇ ਸਰੂਪ ਨੂੰ ਪਛਾਣ ਕੇ ਫਿਰ ਨਿਰੰਕਾਰ ਨੂੰ ਬੁਝਣਾ ਹੈ ਨਹੀਂ ਤਾਂ ਪਰਮ ਪਦ ਹਾਸਲ ਨਹੀਂ ਹੋਣਾ। ਨਿਰੰਕਾਰ ਦਾ ਗਿਆਨ ਕੀ ਹੈ? ਉਸਦੀ ਸ਼ਕਲ ਤਾਂ ਕੋਈ ਹੈ ਨਹੀਂ, ਨਾ ਹੀ ਉਸਦੀ ਹੋਂਦ ਸੋਚ ਦਾ ਵਿਸ਼ਾ ਬਣ ਸਕਦੀ ਹੈ। ਉਸਦੀ ਹੋਂਦ ਦਾ ਪੱਕਾ ਨਿਸ਼ਚਾ ਹੋ ਜਾਣਾ ਤੇ ਉਹਦੀ ਹੋਂਦ ਨੂੰ ਅੰਤਰ ਆਤਮੇ ਹਰ ਦਮ ਅਨੁਭਵ ਕਰਨਾ ਇਹੋ ਹੀ ਉਹਦਾ ਗਿਆਨ ਹੈ।

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥* (ਗਉੜੀ ਸੁਖਮਨੀ ਮ: ੫, ਪੰਨਾ ੨੮੫)

ਅਤੇ ਇਸ ਗਿਆਨ ਦੇ ਹਾਸਲ ਕਰਨ ਦਾ ਤਰੀਕਾ ਨਾਮ ਹੈ।

*ਨਾਮ ਸੰਗਿ ਜਿਸ ਕਾ ਮਨੁ ਮਾਨਿਆ॥*
*ਨਾਨਕ ਤਿਨਹਿ ਨਿਰੰਜਨੁ ਜਾਨਿਆ॥੩॥* (ਗਉੜੀ ਸੁਖਮਨੀ ਮ: ੫, ਪੰਨਾ ੨੮੧)

ਇਸ ਲਈ ਆਪਾ ਪਛਾਣ ਕੇ ਨਾਮ ਵਿਚ ਲਿਵ ਲਾਵੇ।

*ਗੁਰਮੁਖਿ ਆਪੁ ਪਛਾਣੈ ਸੰਤਹੁ ਰਾਮ ਨਾਮਿ ਲਿਵ ਲਾਈ॥ ੮॥*

(ਰਾਮਕਲੀ ਮ: ੩ ਅਸਟਪਦੀਆ, ਪੰਨਾ ੯੧੦)

*ਆਪੁ ਪਛਾਣਿ ਰਹੈ ਲਿਵ ਲਾਗਾ॥ ਜਨਮੁ ਜੀਤਿ ਗੁਰਮਤਿ ਦੁਖੁ ਭਾਗਾ॥ ੬॥*

(ਬਸੰਤ ਮ: ੧ ਅਸਟਪਦੀਆ, ਪੰਨਾ ੧੧੮੯)

*ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ॥*
*ਆਪੁ ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ॥*

(ਸਲੋਕ ਮ: ੧ ਸਲੋਕ ਵਾਰਾਂ ਤੋਂ ਵਧੀਕ, ਪੰਨਾ ੧੪੧੦)

*ਸਾਚੀ ਲਿਵੈ ਬਿਨੁ ਦੇਹ ਨਿਮਾਣੀ॥*
*ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥*
*ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ॥*
*ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ॥*
*ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥* (ਰਾਮਕਲੀ ਮ: ੩ ਅਨੰਦੁ, ਪੰਨਾ ੯੧੭)

*ਇਉ ਰਤਨ ਜਨਮ ਕਾ ਹੋਇ ਉਧਾਰੁ॥ ਹਰਿ ਹਰਿ ਸਿਮਰਿ ਪ੍ਰਾਨ ਆਧਾਰੁ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੮)

ਇਸ ਲਈ ਨਿਰਾ ਆਪੇ ਦਾ ਗਿਆਨ ਗੁਰਮਤਿ ਅਨੁਸਾਰ ਸਦਾ ਦਾ ਆਨੰਦ ਨਹੀਂ ਦੇਂਦਾ। ਆਪਾ ਪਛਾਣ ਕੇ ਨਿਰੰਕਾਰ ਵਿਚ ਲਿਵ ਲਾਵੇ।

ਕੀ ਲਿਵ ਲਈ ਇਹ ਜ਼ਰੂਰੀ ਹੈ ਕਿ ਸੂਗ ਦੁਆਰਾ ਵੈਰਾਗ ਪੈਦਾ ਕਰੇ? ਜਿਹੜੇ ਤਾਂ ਇਹ ਮੰਨਦੇ ਹਨ ਕਿ ਸੰਸਾਰ ਪ੍ਰਕਿਰਤੀ ਜਾਂ ਮਾਇਆ ਦਾ ਕਾਰਜ ਹੈ ਉਨ੍ਹਾਂ ਲਈ ਇਹ ਜ਼ਰੂਰੀ ਹੈ ਕਿ ਕਾਰਨ (ਮਾਇਆ) ਦੇ ਫੰਧੇ ਤੋਂ ਨਿਕਲਣ ਲਈ ਕਾਰਜ (ਸੰਸਾਰ) ਦੇ ਫੰਧੇ ਵਿਚੋਂ ਵੀ ਨਿਕਲਣ। ਪਰ ਜੋ ਸੰਸਾਰ ਨੂੰ ਹੁਕਮ ਦੀ ਖੇਡ ਮੰਨਦੇ ਹਨ ਉਹ ਇਸ ਮਾਇਆ (ਕਾਰਜ) ਦੇ ਮਗਰ ਨਿਰੰਕਾਰ ਦਾ ਹੁਕਮ ਤੇ ਉਹਦੀ ਜੋਤ ਵੇਖਦੇ ਹਨ। ਉਹ ਕੁਦਰਤ ਨੂੰ ਕਸੌਟੀ ਜਾਣ ਕੇ ਇਸ ਤੋਂ ਨੱਠਦੇ ਨਹੀਂ। ਉਹ ਕੁਦਰਤ ਵਿਚ ਕਾਦਰ ਦਾ ਜਲਵਾ ਦੇਖ ਪ੍ਰਸੰਨ ਹੁੰਦੇ ਹਨ। ਉਹ

*'ਬਲਿਹਾਰੀ ਕੁਦਰਤਿ ਵਸਿਆ॥'* (ਆਸਾ ਦੀ ਵਾਰ ਮ: ੧, ਪੰਨਾ ੪੬੨)

ਨੂੰ ਪੂਜਦੇ ਹਨ। ਅਤੇ

*ਸੋ ਅੰਤਰਿ ਸੋ ਬਾਹਰਿ ਅਨੰਤ॥ ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ॥ ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥*

*ਤਿਸ ਤੇ ਭਿੰਨੁ ਨਹੀ ਕੋ ਠਾਉ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥ ੨॥*

(ਗਉੜੀ ਸੁਖਮਨੀ ਮ: ੫, ਪੰਨਾ ੨੯੪)

ਸਰਬ ਥਾਂ ਉਹਦੀ ਜੋਤ ਵੇਖ ਕੇ ਸੁੱਖੀ ਹੁੰਦੇ ਹਨ। ਸੂਗ ਦੀ ਥਾਂ

*ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥ ੧॥* (ਵਡਹੰਸ ਮ: ੧, ਪੰਨਾ ੫੫੭)

ਸਭ ਨਾਲ ਪਿਆਰ ਕਰਦੇ ਹਨ। ਇਸ ਲਈ ਸਤਿਗੁਰੂ ਨੇ ਗ੍ਰਿਹਸਥ ਜਾਂ ਕਾਰ ਵਿਹਾਰ ਦਾ ਤਿਆਗ ਨਹੀਂ ਦੱਸਿਆ, ਸਗੋਂ ਘਰ ਵਿਚ ਰਹਿਕੇ ਨਾਮ ਸਿਮਰਨ ਅਤੇ ਸੱਚ ਕਮਾਵਣ ਨਾਲ ਪਰਮਪਦ ਦੀ ਪ੍ਰਾਪਤੀ ਦੱਸੀ ਹੈ।

*ਸਚਿ ਸਿਮਰਿਐ ਹੋਵੈ ਪਰਗਾਸੁ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ॥*
*ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥ ੨॥*

(ਧਨਾਸਰੀ ਮ: ੧, ਪੰਨਾ ੬੬੧)

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥ ੨॥*

(ਵਾਰ ਗੂਜਰੀ ਮ: ੫. ਪੰਨਾ ੫੨੨)

*ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ॥*
*ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ*
*ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ''*
*ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ*
*ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ॥*
*ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ*
*ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ॥*
*ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ॥ ੧੬॥*

(ਵਾਰ ਸੋਰਠਿ ਮ: ੩, ਪੰਨਾ ੬੪੮)

*ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ॥*
*ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ॥* (ਵਾਰ ਸਾਰਗ ਮ: ੪, ਪੰਨਾ ੧੨੪੬)

ਸਿੱਖ ਸੰਪਦਾ ਨੂੰ ਅਮਾਨਤ ਸਮਝਦੇ ਹਨ ਤੇ ਹੁਕਮ ਅਨੁਸਾਰ ਵਰਤਦੇ ਹਨ।

*ਜਿਸ ਕੀ ਤਿਸ ਕੀ ਕਰਿ ਮਾਨੁ॥ ਆਪਨ ਲਾਹਿ ਗੁਮਾਨੁ॥* (ਰਾਮਕਲੀ ਮ: ੫, ਪੰਨਾ ੮੯੬)

*ਹਉ ਜਾਇ ਪੁਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ॥*
*ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ॥*
*ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ॥*

*ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ॥ ੩॥*

(ਵਡਹੰਸੁ ਮ: ੪, ਪੰਨਾ ੫੬੧)

*ਸਤਿਗੁਰਿ ਮੋ ਕਉ ਦੀਆ ਉਪਦੇਸੁ॥ ਜੀਉ ਪਿੰਡੁ ਸਭੁ ਹਰਿ ਕਾ ਦੇਸੁ॥*

(ਆਸਾ ਮ: ੫, ਪੰਨਾ ੩੭੧)

*ਰਹੈ ਅਤੀਤੁ ਜਾਣੈ ਸਭੁ ਤਿਸ ਕਾ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ॥*
*ਨਾ ਓਹੁ ਆਵੈ ਨਾ ਓਹੁ ਜਾਇ॥ ਨਾਨਕ ਸਾਚੇ ਸਾਚਿ ਸਮਾਇ॥ ੮॥ ੨॥*

(ਬਿਲਾਵਲੁ ਮ: ੧ ਅਸਟਪਦੀਆ, ਪੰਨਾ ੮੩੨)

ਅਮਾਨਤ ਸਮਝ ਕੇ ਹੁਕਮ ਵਿਚ ਵਰਤਣਾ ਹੀ ਉਨ੍ਹਾਂ ਦਾ ਤਿਆਗ ਹੈ।

ਹੁਣ ਪਰਮਪਦ ਦੀ ਪ੍ਰਾਪਤੀ ਦਾ ਰਾਹ ਕੀ ਹੈ? ਹਉਮੈ ਦਾ ਨਾਸ਼ ਫਿਰ ਨਾਮ ਵਿਚ ਲਿਵ। ਹਉਮੈ ਦੇ ਨਾਸ਼ ਲਈ ਗੁਰੂ ਦੇ ਹੁਕਮ ਵਿਚ ਤੁਰਨਾ ਤੇ ਨਿਰੰਕਾਰ ਦੇ ਗੁਣ ਗਾਣੇ ਜ਼ਰੂਰੀ ਹਨ। ਦੋ ਹੀ ਰਸਤੇ ਹਨ। ਮਨਮੁਖਤਾ ਤੇ ਗੁਰਮੁਖਤਾ। ਮਨਮੁਖ ਮਨ ਦੇ ਮਗਰ ਭਜਦਾ ਫਿਰਦਾ ਹੈ ਤੇ ਗੁਰਮੁਖ ਗੁਰੂ ਦੇ ਸ਼ਬਦ ਤੇ ਤੁਰਕੇ ਮਨ ਨੂੰ ਮਾਰਦਾ ਹੈ।

*ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ॥*
*ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ॥*
*ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ॥*
*ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ॥*
*ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ॥*
*ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ॥*
*ਅੰਮ੍ਰਿਤ ਨਾਮੁ ਸਦ ਭੁੰਚੀਐ ਗੁਰਮੁਖਿ ਕਾਰ ਕਮਾਇ॥*
*ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮੁ ਗਵਾਇ॥*
*ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ॥*
*ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ॥*
*ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ॥ ੨॥*

(ਸਲੋਕ ਮ: ੩ ਵਾਰ ਸਿਰੀਰਾਗ, ਪੰਨਾ ੮੭)

ਜਦ ਤੀਕ ਮਨ ਨਹੀਂ ਮਰਦਾ ਸੁਖ ਨਹੀਂ।

*ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ॥*
*ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ॥*
*ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ॥*
*ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ॥*
*ਭੇਖਧਾਰੀ ਭੇਖ ਕਰਿ ਥਕੇ ਅਠਸਠਿ ਤੀਰਥ ਨਾਇ॥*
*ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥*

ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥
ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥
ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ॥
ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ॥ ੨॥

(ਸਲੋਕ ਮ: ੩ ਵਾਰ ਸੋਰਠਿ, ਪੰਨਾ ੬੪੪)

ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥
ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ॥
ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ॥ ੧॥
ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ॥
ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ॥ ੧॥ ਰਹਾਉ॥ (ਸਿਰੀਰਾਗੁ ਮ: ੩, ਪੰਨਾ ੩੯)

ਦੂਜੇ ਲੋਕਾਂ ਤੋਂ ਨਫ਼ਰਤ ਦੀ ਲੋੜ ਨਹੀਂ ਕਿਉਂਕਿ ਦੂਜੇ ਲੋਕ ਸਾਡੇ ਦੁੱਖ ਦਾ ਕਾਰਨ ਨਹੀਂ। ਦੁੱਖ ਦੀ ਜੜ੍ਹ ਸਾਡੇ ਅੰਦਰ ਹੈ।

ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ॥
ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ॥ ੧॥
ਪਉੜੀ॥ ਰਾਰਾ ਰੇਨ ਹੋਤ ਸਭ ਜਾ ਕੀ॥ ਤਜਿ ਅਭਿਮਾਨੁ ਛੁਟੈ ਤੇਰੀ ਬਾਕੀ॥
ਰਣਿ ਦਰਗਹਿ ਤਉ ਸੀਝਹਿ ਭਾਈ॥ ਜਉ ਗੁਰਮੁਖਿ ਰਾਮ ਨਾਮ ਲਿਵ ਲਾਈ॥
ਰਹਤ ਰਹਤ ਰਹਿ ਜਾਹਿ ਬਿਕਾਰਾ॥ ਗੁਰ ਪੂਰੇ ਕੈ ਸਬਦਿ ਅਪਾਰਾ॥
ਰਾਤੇ ਰੰਗ ਨਾਮ ਰਸ ਮਾਤੇ॥ ਨਾਨਕ ਹਰਿ ਗੁਰ ਕੀਨੀ ਦਾਤੇ॥ ੪੪॥

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੯)

ਬੀਰਾ ਆਪਨ ਬੁਰਾ ਮਿਟਾਵੈ॥ ਤਾਹੂ ਬੁਰਾ ਨਿਕਟਿ ਨਹੀ ਆਵੈ॥
ਬਾਧਿਓ ਆਪਨ ਹਉ ਹਉ ਬੰਧਾ॥ ਦੋਸੁ ਦੇਤ ਆਗਹ ਕਉ ਅੰਧਾ॥

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੮)

ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥
ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥ ੧॥

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੮)

ਇਸ ਲਈ ਦੁੱਖ ਦੀ ਜੜ੍ਹ ਨੂੰ ਅੰਦਰੋਂ ਕੱਟੋ। ਬਿਨਾਂ ਜੜ੍ਹ ਨੂੰ ਕੱਟੇ ਅਰਥਾਤ ਮਨ ਮਾਰੇ ਵਿਦਿਆ ਪੜ੍ਹਨੀ ਅਥਵਾ ਧਾਰਮਕ ਪੁਸਤਕਾਂ ਦਾ ਪੜ੍ਹਨਾ ਬਿਰਥਾ ਹੈ।

ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ॥
ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ॥

*ਸੋ ਪੜਿਆ ਸੋ ਪੰਡਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ॥*
*ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ॥*
*ਗੁਣ ਨਿਧਾਨੁ ਹਰਿ ਪਾਇਆ ਸਹਜਿ ਕਰੈ ਵੀਚਾਰੁ॥*
*ਧੰਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ ਨਾਮੁ ਅਧਾਰੁ॥ ੧॥*

(ਸਲੋਕ ਮ: ੩ ਵਾਰ ਸੋਰਠ ਮ: ੪, ਪੰਨਾ ੬੫੦)

*ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ॥*
*ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ॥*
*ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ॥*
*ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ॥*
*ਸਤਿਗੁਰਿ ਸੇਵਿਐ ਸੁਖੁ ਪਾਇਆ ਸਚੈ ਸਬਦਿ ਵੀਚਾਰਿ॥*
*ਅੰਦਰਹੁ ਤ੍ਰਿਸਨਾ ਭੁਖ ਗਈ ਸਚੈ ਨਾਇ ਪਿਆਰਿ॥*
*ਨਾਨਕ ਨਾਮਿ ਰਤੇ ਸਹਜੇ ਰਜੇ ਜਿਨਾ ਹਰਿ ਰਖਿਆ ਉਰਿ ਧਾਰਿ॥ ੧॥*

(ਸਲੋਕ ਮ: ੩ ਵਾਰ ਸੋਰਠਿ ਮ: ੪, ਪੰਨਾ ੬੪੭)

ਕਿਉਂ ਜੋ ਬੁਧੀ ਤੇਜ਼ ਕਰਨ ਨਾਲ ਕੁਝ ਨਹੀਂ ਬਣਦਾ। ਕਰਮ ਤਾਂ ਮਨੁੱਖ ਸੁਭਾਵ ਦੇ ਆਸਰੇ ਕਰਦਾ ਹੈ, ਇਸ ਲਈ ਜਦ ਤੀਕ ਸੁਭਾਵ ਨਾ ਬਦਲੇ ਤੇਜ਼ ਬੁਧੀ ਨੂੰ ਮਨ ਪਾਪਾਂ ਲਈ ਹੀ ਵਰਤੇਗਾ।

*ਮਨ ਕਾ ਕਹਿਆ ਮਨਸਾ ਕਰੈ॥ ਇਹੁ ਮਨੁ ਪੁੰਨੁ ਪਾਪੁ ਉਚਰੈ॥*
*ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ॥ ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ॥ ੧॥*

(ਬਿਲਾਵਲੁ ਮ: ੧ ਅਸਟਪਦੀਆ, ਪੰਨਾ ੮੩੨)

ਮਨ ਮਰੇ ਕਿਕੁਰ?

*ਮ: ੩॥ ਕਿਉ ਕਰਿ ਇਹੁ ਮਨੁ ਮਾਰੀਐ ਕਿਉ ਕਰਿ ਮਿਰਤਕੁ ਹੋਇ॥*
*ਕਹਿਆ ਸਬਦੁ ਨ ਮਾਨਈ ਹਉਮੈ ਛਡੈ ਨ ਕੋਇ॥*
*ਗੁਰ ਪਰਸਾਦੀ ਹਉਮੈ ਛੁਟੈ ਜੀਵਨ ਮੁਕਤੁ ਸੋ ਹੋਇ॥*
*ਨਾਨਕ ਜਿਸ ਨੋ ਬਖਸੇ ਤਿਸੁ ਮਿਲੈ ਤਿਸੁ ਬਿਘਨੁ ਨ ਲਾਗੈ ਕੋਇ॥ ੨॥*
*ਮ: ੩॥ ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ॥*
*ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ॥*
*ਅਨਦਿਨੁ ਗੁਣ ਗਾਵੈ ਸੁਖ ਸਹਜੇ ਬਿਖੁ ਭਵਜਲੁ ਨਾਮਿ ਤਰੇਇ॥*
*ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ॥ ੩॥*

(ਸਲੋਕ ਮ: ੩ ਵਾਰ ਰਾਮਕਲੀ ਮ: ੩, ਪੰਨਾ ੯੪੮)

*ਆਠ ਪਹਰ ਪ੍ਰਭੁ ਅਪਨਾ ਧਿਆਈਐ ਗੁਰ ਪ੍ਰਸਾਦਿ ਭਉ ਤਰੀਐ॥*
*ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ॥ ੨॥* (ਸੂਹੀ ਮ: ੫,ਪੰਨਾ ੭੫੦)

ਹਉ ਪੂਛਉ ਅਪਨਾ ਸਤਿਗੁਰੁ ਦਾਤਾ ਕਿਨ ਬਿਧਿ ਦੁਤਰੁ ਤਰੀਐ ਰਾਮ॥
ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ॥
ਜੀਵਤਿਆ ਮਰੀਐ ਭਉਜਲੁ ਤਰੀਐ ਗੁਰਮੁਖਿ ਨਾਮਿ ਸਮਾਵੈ॥
ਪੂਰਾ ਪੁਰਖੁ ਪਾਇਆ ਵਡਭਾਗੀ ਸਚਿ ਨਾਮਿ ਲਿਵ ਲਾਵੈ॥
ਮਤਿ ਪਰਗਾਸੁ ਭਈ ਮਨੁ ਮਾਨਿਆ ਰਾਮ ਨਾਮਿ ਵਡਿਆਈ॥
ਨਾਨਕ ਪ੍ਰਭੁ ਪਾਇਆ ਸਬਦਿ ਮਿਲਾਇਆ ਜੋਤੀ ਜੋਤਿ ਮਿਲਾਈ॥੪॥੧॥੪॥

(ਸੂਹੀ ਛੰਤ ਮ: ੪, ਪੰਨਾ ੭੭੫)

ਗੁਰੂ ਦੇ ਹੁਕਮ ਵਿਚ ਤੁਰਨ ਨਾਲ ਹੀ ਮਨ ਮਰਦਾ ਹੈ।

ਮਨੁ ਕੁੰਚਰੁ ਕਾਇਆ ਉਦਿਆਨੈ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ॥
ਰਾਜਦੁਆਰੈ ਸੋਭ ਸੁ ਮਾਨੈ॥੧॥
ਚਤੁਰਾਈ ਨਹ ਚੀਨਿਆ ਜਾਇ॥ ਬਿਨੁ ਮਾਰੇ ਕਿਉ ਕੀਮਤਿ ਪਾਇ॥੧॥ ਰਹਾਉ॥
ਘਰ ਮਹਿ ਅੰਮ੍ਰਿਤੁ ਤਸਕਰੁ ਲੇਈ॥ ਨੰਨਾਕਾਰ ਨ ਕੋਇ ਕਰੇਈ॥
ਰਾਖੈ ਆਪਿ ਵਡਿਆਈ ਦੇਈ॥੨॥
ਨੀਲ ਅਨੀਲ ਅਗਨਿ ਇਕ ਠਾਈ॥ ਜਲਿ ਨਿਵਰੀ ਗੁਰਿ ਬੂਝ ਬੁਝਾਈ॥
ਮਨੁ ਦੇ ਲੀਆ ਰਹਸਿ ਗੁਣ ਗਾਈ॥੩॥
ਜੈਸਾ ਘਰਿ ਬਾਹਰਿ ਸੋ ਤੈਸਾ॥ ਬੈਸਿ ਗੁਫਾ ਮਹਿ ਆਖਉ ਕੈਸਾ॥
ਸਾਗਰਿ ਡੂਗਰਿ ਨਿਰਭਉ ਐਸਾ॥੪॥
ਮੂਏ ਕਉ ਕਹੁ ਮਾਰੇ ਕਉਨੁ॥ ਨਿਡਰੇ ਕਉ ਕੈਸਾ ਡਰੁ ਕਵਨੁ॥
ਸਬਦਿ ਪਛਾਨੈ ਤੀਨੇ ਭਉਨ॥੫॥
ਜਿਨਿ ਕਹਿਆ ਤਿਨਿ ਕਹਨੁ ਵਖਾਨਿਆ॥ ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ॥
ਦੇਖਿ ਬੀਚਾਰਿ ਮੇਰਾ ਮਨੁ ਮਾਨਿਆ॥੬॥
ਕੀਰਤਿ ਸੁਰਤਿ ਮੁਕਤਿ ਇਕ ਨਾਈ॥ ਤਹੀ ਨਿਰੰਜਨੁ ਰਹਿਆ ਸਮਾਈ॥
ਨਿਜ ਘਰਿ ਬਿਆਪਿ ਰਹਿਆ ਨਿਜ ਠਾਈ॥੭॥
ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ॥ ਤਨਿ ਮਨਿ ਸੂਚੈ ਸਾਚੁ ਸੁ ਚੀਤਿ॥
ਨਾਨਕ ਹਰਿ ਭਜੁ ਨੀਤਾ ਨੀਤਿ॥੮॥੨॥ (ਗਉੜੀ ਗੁਆਰੇਰੀ ਮ: ੧, ਪੰਨਾ ੨੨੧)

ਮਨੁ ਮੈਗਲੁ ਸਾਕਤੁ ਦੇਵਾਨਾ॥ ਬਨ ਖੰਡਿ ਮਾਇਆ ਮੋਹਿ ਹੈਰਾਨਾ॥
ਇਤ ਉਤ ਜਾਹਿ ਕਾਲ ਕੇ ਚਾਪੇ॥ ਗੁਰਮੁਖਿ ਖੋਜਿ ਲਹੈ ਘਰੁ ਆਪੇ॥੧॥
ਬਿਨੁ ਗੁਰ ਸਬਦੈ ਮਨੁ ਨਹੀ ਠਉਰਾ॥ ਸਿਮਰਹੁ ਰਾਮ ਨਾਮੁ ਅਤਿ ਨਿਰਮਲੁ
ਅਵਰ ਤਿਆਗਹੁ ਹਉਮੈ ਕਉਰਾ॥੧॥ ਰਹਾਉ॥ (ਆਸਾ ਮ: ੧, ਪੰਨਾ ੪੧੫)

ਅੰਤਰਿ ਜੋਤਿ ਪਰਗਟੁ ਪਾਸਾਰਾ॥ ਗੁਰ ਸਾਖੀ ਮਿਟਿਆ ਅੰਧਿਆਰਾ॥
ਕਮਲੁ ਬਿਗਾਸਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਵਣਿਆ॥੬॥
ਅੰਦਰਿ ਮਹਲ ਰਤਨੀ ਭਰੇ ਭੰਡਾਰਾ॥ ਗੁਰਮੁਖਿ ਪਾਏ ਨਾਮੁ ਅਪਾਰਾ॥

ਗੁਰਮੁਖਿ ਵਣਜੇ ਸਦਾ ਵਾਪਾਰੀ ਲਾਹਾ ਨਾਮੁ ਸਦ ਪਾਵਣਿਆ॥੭॥

(ਮਾਝ ਮ: ੩, ਪੰਨਾ ੧੨੬)

ਮਨੁ ਮਰੈ ਦਾਰੂ ਜਾਣੈ ਕੋਇ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ॥੧॥
ਜਿਸ ਨੋ ਬਖਸੇ ਦੇ ਵਡਿਆਈ॥ ਗੁਰ ਪਰਸਾਦਿ ਹਰਿ ਵਸੈ ਮਨਿ ਆਈ॥੧॥ ਰਹਾਉ॥
ਗੁਰਮੁਖਿ ਕਰਣੀ ਕਾਰ ਕਮਾਵੈ॥ ਤਾ ਇਸੁ ਮਨ ਕੀ ਸੋਝੀ ਪਾਵੈ॥
ਮਨੁ ਮੈ ਮਤੁ ਮੈਗਲ ਮਿਕਦਾਰਾ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ॥੨॥
ਮਨੁ ਅਸਾਧੁ ਸਾਧੈ ਜਨੁ ਕੋਇ॥ ਅਚਰੁ ਚਰੈ ਤਾ ਨਿਰਮਲੁ ਹੋਇ॥
ਗੁਰਮੁਖਿ ਇਹੁ ਮਨੁ ਲਇਆ ਸਵਾਰਿ॥ ਹਉਮੈ ਵਿਚਹੁ ਤਜੇ ਵਿਕਾਰ॥੩॥
ਜੋ ਧੁਰਿ ਰਾਖਿਅਨੁ ਮੇਲਿ ਮਿਲਾਇ॥ ਕਦੇ ਨ ਵਿਛੁੜਹਿ ਸਬਦਿ ਸਮਾਇ॥
ਆਪਣੀ ਕਲਾ ਆਪੇ ਹੀ ਜਾਣੈ॥ ਨਾਨਕ ਗੁਰਮੁਖਿ ਨਾਮੁ ਪਛਾਣੈ॥੪॥੫॥੨੫॥

(ਗਉੜੀ ਗੁਆਰੇਰੀ ਮ: ੩, ਪੰਨਾ ੧੫੯)

ਹੁਕਮੁ ਨ ਜਾਣੈ ਬਹੁਤਾ ਰੋਵੈ॥ ਅੰਦਰਿ ਧੋਖਾ ਨੀਦ ਨ ਸੋਵੈ॥
ਜੇ ਧਨ ਖਸਮੈ ਚਲੈ ਰਜਾਈ॥ ਦਰਿ ਘਰਿ ਸੋਭਾ ਮਹਲਿ ਬੁਲਾਈ॥
ਨਾਨਕ ਕਰਮੀ ਇਹ ਮਤਿ ਪਾਈ॥ ਗੁਰ ਪਰਸਾਦੀ ਸਚਿ ਸਮਾਈ॥੧॥

(ਸਲੋਕ ਮ: ੩ ਵਾਰ ਸਿਰੀਰਾਗ, ਪੰਨਾ ੮੫)

ਜਦ ਤੀਕ ਗੁਰੂ ਸ਼ਬਦ ਦੁਆਰਾ ਔਗਣ ਨਹੀਂ ਮਿਟਦਾ ਨਾਮ ਦੀ ਪ੍ਰਾਪਤੀ ਨਹੀਂ।

ਕਹੁ ਨਾਨਕ ਤਬ ਹੀ ਮਨ ਛੁਟੀਐ ਜਉ ਸਗਲੇ ਅਉਗਨ ਮੇਟਿ ਧਰਹਾ॥੪॥੪॥

(ਸਾਰਗ ਮ: ੫, ਪੰਨਾ ੧੨੦੩)

ਮਨੁ ਮੈਲਾ ਸਚੁ ਨਿਰਮਲਾ ਕਿਉ ਕਰਿ ਮਿਲਿਆ ਜਾਇ॥
ਪ੍ਰਭੁ ਮੇਲੇ ਤਾ ਮਿਲਿ ਰਹੈ ਹਉਮੈ ਸਬਦਿ ਜਲਾਇ॥੧੨॥

(ਸੂਹੀ ਮ: ੩ ਅਸਟਪਦੀਆ, ਪੰਨਾ ੭੫੫)

ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥੧॥
ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥੧॥ ਰਹਾਉ॥
ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥੨॥
ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ॥੩॥ (ਸੂਹੀ ਮ: ੧, ਪੰਨਾ ੭੨੮)

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥
ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥

*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥*
*ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥*
*ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥*
*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥੩॥* (ਸੂਹੀ ਮ: ੧ , ਪੰਨਾ ੭੬੫)

ਔਗੁਣ ਮਿਟਾ ਕੇ ਜਦੋਂ ਗੁਣ ਗਾਣ ਵਿਚ ਲੱਗੇਗਾ ਤਾਂ ਫਿਰ ਨਾਮ ਵਿਚ ਚਿੱਤ ਲਗੇਗਾ।

*ਗੁਨ ਗਾਵਤ ਤੇਰੀ ਉਤਰਸਿ ਮੈਲੁ॥ ਬਿਨਸਿ ਜਾਇ ਹਉਮੈ ਬਿਖੁ ਫੈਲੁ॥*
*ਹੋਹਿ ਅਚਿੰਤੁ ਬਸੈ ਸੁਖ ਨਾਲਿ॥ ਸਾਸਿ ਗ੍ਰਾਸਿ ਹਰਿ ਨਾਮੁ ਸਮਾਲਿ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੯)

ਜਦੋਂ ਨਾਮ ਮਿਲਿਆ ਨਾਮੀ ਵਿਚ ਸਾਡਾ ਚਿੱਤ ਅਭੇਦ ਹੋ ਗਿਆ ਤੇ ਪਰਮ ਸੁੱਖ ਦੀ ਪ੍ਰਾਪਤੀ ਹੋ ਗਈ।

*ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ॥ ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ॥*
*ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ॥*
*ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ॥੧੨॥* (ਫੁਨਹੇ ਮ: ੫, ਪੰਨਾ ੧੩੬੨)

*ਜਾ ਕੈ ਹਰਿ ਵਸਿਆ ਮਨ ਮਾਹੀ॥*
*ਤਾ ਕਉ ਦੁਖੁ ਸੁਪਨੈ ਭੀ ਨਾਹੀ॥੧॥ ਰਹਾਉ॥* (ਗਉੜੀ ਮ: ੫, ਪੰਨਾ ੧੯੩)

*ਮੇਰਾ ਹਰਿ ਪ੍ਰਭੁ ਸੇਜੈ ਆਇਆ ਮਨੁ ਸੁਖਿ ਸਮਾਣਾ ਰਾਮ॥*
*ਗੁਰਿ ਤੁਠੈ ਹਰਿ ਪ੍ਰਭੁ ਪਾਇਆ ਰੰਗਿ ਰਲੀਆ ਮਾਣਾ ਰਾਮ॥*

(ਬਿਲਾਵਲੁ ਛੰਤ ਮ: ੪, ਪੰਨਾ ੮੪੪)

ਜਿਸ ਦੇਹੀ ਵਿਚ ਲਾਲਚ ਝੂਠ ਆਦਿ ਵਿਚਾਰ ਵੱਸੰਦੇ ਸਨ ਉਹ ਨਾਮ ਦੇ ਵਾਸ ਨਾਲ ਪਵਿੱਤ੍ਰ ਹੋ ਜਾਂਦੀ ਹੈ ਤੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ।

*ਲਾਲਚ ਝੂਠ ਬਿਖੈ ਬਿਆਧਿ ਇਆ ਦੇਹੀ ਮਹਿ ਬਾਸ॥*
*ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ ਨਾਨਕ ਸੁਖਿ ਨਿਵਾਸ॥੧॥*
*ਪਉੜੀ॥ ਲਲਾ ਲਾਵਉ ਅਉਖਧ ਜਾਹੂ॥ ਦੂਖ ਦਰਦ ਤਿਹ ਮਿਟਹਿ ਖਿਨਾਹੂ॥*
*ਨਾਮ ਅਉਖਧੁ ਜਿਹ ਰਿਦੈ ਹਿਤਾਵੈ॥ ਤਾਹਿ ਰੋਗੁ ਸੁਪਨੈ ਨਹੀ ਆਵੈ॥*
*ਹਰਿ ਅਉਖਧੁ ਸਭ ਘਟ ਹੈ ਭਾਈ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ॥*
*ਗੁਰਿ ਪੂਰੈ ਸੰਜਮੁ ਕਰਿ ਦੀਆ॥ ਨਾਨਕ ਤਉ ਫਿਰਿ ਦੂਖ ਨ ਥੀਆ॥੪੫॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੯)

ਮਨ ਸ਼ੁੱਧ, ਨਿਰਮਲ ਤੇ ਪਵਿੱਤ੍ਰ ਹੋ ਜਾਂਦਾ ਹੈ।

*ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥*
*ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥ ੨॥* (ਵਾਰ ਆਸਾ ਮ: ੧, ਪੰਨਾ ੪੭੨)

*ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥*
*ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥*
*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥* (ਜਪੁਜੀ ਸਾਹਿਬ)

ਐਉਂ ਅਵਸਥਾ ਮਾਇਆ ਦੇ ਅਸਰ ਤੋਂ ਉਚੇਰੀ ਹੋ ਜਾਂਦੀ ਹੈ। ਮਾਇਆ ਹੁਕਮ ਨਾਲ ਜਗਤ ਦੀ ਆਮਲ (ਹਾਕਿਮ) ਬਣੀ ਹੋਈ ਹੈ। ਸਭ ਦੇ ਰਾਹ ਵਿਚ ਰੋਕ ਪਾ ਕੇ ਆਪਣਾ ਅਸਰ ਪਾਂਦੀ ਹੈ ਪਰ ਨਾਮ ਵਾਲਾ ਮਨੁੱਖ ਖਾਸ ਸਾਹਿਬ ਦਾ ਦਰਬਾਰੀ ਹੋ ਜਾਂਦਾ ਹੈ ਤੇ ਇਹਦੇ ਅਸਰ ਦੇ ਚੱਕਰ ਤੋਂ ਬਾਹਰ ਹੋ ਜਾਂਦਾ ਹੈ।

*ਮਤਾ ਕਰਉ ਸੋ ਪਕਨਿ ਨ ਦੇਈ॥ ਸੀਲ ਸੰਜਮ ਕੈ ਨਿਕਟਿ ਖਲੋਈ॥*
*ਵੇਸ ਕਰੇ ਬਹੁ ਰੂਪ ਦਿਖਾਵੈ॥ ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ॥ ੧॥*
*ਘਰ ਕੀ ਨਾਇਕਿ ਘਰ ਵਾਸੁ ਨ ਦੇਵੈ॥ ਜਤਨ ਕਰਉ ਉਰਝਾਇ ਪਰੇਵੈ॥ ੧॥ ਰਹਾਉ॥*
*ਧੁਰ ਕੀ ਭੇਜੀ ਆਈ ਆਮਰਿ॥ ਨਉ ਖੰਡ ਜੀਤੇ ਸਭਿ ਥਾਨ ਥਨੰਤਰ॥*
*ਤਟਿ ਤੀਰਥਿ ਨ ਛੋਡੈ ਜੋਗਿ ਸੰਨਿਆਸ॥ ਪੜਿ ਥਾਕੇ ਸਿੰਮ੍ਰਿਤਿ ਬੇਦ ਅਭਿਆਸ॥ ੨॥*
*ਜਹ ਬੈਸਉ ਤਹ ਨਾਲੇ ਬੈਸੈ॥ ਸਗਲ ਭਵਨ ਮਹਿ ਸਬਲ ਪ੍ਰਵੇਸੈ॥*
*ਹੋਛੀ ਸਰਣਿ ਪਇਆ ਰਹਣੁ ਨ ਪਾਈ॥ ਕਹੁ ਮੀਤਾ ਹਉ ਕੈ ਪਹਿ ਜਾਈ॥ ੩॥*
*ਸੁਣਿ ਉਪਦੇਸੁ ਸਤਿਗੁਰ ਪਹਿ ਆਇਆ॥ ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ॥*
*ਨਿਜ ਘਰਿ ਵਸਿਆ ਗੁਣ ਗਾਇ ਅਨੰਤਾ॥ ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ॥ ੪॥*
*ਘਰ ਮੇਰਾ ਇਹ ਨਾਇਕਿ ਹਮਾਰੀ॥*
*ਇਹ ਆਮਰਿ ਹਮ ਗੁਰਿ ਕੀਏ ਦਰਬਾਰੀ॥ ੧॥ ਰਹਾਉ ਦੂਜਾ॥ ੪॥ ੪॥*

(ਆਸਾ ਮ: ੫, ਪੰਨਾ ੩੭੧)

ਐਸੇ ਮਨੁੱਖਾਂ ਲਈ ਜਨਮ ਮਰਨ ਤੇ ਗਿਰਾਵਟ ਮੁਕ ਗਈ।

*ਨ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥* (ਜਪੁਜੀ ਸਾਹਿਬ)

*ਮਾਇਆ ਡੋਲੈ ਬਹੁ ਬਿਧੀ ਮਨੁ ਲਪਟਿਓ ਤਿਹ ਸੰਗ॥*
*ਮਾਗਨ ਤੇ ਜਿਹ ਤੁਮ ਰਖਹੁ ਸੁ ਨਾਨਕ ਨਾਮਹਿ ਰੰਗ॥ ੧॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੮)

ਸਤਿਗੁਰੂ ਫੁਰਮਾਉਂਦੇ ਹਨ ਕਿ ਸਾਰੇ ਜੀਵ ਇਸੇ ਨਫੇ ਦੇ ਖੱਟਣ ਲਈ ਆਏ ਹਨ।

*ਦੁਇ ਦੀਵੇ ਚਉਦਹ ਹਟਨਾਲੇ॥ ਜੇਤੇ ਜੀਅ ਤੇਤੇ ਵਣਜਾਰੇ॥*
*ਖੁਲ੍ਹੇ ਹਟ ਹੋਆ ਵਾਪਾਰੁ॥ ਜੋ ਪਹੁਚੈ ਸੋ ਚਲਣਹਾਰੁ॥*
*ਧਰਮੁ ਦਲਾਲੁ ਪਾਏ ਨੀਸਾਣੁ॥ ਨਾਨਕ ਨਾਮੁ ਲਾਹਾ ਪਰਵਾਣੁ॥*

ਘਰਿ ਆਏ ਵਜੀ ਵਾਧਾਈ॥ ਸਚ ਨਾਮ ਕੀ ਮਿਲੀ ਵਡਿਆਈ॥੧॥

(ਸਲੋਕ ਮ: ੧ ਵਾਰ ਸੂਹੀ ਮ: ੩, ਪੰਨਾ ੭੮੯)

ਪਰਦੇਸੁ ਝਾਗਿ ਸਉਦੇ ਕਉ ਆਇਆ॥ ਵਸਤੁ ਅਨੂਪ ਸੁਣੀ ਲਾਭਾਇਆ॥
ਗੁਣ ਰਾਸਿ ਬੰਨ੍ਹਿ ਪਲੈ ਆਨੀ॥ ਦੇਖਿ ਰਤਨੁ ਇਹੁ ਮਨੁ ਲਪਟਾਨੀ॥੧॥
ਸਾਹ ਵਾਪਾਰੀ ਦੁਆਰੈ ਆਏ॥ ਵਖਰੁ ਕਾਢਹੁ ਸਉਦਾ ਕਰਾਏ॥੧॥ ਰਹਾਉ॥
ਸਾਹਿ ਪਠਾਇਆ ਸਾਹੈ ਪਾਸਿ॥ ਅਮੋਲ ਰਤਨ ਅਮੋਲਾ ਰਾਸਿ॥
ਵਿਸਟੁ ਸੁਭਾਈ ਪਾਇਆ ਮੀਤ॥ ਸਉਦਾ ਮਿਲਿਆ ਨਿਹਚਲ ਚੀਤ॥੨॥
ਭਉ ਨਹੀ ਤਸਕਰ ਪਉਣ ਨ ਪਾਨੀ॥ ਸਹਜਿ ਵਿਹਾਝੀ ਸਹਜਿ ਲੈ ਜਾਨੀ॥
ਸਤ ਕੈ ਖਟਿਐ ਦੁਖੁ ਨਹੀ ਪਾਇਆ॥ ਸਹੀ ਸਲਾਮਤਿ ਘਰਿ ਲੈ ਆਇਆ॥੩॥
ਮਿਲਿਆ ਲਾਹਾ ਭਏ ਅਨੰਦ॥ ਧੰਨੁ ਸਾਹ ਪੂਰੇ ਬਖਸਿੰਦ॥
ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ॥
ਸਹਲੀ ਖੇਪ ਨਾਨਕੁ ਲੈ ਆਇਆ॥੪॥੬॥ (ਆਸਾ ਮ: ੧, ਪੰਨਾ ੩੭੨)

ਆਪ ਫੁਰਮਾਉਂਦੇ ਹਨ ਕਿ ਅਸਾਂ ਵੀ ਇਹੋ ਲਾਹਾ ਖੱਟਿਆ ਹੈ।

ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ॥
ਨਾਮ ਰਤਨੁ ਗੁਣਾ ਹਰਿ ਵਣਜੇ ਲਾਦਿ ਵਖਰੁ ਲੈ ਚਾਲਿਓ॥੧॥
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥੧॥ ਰਹਾਉ॥
ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ॥੨॥
ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥
ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥੩॥
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ॥
ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ॥੪॥੫॥

(ਮਾਰੂ ਮ: ੫, ਪੰਨਾ ੧੦੦੦)

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਮਨ ਦੇ ਹਸਤੀ ਵਿਚ ਆਉਣ ਦਾ ਭਾਵੇਂ ਕੋਈ ਸਿਧਾਂਤ ਮੰਨ ਲਈਏ ਭਾਵੇਂ ਮਨ ਆਦਿ ਅਗਿਆਨ ਦਾ ਵਸ ਹੈ ਤੇ ਭਾਵੇਂ ਕਰਤਾਰ ਨੇ ਭੁਲੇਖਾ ਪਾਇਆ ਹੈ, ਸੁਖ ਹਾਸਲ ਕਰਨ ਦਾ ਰਾਹ ਇਹੋ ਹੀ ਹੈ।

ਇਹੁ ਮਨੁ ਕਰਮਾ ਇਹੁ ਮਨੁ ਧਰਮਾ॥ ਇਹੁ ਮਨੁ ਪੰਚ ਤਤੁ ਤੇ ਜਨਮਾ॥
ਸਾਕਤੁ ਲੋਭੀ ਇਹੁ ਮਨੁ ਮੂੜਾ॥ ਗੁਰਮੁਖਿ ਨਾਮੁ ਜਪੈ ਮਨੁ ਰੂੜਾ॥੩॥
ਗੁਰਮੁਖਿ ਮਨੁ ਅਸਥਾਨੇ ਸੋਈ॥ ਗੁਰਮੁਖਿ ਤ੍ਰਿਭਵਣਿ ਸੋਝੀ ਹੋਈ॥
ਇਹੁ ਮਨੁ ਜੋਗੀ ਭੋਗੀ ਤਪੁ ਤਾਪੈ॥ ਗੁਰਮੁਖਿ ਚੀਨ੍ਹੈ ਹਰਿ ਪ੍ਰਭੁ ਆਪੈ॥੪॥

*ਮਨੁ ਬੈਰਾਗੀ ਹਉਮੈ ਤਿਆਗੀ॥ ਘਟਿ ਘਟਿ ਮਨਸਾ ਦੁਬਿਧਾ ਲਾਗੀ॥*
*ਰਾਮ ਰਸਾਇਣੁ ਗੁਰਮੁਖਿ ਚਾਖੈ॥ ਦਰਿ ਘਰਿ ਮਹਲੀ ਹਰਿ ਪਤਿ ਰਾਖੈ॥ ੫॥*
*ਇਹੁ ਮਨੁ ਰਾਜਾ ਸੂਰ ਸੰਗ੍ਰਾਮਿ॥ ਇਹੁ ਮਨੁ ਨਿਰਭਉ ਗੁਰਮੁਖਿ ਨਾਮਿ॥*
*ਮਾਰੇ ਪੰਚ ਅਪੁਨੈ ਵਸਿ ਕੀਏ॥ ਹਉਮੈ ਗ੍ਰਾਸਿ ਇਕਤੁ ਥਾਇ ਕੀਏ॥ ੬॥*
*ਗੁਰਮੁਖਿ ਰਾਗ ਸੁਆਦ ਅਨ ਤਿਆਗੇ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ॥*
*ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ॥ ਆਤਮੁ ਚੀਨ੍ਹਿ ਭਏ ਨਿਰੰਕਾਰੀ॥ ੭॥*
*ਇਹੁ ਮਨੁ ਨਿਰਮਲੁ ਦਰਿ ਘਰਿ ਸੋਈ॥ ਗੁਰਮੁਖਿ ਭਗਤਿ ਭਾਉ ਧੁਨਿ ਹੋਈ॥*
*ਅਹਿਨਿਸਿ ਹਰਿ ਜਸੁ ਗੁਰ ਪਰਸਾਦਿ॥ ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ॥ ੮॥*
*ਰਾਮ ਰਸਾਇਣਿ ਇਹੁ ਮਨੁ ਮਾਤਾ॥ ਸਰਬ ਰਸਾਇਣੁ ਗੁਰਮੁਖਿ ਜਾਤਾ॥*
*ਭਗਤਿ ਹੇਤੁ ਗੁਰ ਚਰਣ ਨਿਵਾਸਾ॥ ਨਾਨਕ ਹਰਿ ਜਨ ਕੇ ਦਾਸਨਿ ਦਾਸਾ॥ ੯॥ ੮॥*

(ਆਸਾ ਮ: ੧ ਅਸਟਪਦੀਆ, ਪੰਨਾ ੪੧੫)

*ਭ੍ਰਮਿ ਭ੍ਰਮਿ ਜੋਨੀ ਫਿਰਿ ਫਿਰਿ ਆਇਆ॥ ਆਪਿ ਭੂਲਾ ਜਾ ਖਸਮਿ ਭੁਲਾਇਆ॥*
*ਹਰਿ ਜੀਉ ਮਿਲੈ ਤਾ ਗੁਰਮੁਖਿ ਬੂਝੈ ਚੀਨੈ ਸਬਦੁ ਅਬਿਨਾਸੀ ਹੇ॥ ੮॥*

(ਮਾਰੂ ਮ: ੩, ਪੰਨਾ ੧੦੪੮)

ਉੱਪਰ ਲਿਖੀ ਵਿਚਾਰ ਤੋਂ ਸਿੱਧ ਹੈ ਕਿ ਹਉਮੈ ਦਾ ਨਾਸ਼ ਕਰਕੇ ਅੰਦਰ ਵਸਦੀ ਸਦਾ ਰਹਿਣ ਵਾਲੀ ਜੋਤ ਨਾਲ ਇਕ-ਮਿਕ ਹੋਣਾ ਇਹ ਮਨੁੱਖੀ ਜੀਵਨ ਦਾ ਪ੍ਰਯੋਜਨ ਸਤਿਗੁਰਾਂ ਥਾਪਿਆ ਹੈ। ਕਈ ਸੱਜਣ ਇਸ [੮]ਅੰਤ੍ਰੀਵ ਖੋਜ ਤੇ ਨੱਕ ਵਟਦੇ ਹਨ ਤੇ ਕਹਿੰਦੇ ਹਨ ਇਹ ਨਿਰਾ ਵਹਿਮ ਹੈ। ਸੁਖ ਤਾਂ ਮਾਦੀ ਸ਼ਕਤੀਆਂ [੯]ਨੂੰ ਵਸ ਕਰ ਲੈਣ ਵਿਚ ਹੈ। ਪਰ ਉਹ ਇਕ ਗੱਲ ਭੁਲ ਜਾਂਦੇ ਹਨ। ਸੁਖ ਦਾ ਅਨੁਭਵ ਮਨ ਦੁਆਰਾ ਹੁੰਦਾ ਹੈ ਤੇ ਉਹਦਾ ਨਿਰਭਰ ਨਿਰਾ ਬਾਹਰਲੇ ਪਦਾਰਥਾਂ ਦੇ ਸੰਗ ਤੇ ਹੀ ਨਹੀਂ। ਮਨ ਦੀ ਆਪਣੀ ਅਵਸਥਾ ਦਾ ਉਸ ਅਨੁਭਵ ਵਿਚ ਢੇਰ ਹਿੱਸਾ ਹੈ। ਇਸ ਲਈ ਮਨ ਦੀ ਉਸ

---

੮. All that I would claim is that those who in the search for truth start from consciousness as a seat of self-knowledge with interests and responsibilities not confind to the material plane, are just as much facing the hard facts of experience as those who start from consciousness as a device for reading the indications of spectroscopes and micrometers. (Page 289 Eddington).
"ਮੈਂ ਇਤਨਾ ਹੀ ਦਾਅਵਾ ਕਰਦਾ ਹਾਂ ਕਿ ਜੇਹੜੇ ਪੁਰਸ਼ ਸੱਚ ਦੀ ਟੋਲ ਵਿਚ ਚੇਤਨਤਾ ਤੋਂ ਤੁਰਦੇ ਹਨ ਜਿਸ ਚੇਤਨਤਾ ਨੂੰ ਉਹ ਸ੍ਵਗਿਆਨ ਦੀ ਠਾਹਰ ਮੰਨਦੇ ਹਨ ਤੇ ਜਿਸ ਦੇ ਲਾਭਾਂ ਤੇ ਜ਼ੁੰਮੇਵਾਰੀਆਂ ਨੂੰ ਉਹ ਨਿਰਾ ਮਾਦੀ ਪੱਧਰ ਤੀਕ ਹੀ ਮਹਿਦੂਦ ਨਹੀਂ ਮੰਨਦੇ,– ਉਹ ਪੁਰਸ਼ ਵੀ ਤਜਰਬੇ ਦੀਆਂ ਨਿੱਗਰ ਸਚਾਈਆਂ ਦਾ ਸਾਹਮਣਾ ਕਰ ਰਹੇ ਹਨ ਉਨ੍ਹਾਂ ਵਾਂਗ ਜੇਹੜੇ ਕਿ ਚੇਤਨਤਾ ਨੂੰ ਇਕ ਉਪਾਅ ਦੂਰਬੀਨਾਂ ਦੇ ਖੁਰਦਬੀਨਾਂ ਦੇ ਦ੍ਰਿਸ਼ਾਂ ਦੇ ਬੁੱਝਣ ਦਾ ਮੰਨਦੇ ਹਨ।"

੯. ਭਾਵ ਇਹ ਹੈ ਕਿ ਪਉਣ ਪਾਣੀ ਬਿਜਲੀ ਦੇ ਗੁਣ ਲੱਭ ਕੇ ਉਨ੍ਹਾਂ ਨੂੰ ਸਰੀਰਕ ਸੁਖਾਂ ਲਈ ਵਰਤਣ ਵਿਚ ਹੈ।

ਅਵਸਥਾ ਦੀ ਟੋਲ ਜਿਸ ਦੁਆਰਾ ਬਾਹਰਲੀਆਂ ਵਸਤਾਂ ਦਾ ਸੰਗ ਸੁਖ ਅਨੁਭਵ ਕਰਨ ਵਿਚ ਸਹਾਈ ਹੋਵੇ ਵਹਿਮ ਨਹੀਂ ਡਾਢੀ ਲੋੜੀਂਦੀ ਸ਼ੈ ਹੈ। ਜੀਵਨ ਦੇ ਪ੍ਰਯੋਜਨ ਦੀ ਸਿੱਧੀ ਸਤਿਗੁਰੂ ਦੇ ਹੁਕਮ ਵਿਚ ਤੁਰਨ, ਸਤਿਸੰਗ ਦੁਆਰਾ ਇਸ ਰਸਤੇ ਵਿਚ ਦ੍ਰਿੜ੍ਹ ਰਹਿਣ ਤੇ ਨਾਮ ਦੇ ਅੰਦਰ ਵਸ ਜਾਣ ਨਾਲ ਹੁੰਦੀ ਹੈ। ਹੁਣ ਅਸੀਂ ਇਨ੍ਹਾਂ ਗੱਲਾਂ ਦੀ ਵਧੀਕ ਵਿਆਖਿਆ ਕਰਾਂਗੇ। ਸਤਿਗੁਰੂ ਤੋਂ ਕੀ ਭਾਵ ਹੈ? ਸਤਿਸੰਗ ਕੀ ਹੈ ਤੇ ਨਾਮ ਦਾ ਸਰੂਪ ਕੀ ਹੈ?

❋ ❋ ❋

# ਸਤਿਗੁਰੂ

ਸਿੱਖ ਇਤਿਹਾਸ ਅਤੇ ਸਿੱਖ ਧਰਮ ਦਾ ਵਿਚਾਰ ਕਰਦੇ ਹੋਏ ਬਾਜੇ ਲੇਖਕਾਂ ਲਿਖਿਆ ਹੈ ਕਿ ਆਤਮ ਉੱਨਤੀ ਦੇ ਰਾਹ ਵਿਚ ਸਤਿਗੁਰੂ ਦੀ ਲੋੜ ਪੁਰ ਗੁਰੂ ਨਾਨਕ ਦੇਵ ਜੀ ਤੋਂ ਮਗਰੋਂ ਦੂਜੇ ਗੁਰੂ ਸਾਹਿਬਾਂ ਨੇ ਜ਼ੋਰ ਦਿੱਤਾ ਹੈ, ਪਰ ਸਾਨੂੰ ਇਹ ਭੁੱਲ ਜਾਂਦੀ ਹੈ। ਜਪੁਜੀ ਦੇ ਮੂਲ ਮੰਤ੍ਰ ਵਿਚ ਵੀ ਨਿਰੰਕਾਰ ਦਾ ਸਰੂਪ ਦੱਸਦੇ ਹੋਏ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ ਕਿ ਉਹ ਨਿਰੰਕਾਰ 'ਗੁਰ ਪ੍ਰਸਾਦਿ' ਅਰਥਾਤ ਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ। ਆਸਾ ਦੀ ਵਾਰ ਵਿਚ ਆਪ ਦੱਸਦੇ ਹਨ ਕਿ ਇਹ ਜੀਵ ਜਦੋਂ ਜਨਮਾਂ ਜਨਮਾਂਤ੍ਰਾਂ ਵਿਚ ਫਿਰ ਕੇ ਨਿਰੰਕਾਰ ਦੀ ਮਿਹਰ ਦਾ ਭਾਗੀ ਹੁੰਦਾ ਹੈ ਤਦੋਂ ਸਤਿਗੁਰੂ ਦਾ ਮੇਲ ਹੁੰਦਾ ਹੈ।

*ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ॥*
*ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥*
*ਸਤਿਗੁਰ ਜੇਵਡ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥*
*ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ॥*
*ਜਿਨਿ ਸਚੋ ਸਚੁ ਬੁਝਾਇਆ॥੪॥* (ਵਾਰ ਆਸਾ ਮ: ੧, ਪੰਨਾ ੪੬੫)

ਫਿਰ ਫੁਰਮਾਇਆ ਹੈ :-

*ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥*
*ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥*
*ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ॥*
*ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥*
*ਜਗਜੀਵਨੁ ਦਾਤਾ ਪਾਇਆ॥੬॥* (ਵਾਰ ਆਸਾ ਮ: ੧, ਪੰਨਾ ੪੬੬)

*ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ॥*
*ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ॥*
*ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ॥੨॥*
*ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ॥*
*ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ॥*
*ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ॥੩॥*

(ਸਿਰੀ ਰਾਗੁ ਮ: ੧, ਪੰਨਾ ੧੭)

ਇਨ੍ਹਾਂ ਵਾਕਾਂ ਤੋਂ ਸਾਫ ਪ੍ਰਗਟ ਹੈ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਇਸ ਸਿਧਾਂਤ ਨੂੰ ਉਪਦੇਸਿਆ। ਬਾਕੀ ਸਤਿਗੁਰੂ ਇਸਦੀ ਵਿਆਖਿਆ ਤੇ ਪ੍ਰੌੜ੍ਹਤਾ ਕਰਦੇ ਰਹੇ।

*ਇਸੁ ਗੁਫਾ ਮਹਿ ਅਖੁਟ ਭੰਡਾਰਾ॥ ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ॥*
*ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ॥ ੧॥*
*ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ॥*
*ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ॥ ੧॥ ਰਹਾਉ॥*
*ਹਉਮੈ ਮਾਰਿ [1]ਬਜਰ ਕਪਾਟ ਖੁਲਾਇਆ॥ ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ॥*
*ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ॥ ੨॥*
*ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ॥*
*ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥*
*ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ॥ ੩॥*
*ਸਰੀਰਹੁ ਭਾਲਣਿ ਕੋ ਬਾਹਰਿ ਜਾਏ॥ ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ॥*
*ਮਨਮੁਖ ਅੰਧੇ ਸੂਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ॥ ੪॥*
*ਗੁਰ ਪਰਸਾਦੀ ਸਚਾ ਹਰਿ ਪਾਏ॥ ਮਨਿ ਤਨਿ ਵੇਖੈ ਹਉਮੈ ਮੈਲੁ ਜਾਏ॥*
*ਬੈਸਿ ਸੁਥਾਨਿ ਸਦ ਹਰਿ ਗੁਣ ਗਾਵੈ ਸਚੈ ਸਬਦਿ ਸਮਾਵਣਿਆ॥ ੫॥*
*ਨਉ ਦਰ ਠਾਕੇ ਧਾਵਤੁ ਰਹਾਏ॥ ਦਸਵੈ ਨਿਜ ਘਰਿ ਵਾਸਾ ਪਾਏ॥*
*ਓਥੈ ਅਨਹਦ ਸਬਦ [2]ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ॥ ੬॥*
*ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥*
*ਸਤਿਗੁਰ ਹਥਿ[3] ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ॥ ੭॥*
*ਗੁਪਤੁ ਪਰਗਟੁ ਤੂੰ ਸਭਨੀ ਥਾਈ॥ ਗੁਰ ਪਰਸਾਦੀ ਮਿਲਿ ਸੋਝੀ ਪਾਈ॥*
*ਨਾਨਕ ਨਾਮੁ ਸਲਾਹਿ ਸਦਾ ਤੂੰ ਗੁਰਮੁਖਿ ਮੰਨਿ ਵਸਾਵਣਿਆ॥ ੮॥ ੨੪॥ ੨੫॥*

(ਮਾਝ ਮ: ੩, ਪੰਨਾ ੧੨੪)

*ਹਰਿ ਕੀ ਕੀਮਤਿ ਕਿਨ ਬਿਧਿ ਹੋਇ॥*
*ਹਰਿ ਅਪਰੰਪਰੁ ਅਗਮ ਅਗੋਚਰੁ ਗੁਰ ਕੈ ਸਬਦਿ ਮਿਲੈ ਜਨੁ ਕੋਇ॥ ੧॥ ਰਹਾਉ॥*

(ਆਸਾ ਮ: ੩, ਪੰਨਾ ੩੬੧)

*ਦਹ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ ਹਰਿ ਪਾਇਅੜਾ ਘਰਿ ਆਏ ਰਾਮ॥*
*ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ ਹਰਿ ਤਿਸੁ ਮਹਿ ਰਹਿਆ ਸਮਾਏ ਰਾਮ॥*
*ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ॥*
*ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ॥*

---

੧. ਬਜਰ ਕਪਾਟ= ਕਰੜਾ ਤਾਕ।
੨. ਇਸ ਅਨਹਦ ਸ਼ਬਦ ਦੀ ਪੂਰੀ ਵਿਆਖਿਆ ਲਈ 'ਅਨਹਦ ਸ਼ਬਦ' ਸਿਰਲੇਖ ਵਾਲਾ ਅਧਿਆਇ ਪੜ੍ਹੋ।
੩. ਸਤਿਗੁਰ ਦੀ ਮਿਹਰ, ਦਾਤ, ਸੇਵਾ ਕੀ ਹੈ, ਇਹ ਅੱਗੇ ਸਪੱਸ਼ਟ ਹੈ।

ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਏ॥
ਜਨੁ ਕਹੈ ਨਾਨਕੁ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਏ॥ ੪॥ ੧॥

(ਬਿਹਾਗੜਾ ਮ: ੫, ਪੰਨਾ ੫੪੨)

ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ॥
ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ॥ ੩॥
ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ॥
ਗੁਰੁ ਸੇਵੇ ਸੋ ਬੂਝੇ ਭਾਈ ਗੁਰ ਬਿਨੁ ਮਗੁ ਨ ਪਾਈ॥

(ਸੋਰਠਿ ਮ: ੧ ਅਸਟਪਦੀਆ, ਪੰਨਾ ੬੩੫)

ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ॥
ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ॥ ੨॥ (ਵਾਰ ਜੈਤਸਰੀ ਮ: ੫, ਪੰਨਾ ੭੧੦)

ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥
ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥
ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥
ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥ ੨੨॥

(ਰਾਮਕਲੀ ਮ: ੩ ਅਨੰਦੁ, ਪੰਨਾ ੯੨੦)

ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ॥ ੧॥ ਰਹਾਉ॥

..... ..... ..... ..... .....

ਗੁਰੁ ਕਰਤਾ ਗੁਰੁ ਕਰਣੈ ਜੋਗੁ॥ ਗੁਰੁ ਪਰਮੇਸਰੁ ਹੈ ਭੀ ਹੋਗੁ॥
ਕਹੁ ਨਾਨਕ ਪ੍ਰਭਿ ਇਹੈ ਜਨਾਈ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ॥ ੪॥ ੫॥ ੭॥

(ਗੋਂਡ ਮ: ੫, ਪੰਨਾ ੮੬੪)

ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ॥
ਭਰਮਿ ਭੁਲਾਈਐ ਜਨਮਿ ਮਰਿ ਆਈਐ॥
ਜਮ ਦਰਿ ਬਾਧਉ ਮਰੈ ਬਿਕਾਰੁ॥ ਨਾ ਰਿਦੈ ਨਾਮੁ ਨ ਸਬਦੁ ਅਚਾਰ॥ ੬॥

(ਰਾਮਕਲੀ ਮ: ੧ ਅਸਟਪਦੀਆ, ਪੰਨਾ ੯੦੪)

ਜਾ ਕੈ ਮਨਿ ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥

(ਗਉੜੀ ਸੁਖਮਨੀ ਮ: ੫, ਪੰਨਾ ੨੮੩)

ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ॥ ੫॥
ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ ਨ ਜਾਈ॥ ੬॥
ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ॥ ੭॥

*ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ॥ ੮॥*
*ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ॥ ੯॥*
*ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ॥ ੧੦॥ ੮॥*

(ਰਾਮਕਲੀ ਮ: ੧ ਅਸਟਪਦੀਆ, ਪੰਨਾ ੯੦੭)

*ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ॥*
*ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ॥ ੨॥*

(ਵਾਰ ਮਲਾਰ ਮ: ੧, ਪੰਨਾ ੧੨੭੯)

ਪਹਿਲਾ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਮਨੁੱਖ ਆਪਣੀ ਵਿਚਾਰ ਦੁਆਰਾ ਕਿਉਂ ਨਹੀਂ ਛੁਟ ਸਕਦਾ? ਗੁਰੂ ਦੀ ਲੋੜ ਹੀ ਕੀ ਹੈ? ਸਾਡੇ ਅੰਦਰ ਇਹ ਭੁਲੇਖਾ ਪਇਆ ਹੋਇਆ ਹੈ ਕਿ ਮਨੁੱਖ ਵਿਚਾਰਵਾਨ ਜੀਵ ਹੈ ਤੇ ਹਰ ਕੰਮ ਕਰਨ ਲਗਿਆਂ ਇਹ ਵਿਚਾਰ ਦੇ ਆਸਰੇ ਤੁਰਦਾ ਹੈ। ਅੱਜ-ਕਲ੍ਹ ਦੀ ਮਾਨਸਿਕ ਖੋਜ ਇਸ ਸਿੱਟੇ ਤੇ ਪੁੱਜੀ ਹੈ ਕਿ ਇਹ ਮਨੌਤ ਉੱਕਾ ਗਲਤ ਹੈ। ਮਨੁੱਖ ਸੁਭਾਵ ਦੇ ਆਸਰੇ ਤੁਰਦਾ ਹੈ,[੪] ਵਿਚਾਰ ਦੇ ਆਸਰੇ ਨਹੀਂ ਤੁਰਦਾ। ਵਿਚਾਰ ਨੂੰ ਬਹੁਤਾ ਮਨੁੱਖ ਆਪਣੀ ਸੁਭਾਵਕ ਕਿਰਿਆ ਨੂੰ ਠੀਕ ਸਾਬਤ ਕਰਨ ਲਈ ਵਰਤਦਾ ਹੈ[੫]। ਭਾਵ ਇਹ ਕਿ ਕਿਰਿਆ ਦੀ ਨੀਂਹ ਤਾਂ

੪. By far the most important features in the structure of the mind, alike in the man and in the higher animals are the inherited instincts. By instincts we mean "certain innate specific tendencies of the mind that are common to all members of any one species." The instinctive impulses determine the ends of all activities and supply the driving power by which all mental activities are sustained. (Tansley, Page 34).

ਮਨੁੱਖ ਤੇ ਉਚੇਰੀ ਸ਼੍ਰੇਣੀ ਦੇ ਜਨੌਰਾਂ ਦੋਹਾਂ ਦੇ ਅੰਤਹਕਰਣ ਦੀ ਬਣਤਰ ਵਿਚ ਸਭ ਤੋਂ ਵਧੀਕ ਹਿੱਸਾ ਸੁਭਾਵਾਂ ਦਾ ਹੈ ਜੋ ਵਿਰਸੇ ਵਿਚ ਮਿਲਦੇ ਹਨ। ਸੁਭਾਵਾਂ ਤੋਂ ਸਾਡਾ ਭਾਵ "ਉਨ੍ਹਾਂ ਕੁੱਝ ਇਕ ਅੰਤਹਕਰਣ ਦੇ ਅੰਤ੍ਰੀਵ ਮਖਸੂਸ ਝੁਕਾਵਾਂ ਤੋਂ ਹੈ ਜੋ ਕਿਸੇ ਇਕ ਜਾਤੀ ਦੇ ਸਾਰੇ ਜੰਤੂਆਂ ਵਿਚ ਵੇਖੇ ਜਾਂਦੇ ਹਨ। ਸੁਭਾਵੀ ਦਬਾਅ ਸਾਰੀ ਕਿਰਿਆ ਦੇ ਮਨੋਰਥ ਨੂੰ ਥਾਪਦੇ ਹਨ ਤੇ ਉਹ ਚਲਾਉਣ ਵਾਲੀ ਸ਼ਕਤੀ ਮੁਹੱਈਆ ਕਰਦੇ ਹਨ ਜੋ ਮਾਨਸਿਕ ਕਿਰਿਆ ਦਾ ਅਧਾਰ ਹੈ।

੫. Its (minds) most fundamental activities are non-rational and largely unconscious activities. The power of conscious reasoning is a larger, development, playing but a minor part, even in the most highly developed human being, on the surface, so to speak, of the firmly built edifice of instincts, emotions, and desires, which form the main structure of the mental organism. In many cases the apparent importance of rational activity is seen to be illusory, forming as it were a mere cloak for the actions of deep-seated instincts and desires. (Tansley, Page 24).

ਅੰਤਹਕਰਣ ਦੀਆਂ ਮੂਲ ਕਿਰਿਆ ਵਿਚਾਰਹੀਨ ਤੇ ਬਹੁਤ ਕਰਕੇ ਅਚੇਤ ਕਿਰਿਆ ਹਨ। ਸੁਚੇਤ ਵਿਚਾਰ

(ਬਾਕੀ ਅਗਲੇ ਸਫੇ ਤੇ) →

ਕਾਮ, ਕ੍ਰੋਧ ਆਦਿ ਦੇ ਆਸਰੇ ਹੁੰਦੀ ਹੈ ਪਰ ਆਪਣੇ ਕਰਮਾਂ ਨੂੰ ਠੀਕ ਸਾਬਤ ਕਰਨ ਲਈ ਮਨੁੱਖ ਵਿਚਾਰ ਦਾ ਪਰਦਾ ਉਨ੍ਹਾਂ ਤੇ ਪਾਉਂਦਾ ਹੈ। ਦੂਜੀ ਗੱਲ ਇਹ ਹੈ ਕਿ ਮਨੁੱਖ ਦੀ ਵੀਚਾਰ ਉਹਦੇ ਤਜਰਬੇ ਤੋਂ ਅਗਾਹਾਂ ਨਹੀਂ ਵੱਧ ਸਕਦੀ। ਹੰਸ ਤੇ ਡੱਡੂ ਦੀ ਮਸ਼ਹੂਰ ਕਥਾ ਵਾਲਾ ਹੀ ਲੇਖਾ ਹੈ। ਖੂਹ ਦੇ ਡੱਡੂ ਪਾਸ ਮਾਨਸਰੋਵਰ ਦਾ ਹੰਸ ਆਇਆ। ਡੱਡੂ ਨੇ ਪੁਛਿਆ ਮਾਨਸਰੋਵਰ ਕਿੰਨਾ ਕੁ ਵੱਡਾ ਹੈ। ਹੰਸ ਨੇ ਕਹਿਆ ਬਹੁਤ ਵੱਡਾ ਹੈ। ਡੱਡੂ ਟਪੋਸੀ ਮਾਰ ਖੂਹ ਦੀ ਅੱਧੀ ਚੌੜਾਈ ਟੱਪ ਗਿਆ ਤੇ ਕਿਹਾ ਇਤਨਾ ਕੁਝ। ਹੰਸ ਕਿਹਾ, ਨਹੀਂ ਬਹੁਤ ਵੱਡਾ ਹੈ। ਡੱਡੂ ਨੇ ਇਕ ਹੋਰ ਯਤਨ ਕੀਤਾ ਤੇ ਛਾਲ ਮਾਰ ਕੇ ਖੂਹ ਦੀ ਸਾਰੀ ਚੌੜਾਈ ਮੁਕਾ ਦਿੱਤੀ ਤੇ ਕਿਹਾ ਇੰਨਾ ਕੁ। ਹੰਸ ਕਿਹਾ, ਨਹੀਂ ਬਹੁਤ ਵੱਡਾ। ਡੱਡੂ ਕਿਹਾ, ਜਾਹ ਝੂਠਿਆ! ਇਸ ਕੋਲੋਂ ਵੱਡਾ ਜਲ ਦਾ ਤਲਾਅ ਹੋਰ ਕੀ ਹੋਣਾ ਹੋਇਆ? ਜਿਨ੍ਹਾਂ ਹਾਲਤਾਂ ਵਿਚ ਮਨੁੱਖ ਜੀਵਨ ਬਿਤਾਂਦਾ ਹੈ ਮਨ ਉਹੋ ਜੇਹਾ ਬਣ ਜਾਂਦਾ ਹੈ ਤੇ ਆਪਣੀਆਂ ਪਈਆਂ ਹੋਈਆਂ ਲੀਹਾਂ ਤੋਂ ਉਤਾਹਾਂ ਨਹੀਂ ਉੱਠ ਸਕਦਾ। ਆਮ ਤੌਰ ਤੇ ਮਨੁੱਖ ਦੀ ਵਿਚਾਰ ਖੁਦੀ ਦੀਆਂ ਲੀਹਾਂ ਤੋਂ ਬਾਹਰ ਨਹੀਂ ਜਾ ਸਕਦੀ। ਜ਼ਰੂਰੀ ਹੈ ਕਿ ਉਸ ਦੇ ਮੂਹਰੇ ਕੋਈ ਅਜੇਹੀ ਹਸਤੀ ਹੋਵੇ ਜਿਸ ਨੇ ਦੂਜੇ ਅਰਥਾਤ ਆਤਮਕ ਜੀਵਨ ਦਾ ਸੁਖ ਮਾਣਿਆ ਹੋਵੇ ਤੇ ਮਨੁੱਖ ਉਸ ਦੇ ਉਪਰ ਯਕੀਨ ਲਿਆਵੇ ਤੇ ਉਹ ਕਾਰ ਕਰੇ ਜਿਹੜੀ ਉਸ ਨੇ ਦੱਸੀ ਹੈ। ਸਿੱਖੀ ਬੋਲੀ ਵਿਚ ਮਨੁਖ ਮਨਮੱਤ ਨੂੰ ਛੱਡੇ ਤੇ ਗੁਰਮਤਿ ਨੂੰ ਗ੍ਰਹਿਣ ਕਰੇ, ਫਿਰ ਉਸ ਦਾ ਨਵਾਂ ਜੀਵਨ ਆਰੰਭ ਹੁੰਦਾ ਹੈ। ਪਿਛਲੇ ਕਰਮਾਂ ਦੇ ਸੰਸਕਾਰਾਂ ਤੋਂ ਜੋ ਸੁਭਾਵ ਬਣੇ ਸਨ ਤੇ ਜਿਨ੍ਹਾਂ ਦੇ ਵੱਸ ਵਿਚ ਇਹ ਨੱਚਦਾ ਫਿਰਦਾ ਸੀ ਉਹ ਮੱਠੇ ਪੈ ਜਾਂਦੇ ਹਨ ਤੇ ਹੌਲੀ-ਹੌਲੀ ਨਵੇਂ ਸੁਭਾਵ ਤਕੜੇ ਹੋ ਕੇ ਇਨ੍ਹਾਂ ਤੇ ਪ੍ਰਬਲ ਹੋ ਜਾਂਦੇ ਹਨ। ਬਿਨਾਂ ਇਹਦੇ ਹੋਰ ਕੋਈ ਰਾਹ ਨਹੀਂ।

ਗੁਰਸਿੱਖੀ ਦੇ ਪ੍ਰਚਾਰ ਤੋਂ ਪਹਿਲੇ ਸਾਡੇ ਦੇਸ਼ ਵਿਚ ਇਹ ਮੰਨਿਆ ਜਾਂਦਾ ਸੀ ਕਿ ਜਦੋਂ ਮਨੁੱਖਾਂ ਵਿਚ ਅਗਿਆਨ ਵਧ ਜਾਂਦਾ ਹੈ ਤੇ ਧਰਮ ਅਲੋਪ ਹੋ ਜਾਂਦਾ ਹੈ, ਮੁੜ ਰਸਤਾ ਦੱਸਣ ਲਈ ਤੇ ਧਰਮ ਪ੍ਰਗਟ ਕਰਨ ਲਈ ਪਰਮੇਸ਼ਰ ਕੋਈ ਅਵਤਾਰ ਧਾਰਦਾ ਹੈ। ਗੁਰਮਤਿ ਵਿਚ ਨਿਰੰਕਾਰ ਨੂੰ ਅਜੋਨੀ ਮੰਨਿਆ ਗਿਆ ਹੈ। ਇਸ ਲਈ ਸਿੱਖੀ ਨਿਸ਼ਚੇ ਅਨੁਸਾਰ ਅਜੇਹੇ ਸਮੇਂ ਵਿਚ 'ਗੁਰੂ' ਪ੍ਰਗਟ ਹੁੰਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ੨੨ ਤੇ ੨੩ ਪਉੜੀ ਵਿਚ ਇਹ ਦੱਸਿਆ ਹੈ ਕਿ ਜਦੋਂ ਦੇਸ਼ ਵਿਚ ਧਰਮ ਦੀ ਹਾਨੀ ਹੋ ਗਈ ਤੇ ਅੰਨ੍ਹੇਰਾ ਵਰਤ ਗਿਆ—

---

← ਦੀ ਸ਼ਕਤੀ ਮਗਰੋਂ ਉਪਜਦੀ ਹੈ ਤੇ ਉੱਚੀ ਤੋਂ ਉੱਚੀ ਪਦਵੀ ਉੱਤੇ ਅੱਪੜੇ ਹੋਏ ਮਨੁੱਖ ਵਿਚ ਵੀ ਇਹਦਾ ਹਿੱਸਾ ਬਹੁਤ ਥੋੜ੍ਹਾ ਹੈ। ਇਹ ਸੁਭਾਵਾਂ, ਭਾਵਾਂ ਤੇ ਕਾਮਨਾਵਾਂ (ਜਿਨ੍ਹਾਂ ਤੋਂ ਮਾਨਸਿਕ ਹਸਤੀ ਦਾ ਵੱਡਾ ਭਾਗ ਬਣਿਆ ਹੋਇਆ ਹੈ) ਦੇ ਪੱਕੇ ਮੰਦਰ ਦੀ ਮਾਨੋ ਉਪਰਲੀ ਸਤਹ ਉੱਤੇ ਹੀ ਖੇਡਦੀ ਹੈ। ਬਹੁਤੀਆਂ ਹਾਲਤਾਂ ਵਿਚ ਵਿਚਾਰ ਦੀ ਕਿਸੇ ਕਿਰਿਆ ਦੀ ਜ਼ਾਹਰਾ-ਵਡਿਆਈ ਨਿਰਾ ਧੋਖਾ ਹੀ ਹੁੰਦਾ ਹੈ। ਪੱਕਾ ਥਲਾ ਮਾਰੇ ਹੋਏ ਸੁਭਾਵਾਂ ਤੇ ਕਾਮਨਾਵਾਂ ਦੀ ਕਾਰ ਲਈ ਇਹ ਕਿਰਿਆ ਇਕ ਨਿਰਾ ਪਰਦਾ ਹੁੰਦੀ ਹੈ।

*ਬਾਝੁ ਗੁਰੂ ਅੰਧੇਰੁ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ॥*
*ਵਰਤਿਆ ਪਾਪੁ ਜਗਤ੍ਰਿ ਤੇ ਧਉਲੁ ਉਡੀਣਾ ਨਿਸਿਦਿਨਿ ਰੋਆ॥*
*ਬਾਝੁ ਦਇਆ ਬਲਹੀਣ ਹੋਉ ਨਿਘਰੁ ਚਲੌਂ ਰਸਾਤਲਿ ਟੋਆ॥*
*ਖੜਾ ਇਕਤੇ ਪੈਰਿ ਤੇ ਪਾਪ ਸੰਗਿ ਬਹੁ ਭਾਰਾ ਹੋਆ॥*
*ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚ ਕੋਆ॥* (ਭਾਈ ਗੁਰਦਾਸ, ਵਾਰ ੧/੨੨)

ਇਸ ਪੁਕਾਰ ਨੂੰ ਨਿਰੰਕਾਰ ਨੇ ਸੁਣਿਆ ਅਤੇ—

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ॥* (ਭਾਈ ਗੁਰਦਾਸ, ੧/੨੩)

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਘੱਲਿਆ, ਜਿਨ੍ਹਾਂ ਆ ਕੇ ਧਰਮ ਨੂੰ ਮੁੜ ਪ੍ਰਗਟ ਕੀਤਾ। ਦਸਮ ਪਾਤਸ਼ਾਹ ਇਹੋ ਗੱਲ ਬਚਿੱਤਰ ਨਾਟਕ ਵਿਚ ਦੱਸਦੇ ਹਨ ਕਿ ਨਿਰੰਕਾਰ ਨੇ ਸਾਨੂੰ

*'ਪੰਥ ਪ੍ਰਚਰ ਕਰਬੇ ਕੋ ਸਾਜਾ॥'*

ਰਸਤਾ ਪ੍ਰਗਟ ਕਰਨ ਲਈ ਸਾਜਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫੁਰਮਾਇਆ ਹੈ :-

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ ੨॥*

(ਸੂਹੀ ਮ: ੫, ਪੰਨਾ ੭੪੯)

ਇਨ੍ਹਾਂ ਸਾਰੇ ਵਾਕਾਂ ਤੋਂ ਇਹ ਸਿੱਟਾ ਨਿਕਲਦਾ ਹੈ ਕਿ 'ਗੁਰੂ' ਪਦ ਸਿੱਖ ਧਰਮ ਵਿਚ ਉਨ੍ਹਾਂ ਅਰਥਾਂ ਵਿਚ ਵਰਤਿਆ ਗਿਆ ਹੈ ਜਿਨ੍ਹਾਂ ਵਿਚ ਪਹਿਲੋਂ 'ਅਵਤਾਰ' ਵਰਤਿਆ ਜਾਂਦਾ ਸੀ ਤੇ ਇਸ ਦਾ ਭਾਵ ਉਨ੍ਹਾਂ ਖਾਸ ਹਸਤੀਆਂ ਤੋਂ ਹੈ ਜੋ ਨਿਰੰਕਾਰ ਵਲੋਂ ਧਰਮ ਨੂੰ ਮੁੜ ਪ੍ਰਗਟ ਕਰਨ ਲਈ ਘੱਲੀਆਂ ਗਈਆਂ। 'ਗੁਰੂ' ਪਦ ਦਾ ਉਹ ਅਰਥ ਨਹੀਂ ਜਿਸ ਵਿਚ ਸਿੱਖੀ ਤੋਂ ਪਹਿਲਾਂ ਆਮ ਹਿੰਦੂ ਇਸ ਨੂੰ ਵਰਤਦੇ ਸਨ। ਹਰ ਇਕ ਹਿੰਦੂ ਆਪਣੀ ਆਤਮਕ ਉੱਨਤੀ ਲਈ ਕਿਸੇ ਭਲੇ ਪੁਰਖ ਨੂੰ ਆਪਣਾ 'ਗੁਰੂ' ਧਾਰਦਾ ਸੀ। ਐਹੋ ਜੇਹੇ ਗੁਰੂ ਦੇਸ਼ ਵਿਚ ਛੱਡ ਇਕ ਟੱਬਰ ਦੇ ਕਈ ਵੇਰਾਂ ਖਾਸੀ ਗਿਣਤੀ ਵਿਚ ਹੁੰਦੇ ਸਨ ਅਤੇ ਉਹ ਇਹ ਦਾਅਵਾ ਨਹੀਂ ਸਨ ਕਰਦੇ ਕਿ ਅਸੀਂ ਖਾਸ ਤੌਰ ਤੇ ਨਿਰੰਕਾਰ ਵਲੋਂ ਘੱਲੇ ਗਏ ਹਾਂ। ਇਸ ਫਰਕ ਨੂੰ ਨਾ ਸਮਝਣਾ ਕੋਈ ਸਿੱਖਾਂ ਲਈ ਚੋਖੇ ਭੁਲੇਖੇ ਦਾ ਕਾਰਨ ਬਣ ਰਿਹਾ ਹੈ।

ਇਕ ਹੋਰ ਨੁਕਤਾ-ਨਿਗਾਹ ਵੀ ਉਪਰ ਲਿਖੀ ਵਿਚਾਰ ਤੇ ਚਾਨਣਾ ਪਾਉਂਦਾ ਹੈ। ਜਿਤਨੇ ਵੀ ਦੇਹਧਾਰੀ ਗੁਰੂ ਅੱਜ-ਕਲ੍ਹ ਵਿਚਰ ਰਹੇ ਹਨ ਉਨ੍ਹਾਂ ਕਿਸੇ ਨਾ ਕਿਸੇ ਮਨੁੱਖ ਪਾਸੋਂ ਉਪਦੇਸ਼ ਲਿਆ ਹੈ। ਪਰ ਗੁਰੂ ਨਾਨਕ ਦੇਵ ਦਾ ਕੋਈ ਮਨੁੱਖ ਗੁਰੂ ਨਹੀਂ ਸੀ। ਬੇਈਂ ਨਦੀ ਵਾਲੀ ਸਾਖੀ ਵਿਚ ਸਾਫ ਲਿਖਿਆ ਹੈ ਕਿ ਨਾਮ ਦਾ ਪਿਆਲਾ ਗੁਰੂ ਨਾਨਕ ਦੇਵ ਜੀ ਨੂੰ ਸੱਚੀ ਦਰਗਾਹ ਵਿਚੋਂ ਮਿਲਿਆ। ਮਹਾਰਾਜ ਨੇ ਆਪ ਫੁਰਮਾਇਆ ਹੈ :-

*ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ॥*
*ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥੫॥੧੧॥*

(ਸੋਰਠਿ ਮ: ੧, ਪੰਨਾ ੫੯੯)

ਦਸਮ ਪਾਤਸ਼ਾਹ ਵੀ ਫੁਰਮਾਉਂਦੇ ਹਨ :-

*ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥੯॥* (ਚੌਪਈ)

ਜਿਸ ਤੋਂ ਪ੍ਰਗਟ ਹੈ ਕਿ ਨਿਰੰਕਾਰ ਵਲੋਂ ਦਾਤ ਦੇਕੇ ਜੋ ਪੁਰਖ ਸੰਸਾਰ ਵਿਚ ਧਰਮ ਪ੍ਰਗਟ ਕਰਨ ਲਈ ਘੱਲੇ ਗਏ ਸਿੱਖ ਧਰਮ ਵਿਚ 'ਗੁਰੂ' ਪਦ ਉਨ੍ਹਾਂ ਲਈ ਹੀ ਮਖਸੂਸ ਹੈ।

ਹੁਣ ਸੰਸਾਰ ਵਿਚ ਇਤਨੇ ਮਨੁੱਖ ਰੱਬ ਵਲੋਂ ਘੱਲੇ ਗਏ ਹੋਣ ਦਾ ਤੇ ਇਤਨੇ ਮਤ ਨਿਰੰਕਾਰ ਦਾ ਰਾਹ ਦੱਸਣ ਦਾ ਦਾਅਵਾ ਕਰਦੇ ਹਨ ਕਿ ਇਕ ਜਗਿਆਸੂ ਪਰਖ ਕਰਨ ਲਗਿਆਂ ਘਾਬਰ ਜਾਂਦਾ ਹੈ। ਸਤਿਗੁਰਾਂ ਕਿਰਪਾ ਕਰਕੇ ਆਪਣੀ ਬਾਣੀ ਵਿਚ ਗੁਰੂ ਦੇ ਲੱਛਣ ਦੱਸ ਕੇ ਜਗਿਆਸੂ ਦੀ ਸਹਾਇਤਾ ਕਰਨ ਦਾ ਉਪਰਾਲਾ ਕੀਤਾ ਹੈ। ਪਹਿਲਾ ਲੱਛਣ ਇਹ ਦੱਸਿਆ ਹੈ ਕਿ ਜਿਸ ਨਿਰੰਕਾਰ ਨਾਲ ਸਿੱਖ ਨੂੰ ਗੁਰੂ ਨੇ ਜੋੜਨਾ ਹੈ ਉਹਦੇ ਨਾਲ ਗੁਰੂ ਆਪ ਅਭੇਦ ਹੋਵੇ।

*ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥*
*ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ॥੧॥*

(ਗਉੜੀ ਸੁਖਮਨੀ ਮ: ੫, ਪੰਨਾ ੨੮੬)

*ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ॥* (ਮਲਾਰ ਮ: ੫, ਪੰਨਾ ੧੨੬੪)

*ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ॥*
*ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ॥*
*ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ॥*
*ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ॥*
*ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ॥*
*ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ॥*
*ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ॥*
*ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ॥੨॥*

(ਸਲੋਕ ਮ: ੪, ਪੰਨਾ ੧੪੨੧)

*ਤਿਸੁ ਮਿਲੀਐ ਸਤਿਗੁਰ ਸਜਣੈ ਜਿਸੁ ਅੰਤਰਿ ਹਰਿ ਗੁਣਕਾਰੀ॥*
*ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ ਹੰਉਮੈ ਵਿਚਹੁ ਮਾਰੀ॥*
*ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਰਿ ਸਵਾਰੀ॥*

(ਵਾਰ ਵਡਹੰਸ ਸਲੋਕੁ ਮ: ੩, ਪੰਨਾ ੫੮੬)

*ਨਾਮਿ ਰਤਾ ਸਤਿਗੁਰੁ ਹੈ ਕਲਿਜੁਗ ਬੋਹਿਥੁ ਹੋਇ॥*
*ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ॥*
*ਨਾਮੁ ਸਮੑਾਲੈ ਨਾਮੁ ਸੰਗ੍ਰਹੈ ਨਾਮੇ ਹੀ ਪਤਿ ਹੋਇ॥*
*ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤਿ ਹੋਇ॥ ੨॥*

(ਸਲੋਕ ਮ: ੩ ਵਾਰ ਬਿਹਾਗੜਾ, ਪੰਨਾ ੫੫੨)

*ਸਚੁ ਸਚਾ ਸਭ ਦੂ ਵਡਾ ਹੈ ਸੋ ਲਏ ਜਿਸੁ ਸਤਿਗੁਰੁ ਟਿਕੇ॥*
*ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ॥*
*ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ॥*
*ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ॥*
*ਓਇ ਬੋਲੇ ਕਿਸੈ ਨਾ ਭਾਵਨੀ ਮੁਹ ਕਾਲੇ ਸਤਿਗੁਰ ਤੇ ਚੁਕੇ॥ ੮॥*

(ਵਾਰ ਗਉੜੀ ਮ: ੪, ਪੰਨਾ ੩੦੪)

ਅਜੇਹਾ ਸਤਿਗੁਰੂ ਜਿਸ ਨੂੰ ਸਚੁ ਸਾਖਿਆਤ ਹੋ ਗਿਆ ਹੈ ਉਹ ਸਿੱਖ ਨੂੰ ਉਸੇ ਸੱਚ ਵੱਲ ਲਾਉਂਦਾ ਹੈ। ਸਤਿਗੁਰੂ ਸਿੱਖ ਪਾਸੋਂ ਕੋਈ ਉਜਰਤ ਨਹੀਂ ਮੰਗਦਾ, ਨਿਰਾ ਮਿਹਰ ਦੁਆਰਾ ਉਪਦੇਸ਼ ਦੇਂਦਾ ਹੈ।

*ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ॥*
*ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ॥*
*ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ॥ ੧॥*
*ਮੇਰੇ ਰਾਮ ਹਮ ਬਾਰਿਕ ਪ੍ਰਭ ਕੇ ਹੈ ਇਆਣੇ॥*
*ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ॥ ੧॥ ਰਹਾਉ॥*
*ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ॥*
*ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ॥*
*ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ*
*ਗੁਰੁ ਸਿਖ ਰਖੈ ਜੀਅ ਨਾਲੀ॥ ੨॥* (ਗਉੜੀ ਬੈਰਾਗਣਿ ਮ: ੪, ਪੰਨਾ ੧੬੮)

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥ ਸੇਵਕ ਕਉ ਗੁਰੁ ਸਦਾ ਦਇਆਲ॥*
*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥ ਗੁਰ ਬਚਨੀ ਹਰਿ ਨਾਮੁ ਉਚਰੈ॥*
*ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥*
*ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥ ਗੁਰ ਕਾ ਸਿਖੁ ਵਡਭਾਗੀ ਹੇ॥*
*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥ ੧॥* (ਗਉੜੀ ਸੁਖਮਨੀ ਮ: ੫, ਪੰਨਾ ੨੮੬)

ਉਹ ਸਿੱਖਾਂ ਪਾਸੋਂ ਪਦਾਰਥ ਲੈ ਕੇ ਆਪਣਾ ਧਨ ਨਹੀਂ ਵਧਾਉਂਦਾ, ਉਹ ਤਾਂ ਝੂਠਾ ਗੁਰੂ ਹੈ ਜੋ ਕਾਰ ਭੇਟ ਇਕੱਠੀ ਕਰਦਾ ਫਿਰਦਾ ਹੈ।

*ਗੁਰੂ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥*

(ਸਲੋਕ ਮ: ੧ ਵਾਰ ਸਾਰਗ, ਪੰਨਾ ੧੨੪੫)

ਸੱਚਾ ਗੁਰੂ ਤਾਂ ਸਿੱਖ ਦੇ ਮੂੰਹ ਪੈਂਦਾ ਦੇਖ ਕੇ ਪ੍ਰਸੰਨ ਹੁੰਦਾ ਹੈ।

*ਮਾਤਾ ਪ੍ਰੀਤਿ ਕਰੇ ਪੁਤੁ ਖਾਇ॥ ਮੀਨੇ ਪ੍ਰੀਤਿ ਭਈ ਜਲਿ ਨਾਇ॥*
*ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥ ੧॥* (ਗਉੜੀ ਗੁਆਰੇਰੀ ਮ: ੪, ਪੰਨਾ ੧੬੪)

ਸੱਚ ਦੇ ਸੋਮੇ ਸਤਿਗੁਰੂ ਦੇ ਦਰਸ਼ਨ ਨਾਲ ਹੀ ਚਿੱਤ ਖਿੜ ਜਾਂਦਾ ਹੈ ਤੇ ਪਵਿਤ੍ਰਤਾ ਮਨ ਵਿਚ ਵਾਸ ਕਰਦੀ ਹੈ। ਸਤਿਗੁਰੂ ਇਕ ਵਕੀਲ ਹੈ ਜੋ ਸਿੱਖ ਨੂੰ ਹਰੀ ਨਾਲ ਮੇਲਦਾ ਹੈ। ਸਤਿਗੁਰੂ ਸਿੱਖ ਨੂੰ ਆਪਣੀ ਪੂਜਾ ਤਕ ਹੀ ਮਹਦੂਦ ਨਹੀਂ ਰਖਦਾ ਉਹ ਅਕਾਲ ਪੁਰਖ ਦਾ ਰਾਹ ਦੱਸਦਾ ਹੈ।

*ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥*
*ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥ ੧॥*

.....................................................................................

*ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ ਤਿਸੁ ਸਤਿਗੁਰ ਮਿਲੀਐ॥*
*ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ॥ ੩॥*
*ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ॥*
*ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ॥ ੪॥ ੮॥ ੧੪॥ ੫੨॥*

(ਗਉੜੀ ਬੈਰਾਗਣਿ ਮ: ੪, ਪੰਨਾ ੧੬੮)

*ਸਫਲ ਦਰਸਨੁ ਪੇਖਤ ਪੁਨੀਤ॥ ਪਰਸਤ ਚਰਨ ਗਤਿ ਨਿਰਮਲ ਰੀਤਿ॥*
*ਭੇਟਤ ਸੰਗਿ ਰਾਮ ਗੁਨ ਰਵੇ॥ ਪਾਰਬ੍ਰਹਮ ਕੀ ਦਰਗਹ ਗਵੈ॥*
*ਸੁਨਿ ਕਰਿ ਬਚਨ ਕਰਨ ਆਘਾਨੇ॥ ਮਨਿ ਸੰਤੋਖੁ ਆਤਮ ਪਤੀਆਨੇ॥*
*ਪੂਰਾ ਗੁਰੁ ਅਖੵਓ ਜਾ ਕਾ ਮੰਤ੍ਰ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥*
*ਗੁਣ ਬਿਅੰਤ ਕੀਮਤਿ ਨਹੀ ਪਾਇ॥*
*ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ॥ ੪॥* (ਗਉੜੀ ਸੁਖਮਨੀ ਮ: ੫, ਪੰਨਾ ੨੮੭)

*ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ॥*
*ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ॥ ੪॥*
*ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ॥*
*ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ॥ ੫॥*
*ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ॥*
*ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ॥ ੬॥* (ਸੋਰਠਿ ਮ: ੩, ਪੰਨਾ ੬੩੮)

*ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ॥*
*ਸਤਗੁਰੁ ਦਾਤਾ ਜੀਅ ਕਾ ਸਦ ਜੀਵੈ ਦੇਵਣਹਾਰਾ॥*

*ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ॥*
*ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ॥*
*ਇਹੁ ਮਨੂਆ ਸਦਾ ਸੁਖਿ ਵਸੈ ਸਹਜੇ ਕਰੇ ਵਾਪਾਰਾ॥*
*ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ॥*
*ਨਾਨਕ ਜਿਸ ਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ॥੨॥*

(ਵਾਰ ਵਡਹੰਸ ਮ: ੩, ਪੰਨਾ ੫੯੩)

*ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ॥ ਅਕਥੁ ਕਥਾਵੈ ਸਬਦਿ ਮਿਲਾਵੈ॥*
*ਹਰਿ ਕੇ ਲੋਗ ਅਵਰ ਨਹੀ ਕਾਰਾ॥ ਸਾਚਉ ਠਾਕੁਰੁ ਸਾਚੁ ਪਿਆਰਾ॥੨॥*
*ਤਨ ਮਹਿ ਮਨੂਆ ਮਨ ਮਹਿ ਸਾਚਾ॥ ਸੋ ਸਾਚਾ ਮਿਲਿ ਸਾਚੇ ਰਾਚਾ॥*

(ਧਨਾਸਰੀ ਮ: ੧ ਅਸਟਪਦੀਆ, ਪੰਨਾ ੬੮੬)

*ਵਡੈ ਭਾਗਿ ਗੁਰੁ ਅਪੁਨਾ ਪਾਇਓ॥ ਗੁਰਿ ਮੋ ਕਉ ਹਰਿ ਨਾਮੁ ਦ੍ਰਿੜਾਇਓ॥੧॥*

(ਟੋਡੀ ਮ: ੫, ਪੰਨਾ ੭੧੫)

*ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ॥*

..... ..... ..... ..... ..... .....

*ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ॥*
*ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ॥੪॥* (ਤਿਲੰਗ ਮ: ੪, ਪੰਨਾ ੭੨੫)

*ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ॥*
*ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ॥੧੭॥*
*ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ॥*
*ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ॥੧੮॥* (ਤਿਲੰਗ ਮ: ੪, ਪੰਨਾ ੭੨੬)

*ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨ੍ਹਿ॥*
*ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨ੍ਹਿ॥੨॥*

....................................................................

*ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨ੍ਹਿ॥੩॥* (ਸੂਹੀ ਮ: ੩, ਪੰਨਾ ੭੫੭)

ਕਿਹੜੇ ਸਿੱਖ ਨੂੰ ਗੁਰੂ ਪਾਸੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ? ਜਿਹੜਾ ਗੁਰੂ ਉੱਪਰ ਭਰੋਸਾ ਰੱਖ ਕੇ ਮਨਮਤ ਤਿਆਗਦਾ ਹੈ? ਇਹ ਮੁੜ ਚੇਤਾ ਕਰਾ ਦਿਆਂ ਕਿ ਸਾਡੀ ਮੱਤ ਮਨ ਦਾ ਕਿਹਾ ਕਰਦੀ ਹੈ।

*ਮਨ ਕਾ ਕਹਿਆ ਮਨਸਾ ਕਰੈ॥* (ਬਿਲਾਵਲੁ ਮ: ੧ ਅਸਟਪਦੀਆ, ਪੰਨਾ ੮੩੨)

ਤੇ ਸਾਡਾ ਮਨ ਕਾਮ ਕ੍ਰੋਧ ਦੇ ਵੱਸ ਵਿਚ ਹੈ।

*ਮਨੁ ਵਸਿ ਦੂਤਾ ਦੁਰਮਤਿ ਦੋਇ॥* (ਗਉੜੀ ਗੁਆਰੇਰੀ ਮ: ੧, ਪੰਨਾ ੨੨੨)

ਇਸ ਲਈ ਸਾਡੀ ਕਿਰਿਆ ਲੋਭ, ਮੋਹ ਆਦਿ ਦੇ ਆਸਰੇ ਹੈ। ਗੁਰੂ ਦੀ ਸ਼ਰਨ ਤਾਂ ਹੀ ਲਈ ਜਾਏਗੀ ਜਦੋਂ ਕਿਰਿਆ ਗੁਰਮਤਿ ਦੇ ਆਸਰੇ ਹੋਵੇਗੀ। ਪਹਿਲੇ, ਗੁਰੂ ਵਿਚ ਸ਼ਰਧਾ, ਫਿਰ ਗੁਰ ਬਚਨਾਂ ਅਨੁਸਾਰ ਨਿੱਤ ਦੀ ਕਾਰ, ਇਹ ਗੁਰੂ ਦੀ ਸ਼ਰਨ ਲੈਣਾ ਹੈ।

*ਸਤਿਗੁਰ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ॥*
*ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ॥*
*ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ॥*
*ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ॥ ੧॥*

(ਗਉੜੀ ਕੀ ਵਾਰ ਮ: ੪, ਪੰਨਾ ੩੦੦)

*ਸਤਿਗੁਰੁ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ॥*
*ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ॥*
*ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ॥ ੪॥ ੬॥*

(ਸੋਰਠਿ ਮ: ੩, ਪੰਨਾ ੬੦੨)

*ਗੁਰੂ ਕੈ ਗ੍ਰਿਹਿ ਸੇਵਕੁ ਜੋ ਰਹੈ॥ ਗੁਰ ਕੀ ਆਗਿਆ ਮਨ ਮਹਿ ਸਹੈ॥*
*ਆਪਸ ਕਉ ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥*
*ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥*
*ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥*
*ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥ ੨॥* (ਗਉੜੀ ਸੁਖਮਨੀ ਮ: ੫, ਪੰਨਾ ੨੮੬)

ਗੁਰੂ ਦੇ ਮੇਲ ਦਾ ਅਰਥ ਤੇ ਨਿਸ਼ਾਨੀ ਹੀ ਇਹੋ ਹੈ ਕਿ ਮਨ ਵੱਸ ਵਿਚ ਆ ਜਾਏ ਅਤੇ ਹਉਮੈ ਦਾ ਨਾਸ਼ ਹੋਵੇ। ਅੰਦਰ ਨਾਮ ਦਾ ਵਾਸਾ ਹੋਵੇ ਤੇ ਸੁੱਖ ਦੀ ਪ੍ਰਾਪਤੀ ਹੋਵੇ।

*ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ॥*
*ਧਾਵਤ ਪੰਚ ਰਹੇ ਹਰਿ ਧਿਆਇਆ॥*
*ਅਨਦਿਨੁ ਨਗਰੀ ਹਰਿ ਗੁਣ ਗਾਇਆ॥ ੨॥*
*ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ॥*
*ਤਿਨ ਕੂੜ ਤਿਆਗੇ ਹਰਿ ਲਿਵ ਲਾਈ॥*
*ਤੇ ਹਰਿ ਦਰਗਹ ਮੁਖ ਊਜਲ ਭਾਈ॥ ੩॥* (ਗਉੜੀ ਗੁਆਰੇਰੀ ਮ: ੪, ਪੰਨਾ ੧੬੫)

*ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ॥*
*ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥*
*ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ॥*

ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ॥
ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ ਹਰਿ ਜੀਉ ਕਿਰਪਾ ਕਰੈ ਰਜਾਇ॥ ੨॥

(ਸਲੋਕ ਮ: ੩ ਵਾਰ ਵਡਹੰਸ ਮ: ੪, ਪੰਨਾ ੫੯੧)

ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ॥ ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ॥
ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ॥
ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ॥
ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮ ਸਚਾ ਨੇਹੁ॥
ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ॥ ੨॥

(ਸਲੋਕ ਮ: ੩ ਵਾਰ ਬਿਹਾਗੜਾ, ਪੰਨਾ ੫੫੪)

ਗੁਰ ਸੇਵਾ ਤੇ ਸੁਖੁ ਪਾਈਐ ਹੋਰ ਥੈ ਸੁਖੁ ਨ ਭਾਲਿ॥
ਗੁਰ ਕੈ ਸਬਦਿ ਮਨੁ ਭੇਦੀਐ ਸਦਾ ਵਸੈ ਹਰਿ ਨਾਲਿ॥
ਨਾਨਕ ਨਾਮੁ ਤਿਨਾ ਕਉ ਮਿਲੈ ਜਿਨ ਹਰਿ ਵੇਖੈ ਨਦਰਿ ਨਿਹਾਲਿ॥ ੧॥

(ਸਲੋਕ ਮ: ੩ ਬਿਹਾਗੜਾ, ਪੰਨਾ ੫੪੮)

ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥ ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ॥
ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ॥ ੨॥
ਗੁਰਮੁਖਿ ਸੇਵਾ ਮਹਲੀ ਥਾਉ ਪਾਏ॥ ਗੁਰਮੁਖਿ ਅੰਤਰਿ ਹਰਿ ਨਾਮੁ ਵਸਾਏ॥
ਗੁਰਮੁਖਿ ਭਗਤਿ ਹਰਿ ਨਾਮਿ ਸਮਾਏ॥ ੩॥ (ਗਉੜੀ ਗੁਆਰੇਰੀ ਮ: ੫, ਪੰਨਾ ੧੬੦)

ਸਤਿਗੁਰੂ ਬਿਨਾਂ ਕਿਸੇ ਲਾਲਚ ਦੇ ਲੋਕਾਂ ਨੂੰ ਉਪਦੇਸ਼ ਦੇਂਦੇ ਹਨ ਤੇ ਨਾਮ ਵੱਲ ਲੈ ਜਾਂਦੇ ਹਨ:-

ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ॥
ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ॥ ੮॥
ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ॥
ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ॥ ੯॥ (ਸੂਹੀ ਮ: ੩, ਪੰਨਾ ੭੫੫)

ਗੁਰੂ ਅਰਜਨ ਦੇਵ ਇਸ ਸ਼ਬਦ ਵਿਚ ਸਤਿਗੁਰ ਦੇ ਸਮੁੱਚੇ ਗੁਣ ਵਰਨਣ ਕਰਦੇ ਹਨ:-

ਗੁਨ ਗਾਵਤ ਮਨਿ ਹੋਇ ਅਨੰਦ॥ ਆਠ ਪਹਰ ਸਿਮਰਉ ਭਗਵੰਤ॥
ਜਾ ਕੈ ਸਿਮਰਨਿ ਕਲਮਲ ਜਾਹਿ॥ ਤਿਸੁ ਗੁਰ ਕੀ ਹਮ ਚਰਨੀ ਪਾਹਿ॥ ੧॥
ਸੁਮਤਿ ਦੇਵਹੁ ਸੰਤ ਪਿਆਰੇ॥ ਸਿਮਰਉ ਨਾਮੁ ਮੋਹਿ ਨਿਸਤਾਰੇ॥ ੧॥ ਰਹਾਉ॥
ਜਿਨਿ ਗੁਰਿ ਕਹਿਆ ਮਾਰਗੁ ਸੀਧਾ॥ ਸਗਲ ਤਿਆਗਿ ਨਾਮਿ ਹਰਿ ਗੀਧਾ॥
ਤਿਸੁ ਗੁਰ ਕੈ ਸਦਾ ਬਲਿ ਜਾਈਐ॥ ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ॥ ੨॥
ਬੂਡਤ ਪ੍ਰਾਨੀ ਜਿਨਿ ਗੁਰਹਿ ਤਰਾਇਆ॥ ਜਿਸੁ ਪ੍ਰਸਾਦਿ ਮੋਹੈ ਨਹੀ ਮਾਇਆ॥

*ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ॥ ਤਿਸੁ ਗੁਰ ਊਪਰਿ ਸਦਾ ਹਉ ਵਾਰਿਆ॥੩॥*
*ਮਹਾ ਮੁਗਧ ਤੇ ਕੀਆ ਗਿਆਨੀ॥ ਗੁਰ ਪੂਰੇ ਕੀ ਅਕਥ ਕਹਾਨੀ॥*
*ਪਾਰਬ੍ਰਹਮ ਨਾਨਕ ਗੁਰਦੇਵ॥ ਵਡੈ ਭਾਗਿ ਪਾਈਐ ਹਰਿ ਸੇਵ॥੪॥੩॥*

(ਪ੍ਰਭਾਤੀ ਮ: ੫, ਪੰਨਾ ੧੩੩੮)

ਸਤਿਗੁਰੂ ਨਿਰਵੈਰ ਹੈ। ਉਹਦੇ ਮਨ ਵਿਚ ਖੋਟ ਨਹੀਂ। ਜੇ ਨਿੰਦਕ ਵੀ ਸ਼ਰਨ ਆ ਜਾਵੇ ਤਾਂ ਬਖਸ਼ ਕੇ ਮੇਲ ਲੈਂਦਾ ਹੈ।

*ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥*
*ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥*
*ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ*
*ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ॥*
*ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ*
*ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ॥*
*ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ*
*ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ॥੧੩॥੧॥ਸੁਧੁ॥* (ਵਾਰ ਬਿਲਾਵਲੁ ਮ: ੪, ਪੰਨਾ ੮੫੫)

ਸਿੱਖ ਅਜੇਹੇ ਉਪਰ ਲਿਖੇ ਗੁਣਾਂ ਵਾਲੇ ਗੁਰੂ ਨੂੰ ਨਿਰੰਕਾਰ ਦਾ ਰੂਪ ਜਾਣੇ। ਗੁਰਬਾਣੀ ਹੀ ਰੱਬੀ ਕਲਾਮ ਹੈ। ਗੁਰੂ ਅੰਤਰ ਆਤਮੇ ਨਿਰੰਕਾਰ ਨਾਲ ਅਭੇਦ ਹੈ। ਇਸ ਲਈ ਜੋ ਗੁਰੂ ਦਾ ਉਪਦੇਸ਼ ਹੈ ਉਹ ਨਿਰੰਕਾਰੀ ਗਿਆਨ ਹੈ।

*ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ॥*

(ਮਲਾਰ ਮ: ੪, ਪੰਨਾ ੧੨੬੪)

*ਸਿਮਰਿ ਸਿਮਰਿ ਸਿਮਰਿ ਸੁਖ ਪਾਇਆ॥ ਚਰਨ ਕਮਲ ਗੁਰ ਰਿਦੈ ਬਸਾਇਆ॥੧॥*
*ਗੁਰੁ ਗੋਬਿੰਦੁ ਪਾਰਬ੍ਰਹਮੁ ਪੂਰਾ॥ ਤਿਸਹਿ ਅਰਾਧਿ ਮੇਰਾ ਮਨੁ ਧੀਰਾ॥੧॥ਰਹਾਉ॥*
*ਅਨਦਿਨੁ ਜਪਉ ਗੁਰੂ ਗੁਰ ਨਾਮ॥ ਤਾ ਤੇ ਸਿਧਿ ਭਏ ਸਗਲ ਕਾਂਮ॥੨॥*
*ਦਰਸਨ ਦੇਖਿ ਸੀਤਲ ਮਨ ਭਏ॥ ਜਨਮ ਜਨਮ ਕੇ ਕਿਲਬਿਖ ਗਏ॥੩॥*
*ਕਹੁ ਨਾਨਕ ਕਹਾ ਭੈ ਭਾਈ॥*
*ਅਪਨੇ ਸੇਵਕ ਕੀ ਆਪਿ ਪੈਜ ਰਖਾਈ॥੪॥੧੧੨॥* (ਗਉੜੀ ਮ: ੫, ਪੰਨਾ ੨੦੨)

*ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ॥*
*ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ॥੧॥*

(ਵਾਰ ਜੈਤਸਰੀ ਮ: ੫, ਪੰਨਾ ੭੧੦)

*ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥*
*ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥੧੩॥*

(ਸੂਹੀ ਮ: ੪ ਅਸਟਪਦੀਆ, ਪੰਨਾ ੭੫੯)

ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥ ੧ ॥ ਰਹਾਉ ॥

..........................................................................................

ਗੁਰ ਕੀ ਮਹਿਮਾ ਕਥਨੁ ਨ ਜਾਇ ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥

..........................................................................................

ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥
ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥ ੧ ॥

..........................................................................................

ਗੁਰੁ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥
ਗੁਰੁ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥ ੪ ॥ ੭ ॥ ੯ ॥

(ਗੋਂਡ ਮ: ੫, ਪੰਨਾ ੮੬੪)

ਸਗਲ ਸਿਆਨਪ ਛਾਡਿ ॥ ਕਰਿ ਸੇਵਾ ਸੇਵਕ ਸਾਜਿ ॥
ਅਪਨਾ ਆਪੁ ਸਗਲ ਮਿਟਾਇ ॥ ਮਨ ਚਿੰਦੇ ਸੇਈ ਫਲ ਪਾਇ ॥ ੧ ॥
ਹੋਹੁ ਸਾਵਧਾਨ ਅਪੁਨੇ ਗੁਰੁ ਸਿਉ ॥
ਆਸਾ ਮਨਸਾ ਪੂਰਨ ਹੋਵੈ ਪਾਵਹਿ ਸਗਲ ਨਿਧਾਨ ਗੁਰ ਸਿਉ ॥ ੧ ॥ ਰਹਾਉ ॥
ਦੂਜਾ ਨਹੀ ਜਾਨੈ ਕੋਇ ॥ ਸਤਗੁਰੁ ਨਿਰੰਜਨੁ ਸੋਇ ॥
ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥ ੨ ॥
ਗੁਰ ਕੀ ਹਰਿ ਟੇਕ ਟਿਕਾਇ ॥ ਅਵਰ ਆਸਾ ਸਭ ਲਾਹਿ ॥
ਹਰਿ ਕਾ ਨਾਮੁ ਮਾਗੁ ਨਿਧਾਨੁ ॥ ਤਾ ਦਰਗਹ ਪਾਵਹਿ ਮਾਨੁ ॥ ੩ ॥
ਗੁਰ ਕਾ ਬਚਨੁ ਜਪਿ ਮੰਤੁ ॥ ਏਹਾ ਭਗਤਿ ਸਾਰ ਤਤੁ ॥
ਸਤਿਗੁਰ ਭਏ ਦਇਆਲ ॥ ਨਾਨਕ ਦਾਸ ਨਿਹਾਲ ॥ ੪ ॥ ੨੮ ॥ ੩੯ ॥

(ਰਾਮਕਲੀ ਮ: ੫, ਪੰਨਾ ੮੯੫)

ਗੁਰ ਸਰਣਾਈ ਸਗਲ ਨਿਧਾਨ ॥ ਸਾਚੀ ਦਰਗਹਿ ਪਾਈਐ ਮਾਨੁ ॥
ਭ੍ਰਮੁ ਭਉ ਦੂਖੁ ਦਰਦੁ ਸਭੁ ਜਾਇ ॥ ਸਾਧਸੰਗਿ ਸਦ ਹਰਿ ਗੁਣ ਗਾਇ ॥ ੧ ॥
ਮਨ ਮੇਰੇ ਗੁਰੁ ਪੂਰਾ ਸਾਲਾਹਿ ॥
ਨਾਮ ਨਿਧਾਨੁ ਜਪਹੁ ਦਿਨੁ ਰਾਤੀ ਮਨ ਚਿੰਦੇ ਫਲ ਪਾਇ ॥ ੧ ॥ ਰਹਾਉ ॥
ਸਤਿਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ ॥
ਜਨਮ ਮਰਣ ਦੂਖ ਤੇ ਰਾਖੈ ॥ ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ ॥ ੨ ॥
ਗੁਰ ਕੀ ਮਹਿਮਾ ਕਥਨੁ ਨ ਜਾਇ ॥ ਗੁਰੁ ਪਰਮੇਸਰੁ ਸਾਚੈ ਨਾਇ ॥
ਸਚੁ ਸੰਜਮੁ ਕਰਣੀ ਸਭੁ ਸਾਚੀ ॥ ਸੋ ਮਨ ਨਿਰਮਲੁ ਜੋ ਗੁਰ ਸੰਗਿ ਰਾਚੀ ॥ ੩ ॥
ਗੁਰੁ ਪੂਰਾ ਪਾਈਐ ਵਡ ਭਾਗਿ ॥ ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ ॥
ਕਰਿ ਕਿਰਪਾ ਗੁਰ ਚਰਣ ਨਿਵਾਸਿ ॥ ਨਾਨਕ ਕੀ ਪ੍ਰਭ ਸਚੁ ਅਰਦਾਸਿ ॥ ੪ ॥ ੪ ॥ ੨੨ ॥

(ਮਲਾਰ ਮ: ੫, ਪੰਨਾ ੧੨੭੧)

ਜੇ ਸਤਿਗੁਰੂ ਆਪ ਨਿਰੰਕਾਰ ਨਾਲ ਇਕ-ਰੂਪ ਨਹੀਂ ਤਾਂ ਉਹ ਸਿੱਖ ਨੂੰ ਕਿਸ ਤਰ੍ਹਾਂ ਇਕ ਰੂਪ ਕਰੇਗਾ? ਪਰ ਇਥੇ ਇਕ ਸੰਸਾ ਹੋ ਸਕਦਾ ਹੈ। ਦਸਮ ਪਾਤਸ਼ਾਹ ਦਾ ਫੁਰਮਾਨ ਹੈ *'ਜੋ ਹਮ ਕੋ ਪਰਮੇਸੁਰ ਉਚਰਿ ਹੈ।। ਤੇ ਸਭ ਨਰਕ ਕੁੰਡ ਮਹਿ ਪਰਿ ਹੈ।।'* ਫਿਰ ਸਤਿਗੁਰੂ ਤੇ ਪਾਰਬ੍ਰਹਮ ਇਕ ਕਿਵੇਂ ਹੋਇਆ? ਪਰ ਉਨ੍ਹਾਂ ਦਾ ਹੀ ਇਹ ਵੀ ਹੁਕਮ ਹੈ:-

***ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ।।***
***ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ।। ੨।।*** (ਦਸਮ ਗ੍ਰੰਥ)

ਅਤੇ ਆਪਣੇ ਪਹਿਲੇ ਜਨਮ ਦਾ ਕਥਨ ਕਰਦੇ ਹੋਏ ਫੁਰਮਾਇਆ ਹੈ ਕਿ ਅਸਾਂ ਨਿਰੰਕਾਰ ਦੀ ਅਜਿਹੀ ਭਗਤੀ ਕੀਤੀ ਕਿ ਅਸੀਂ—

***'ਦ੍ਵੈ ਤੇ ਏਕ ਰੂਪ ਹੋਇ ਗਇਓ।।'***

ਇਨ੍ਹਾਂ ਵਾਕਾਂ ਨੂੰ ਇਕੱਠਾ ਵਿਚਾਰ ਕੇ ਇਹ ਭਾਵ ਨਿਕਲਦਾ ਹੈ ਕਿ ਜੇਕਰ ਲੋਕ ਕਈ ਮਹਾਂਪੁਰਖਾਂ ਨੂੰ ਪਰਮਾਤਮਾ ਦਾ ਅਵਤਾਰ ਮੰਨਦੇ ਸਨ ਤੇ ਉਨ੍ਹਾਂ ਦੀ ਦੇਹ ਨੂੰ ਸਾਖਿਆਤ ਨਿਰੰਕਾਰ ਦਾ ਰੂਪ ਸਮਝ ਕੇ ਉਨ੍ਹਾਂ ਦੀਆਂ ਮੂਰਤੀਆਂ ਪੂਜਦੇ ਸਨ, ਇਹ ਗੱਲ ਸਤਿਗੁਰੂ ਜੀ ਨੇ ਵਰਜੀ ਹੈ। ਨਿਰੰਕਾਰ ਦੀ ਕੋਈ ਦੇਹ ਨਹੀਂ, ਨਾ ਹੀ ਉਹਦੀ ਕੋਈ ਮੂਰਤੀ ਹੈ। ਪਰ ਇਹ ਸਿੱਖੀ ਦਾ ਅਸੂਲ ਹੈ ਕਿ ਸਤਿਗੁਰੂ ਅੰਤਰ ਆਤਮੇ ਨਿਰੰਕਾਰ ਨਾਲ ਅਭੇਦ ਹੈ ਤੇ ਸਤਿਗੁਰੂ ਦਾ ਉਪਦੇਸ਼ ਨਿਰੰਕਾਰੀ ਉਪਦੇਸ਼ ਹੈ। ਇਸ ਗੱਲ ਤੇ ਵਧੀਕ ਚਾਨਣਾ ਅੱਗੇ ਚੱਲ ਕੇ ਪਾਵਾਂਗੇ। ਇਥੇ ਇਤਨਾ ਹੀ ਨਿਰਣਾ ਹੁੰਦਾ ਹੈ ਕਿ ਸਤਿਗੁਰੂ ਦੀ ਦੇਹ ਨਿਰੰਕਾਰ ਦੀ ਮੂਰਤੀ ਨਹੀਂ, ਉਨ੍ਹਾਂ ਦੀ ਆਤਮਾ ਨਿਰੰਕਾਰ ਦਾ ਰੂਪ ਹੈ।

ਕਈ ਲੋਕ ਇਹ ਕਹਿ ਦਿਆ ਕਰਦੇ ਹਨ ਕਿ ਅਸਲ ਵਿਚ ਸਿੱਖ ਨੂੰ ਤਾਂ ਉਹਦਾ ਨਿਸ਼ਚਾ ਤਾਰਦਾ ਹੈ, ਭਾਵੇਂ ਕਿਤੇ ਆਪਣਾ ਯਕੀਨ ਬੰਨ੍ਹ ਲਵੇ। ਇਹ ਸਿਧਾਂਤ ਗੁਰਮਤਿ ਵਿਚ ਪਰਵਾਨ ਨਹੀਂ। ਪੂਰੇ ਗੁਰੂ ਤੇ ਹੀ ਨਿਸ਼ਚਾ ਹੋਵੇ ਤਾਂ ਸਿੱਖ ਦੀ ਜ਼ਿੰਦਗੀ ਬਦਲਦੀ ਹੈ ਐਵੇਂ ਨਹੀਂ। ਸਿੱਖ ਦਾ ਨਿਸ਼ਚਾ ਤਾਂ ਮਨਮਤ ਨੂੰ ਦਬਾਉਂਦਾ ਹੈ ਤੇ ਉਹ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰਦਾ ਹੈ। ਪਰ ਜਿਸ ਦੇ ਹਵਾਲੇ ਆਪਣਾ ਆਪ ਕੀਤਾ, ਜੇ ਉਹ ਸੱਚਾ ਨਹੀਂ ਤਾਂ ਸਿੱਖ ਨੂੰ ਕਿਕੁਰ ਸੱਚ ਤੀਕ ਪੁਚਾਵੇਗਾ।

***ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ।।***
***ਅਗੇ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ।। ੨।।***

(ਸਲੋਕ ਮ: ੧ ਵਾਰ ਮਾਝ, ਪੰਨਾ ੧੪੦)

***ਅੰਧੇ ਗੁਰੂ ਤੇ ਭਰਮੁ ਨ ਜਾਈ।।*** (ਗਉੜੀ ਗੁਆਰੇਰੀ ਮ: ੩, ਪੰਨਾ ੨੩੨)

***ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ।।***
***ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ।।***

*ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ॥*
*ਵਿਣੁ ਨਾਮ ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ॥* (ਸੂਹੀ ਮ: ੧, ਪੰਨਾ ੭੬੭)

*ਕੇਤੇ ਗੁਰ ਚੇਲੇ ਫੁਨਿ ਹੂਆ॥ ਕਾਚੇ ਗੁਰ ਤੇ ਮੁਕਤਿ ਨ ਹੂਆ ॥*

(ਰਾਮਕਲੀ ਮ: ੧, ਪੰਨਾ ੯੩੨)

*ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥*
*ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥*
*ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ॥*
*ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ॥*

(ਸਲੋਕ ਮ: ੩ ਵਾਰ ਰਾਮਕਲੀ, ਪੰਨਾ ੯੫੧)

*ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥*
*ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥*
*ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥ ੧॥*

(ਸਲੋਕ ਮ: ੨ ਵਾਰ ਰਾਮਕਲੀ, ਪੰਨਾ ੯੫੪)

ਇਸ ਲਈ ਜਿਸ ਕਿਸੇ ਗੁਰੂ ਤੇ ਵਿਸ਼ਵਾਸ ਕੀਤਿਆਂ ਪਾਰਉਤਾਰਾ ਨਹੀਂ ਹੋਣਾ। ਸੱਚੇ ਗੁਰੂ ਦੀ ਸ਼ਰਨ ਹੀ ਸੁਖ ਵਿਚ ਲੈ ਜਾਏਗੀ। ਜੇ ਅਸੀਂ ਸੱਚੇ ਗੁਰੂ ਦੇ ਹੁਕਮ ਹੇਠਾਂ ਤੁਰੀਏ ਤਾਂ ਕਰਮ 'ਰਹਿਤ' ਰੂਪ ਹੋ ਕੇ ਸੁਭਾਵ ਬਦਲਦੇ ਹਨ ਤੇ ਨਾਮ ਪ੍ਰਾਪਤ ਹੁੰਦਾ ਹੈ। ਐਵੇਂ ਕਰਮ ਹਉਮੈ ਦੇ ਆਸਰੇ ਕੀਤੇ ਹੋਏ ਸਾਡੇ ਬੰਧਨਾਂ ਨੂੰ ਪੱਕੌਾਂ ਕਰਦੇ ਹਨ।

*ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ॥*
*ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ॥*
*ਗੁਰ ਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ॥ ੧॥* (ਸ੍ਰੀਰਾਗੁ ਮ: ੩, ਪੰਨਾ ੩੬)

*ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥*
*ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥ ੧॥ ਰਹਾਉ॥*

(ਸ੍ਰੀਰਾਗੁ ਮ: ੧ ਅਸਟਪਦੀਆ, ਪੰਨਾ ੫੯)

*ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ॥*
*ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ॥ ੨॥*

(ਸਲੋਕ ਮ: ੩ ਗੂਜਰੀ ਕੀ ਵਾਰ, ਪੰਨਾ ੫੧੬)

*ਅੰਧੇ ਚਾਨਣੁ ਤਾ ਥੀਐ ਜਾ ਸਤਿਗੁਰੁ ਮਿਲੈ ਰਜਾਇ॥*
*ਬੰਧਨ ਤੋੜੈ ਸਚਿ ਵਸੈ ਅਗਿਆਨੁ ਅੰਧੇਰਾ ਜਾਇ॥*

ਸਭੁ ਕਿਛੁ ਦੇਖੈ ਤਿਸੈ ਕਾ ਜਿਨਿ ਕੀਆ ਤਨੁ ਸਾਜਿ॥
ਨਾਨਕ ਸਰਣਿ ਕਰਤਾਰ ਕੀ ਕਰਤਾ ਰਾਖੈ ਲਾਜ॥੨॥

(ਸਲੋਕ ਮ: ੩ ਵਾਰ ਬਿਹਾਗੜਾ, ਪੰਨਾ ੫੫੧)

ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥
ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥੩॥
ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ॥
ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ॥੪॥੧॥ (ਵਡਹੰਸ ਮ: ੩, ਪੰਨਾ ੫੫੮)

ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ॥
ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ॥
ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ॥
ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਨਿ
ਮੁਹਿ ਕਾਲੈ ਉਠਿ ਜਾਹਿ॥੧॥ (ਸਲੋਕ ਮ: ੩ ਵਾਰ ਵਡਹੰਸ, ਪੰਨਾ ੫੮੯)

ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ॥
ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ॥

(ਸੂਹੀ ਮ: ੩, ਪੰਨਾ ੭੬੮)

ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥
ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥
ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥
ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥੨੨॥

(ਰਾਮਕਲੀ ਮ: ੩ ਅਨੰਦੁ, ਪੰਨਾ ੯੨੦)

ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ॥
ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ॥ (ਰਾਮਕਲੀ ਮ: ੧, ਪੰਨਾ ੯੩੪)

ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ॥
ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ॥੧॥
ਗੁਰ ਸਮਾਨਿ ਤੀਰਥੁ ਨਹੀ ਕੋਇ॥ ਸਰੁ ਸੰਤੋਖੁ ਤਾਸੁ ਗੁਰੁ ਹੋਇ॥੧॥ ਰਹਾਉ॥
ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥
ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥੨॥
ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ॥
ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ॥੩॥

*ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ ਸਿਵ ਘਰਿ ਜਾਈਐ॥*
*ਗੁਰਮੁਖਿ ਨਾਨਕ ਸਚਿ ਸਮਾਈਐ ਗੁਰਮੁਖਿ ਨਿਜ ਪਦੁ ਪਾਈਐ॥੪॥੬॥*

(ਪ੍ਰਭਾਤੀ ਮ: ੧, ਪੰਨਾ ੧੩੨੮)

*ਗੁਰ ਪਰਸਾਦੀ ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ॥*
*ਅਚਰੁ ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖੁ ਮਿਲਾਇ॥੪॥*

(ਮਲਾਰ ਮ: ੩ ਅਸਟਪਦੀਆ, ਪੰਨਾ ੧੨੭੬)

*ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ॥*
*ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ॥ ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ॥*
*ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ॥*
*ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ॥੭੦॥* (ਰਾਮਕਲੀ ਮ: ੧ ਸਿਧ ਗੋਸ਼ਟਿ, ਪੰਨਾ ੯੪੬)

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਸਤਿਗੁਰੂ ਦੀ ਸੇਵਾ ਕੀ ਹੈ? ਗੁਰ ਸ਼ਬਦ ਵਿਚ ਮੇਲ ਅਰਥਾਤ ਸਤਿਗੁਰੂ ਜੀ ਦੇ ਹੁਕਮ ਵਿਚ ਤੁਰਨਾ ਇਹ ਸਤਿਗੁਰੂ ਦੀ ਸੇਵਾ ਹੈ ਅਤੇ ਉਹ ਹੁਕਮ ਨਾਮ ਵਿਚ ਪ੍ਰਵਿਰਤ ਹੋਣਾ ਹੈ।

*ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥*
*ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥*
*ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ॥* (ਸਿਰੀਰਾਗੁ ਮ: ੩, ਪੰਨਾ ੨੭)

*ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ॥*
*ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ॥*
*ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ॥੫॥*
*ਸਬਦਿ ਰਤੇ ਸੇ ਨਿਰਮਲੇ ਤਜਿ ਕਾਮੁ ਕ੍ਰੋਧੁ ਅਹੰਕਾਰੁ॥*
*ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰ ਧਾਰਿ॥*
*ਸੋ ਕਿਉ ਮਨਹੁ ਵਿਸਾਰੀਐ ਸਭ ਜੀਆ ਕਾ ਆਧਾਰੁ॥੬॥*
*ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ॥*
*ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ॥*
*ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ॥੭॥*

(ਸਿਰੀਰਾਗੁ ਮ: ੧ ਅਸਟਪਦੀਆ, ਪੰਨਾ ੫੮)

*ਮਨ ਰੇ ਗੁਰ ਕੀ ਕਾਰ ਕਮਾਇ॥*
*ਗੁਰ ਕੈ ਭਾਣੇ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ॥੧॥ ਰਹਾਉ॥*

(ਸਿਰੀਰਾਗੁ ਮ: ੩ ਅਸਟਪਦੀਆ, ਪੰਨਾ ੬੬)

*ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥*
*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥*
*ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥*
*ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ॥*
*ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ॥ ੨੫॥*

(ਵਾਰ ਗਉੜੀ ਮ: ੪, ਪੰਨਾ ੩੧੪)

*ਗੁਰੁ ਸੇਵੇ ਸੋ ਠਾਕੁਰ ਜਾਨੈ॥ ਦੂਖੁ ਮਿਟੈ ਸਚੁ ਸਬਦਿ ਪਛਾਨੈ॥ ੧॥*

(ਆਸਾ ਮ: ੧ ਅਸਟਪਦੀਆ, ਪੰਨਾ ੪੧੬)

*ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ॥*
*ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ॥ ੮॥*

(ਆਸਾ ਮ: ੧, ਪੰਨਾ ੪੩੨)

*ਨਾਨਕ ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ ਗੁਰ ਆਗੈ ਜੀਉ ਧਰੇਇ॥*
*ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੁ ਆਪੇ ਕ੍ਰਿਪਾ ਕਰੇਇ॥ ੪॥ ੧॥ ੩॥*

(ਗੂਜਰੀ ਮ: ੩, ਪੰਨਾ ੪੯੦)

*ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ॥*
*ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ॥ ੨॥*

(ਸਲੋਕ ਮ: ੩ ਵਾਰ ਬਿਹਾਗੜਾ, ਪੰਨਾ ੫੫੨)

*ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥*
*ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ॥*
*ਪਾਰਸ ਪਰਸਿਐ ਪਾਰਸੁ ਹੋਵੈ ਸਚਿ ਰਹੈ ਲਿਵ ਲਾਇ॥*
*ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ॥*
*ਨਾਨਕ ਗਣਤੈ ਸੇਵਕੁ ਨਾ ਮਿਲੈ ਜਿਸੁ ਬਖਸੇ ਸੋ ਪਵੈ ਥਾਇ॥ ੧॥*

(ਸਲੋਕ ਮ: ੩ ਵਾਰ ਸੋਰਠਿ ਮ: ੪, ਪੰਨਾ ੬੪੯)

ਪਰ ਇਹ ਸਤਿਗੁਰੂ ਦੀ ਸੇਵਾ ਮੈਲੇ ਚਿੱਤ ਨਾਲ ਨਹੀਂ ਹੋ ਸਕਦੀ।

*ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ॥*

(ਵਾਰ ਗਉੜੀ ਮ: ੪, ਪੰਨਾ ੩੦੪)

ਅਸਲ ਗੱਲ ਇਹ ਹੈ ਕਿ ਸਿੱਖ ਦਾ ਮੇਲ ਗੁਰੂ ਨਾਲ ਸ਼ਬਦ ਦੁਆਰਾ ਹੀ ਹੈ। ਆਪਣਾ ਤਜਰਬਾ ਸਿੱਖ ਪ੍ਰਤੀ ਸਤਿਗੁਰੂ ਸ਼ਬਦ (ਬਾਣੀ) ਦੁਆਰਾ ਹੀ ਪ੍ਰਗਟ ਕਰਦਾ ਹੈ ਅਤੇ ਸ਼ਬਦ ਦੀ ਰਾਹੀਂ ਹੀ ਸਦਾ ਰਾਹ ਦੱਸਦਾ ਹੈ। ਹੁਕਮ ਹੈ—

ਸਤਿਗੁਰ ਨੋ ਸਭ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ॥
ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ॥
ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ ਸਤਿਗੁਰ ਹੇਤਿ ਪਿਆਰਿ॥ ੧॥

(ਸਲੋਕ ਮ: ੩ ਵਾਰ ਵਡਹੰਸ ਮ: ੪, ਪੰਨਾ ੫੯੪)

ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ॥
ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ॥ (ਸਿਰੀਰਾਗੁ ਮ: ੧, ਪੰਨਾ ੧੯)

ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ॥
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ॥
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ॥ ੪॥ ੧੧॥ ੪੪॥

(ਸਿਰੀਰਾਗੁ ਮ: ੩, ਪੰਨਾ ੩੦)

ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ॥ (ਵਾਰ ਮਾਝ ਮ: ੧, ਪੰਨਾ ੧੪੩)

ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
ਓਨ੍ਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥ ੯॥

(ਵਾਰ ਗਉੜੀ ਮ: ੪, ਪੰਨਾ ੩੦੪)

ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ॥ (ਵਾਰ ਗਉੜੀ ਮ: ੪, ਪੰਨਾ ੩੧੩)

ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ॥
ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ॥ (ਆਸਾ ਮ: ੪, ਪੰਨਾ ੪੪੯)

ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥ ੨॥

(ਗੂਜਰੀ ਮ: ੪, ਪੰਨਾ ੪੯੪)

ਗੁਰਮੁਖਿ ਸਚੈ ਭਾਵਦੇ ਦਰਿ ਸਚੈ ਸਚਿਆਰ॥
ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ॥
ਅੰਤਰਿ ਸਬਦੁ ਵਸਾਇਆ ਦੁਖੁ ਕਟਿਆ ਚਾਨਣੁ ਕੀਆ ਕਰਤਾਰਿ॥
ਨਾਨਕ ਰਖਣਹਾਰਾ ਰਖਸੀ ਆਪਣੀ ਕਿਰਪਾ ਧਾਰਿ॥ ੧॥

(ਸਲੋਕ ਮ: ੩ ਵਾਰ ਬਿਹਾਗੜਾ, ਪੰਨਾ ੫੪੯)

ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੇ ਗੁਣ ਗਾਵੈ॥
ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ॥ ੨॥

(ਵਡਹੰਸੁ ਮ: ੩ ਅਸਟਪਦੀਆ, ਪੰਨਾ ੫੬੫)

*ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ॥*
*ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥ ੮॥*

(ਸੂਹੀ ਮ: ੪ ਅਸਟਪਦੀਆ, ਪੰਨਾ ੭੫੯)

*ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ॥*
*ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ॥* (ਵਾਰ ਸਾਰੰਗ ਮ: ੪, ਪੰਨਾ ੧੨੪੫)

ਗੁਰ ਸ਼ਬਦ ਕਮਾਣ ਦੁਆਰਾ ਹੀ ਨਾਮ ਦੀ ਪ੍ਰਾਪਤੀ ਹੈ।

*ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ॥*
*ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ॥*
*ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤ ਸਰਿ ਨਾਤਾ॥*

(ਗੂਜਰੀ ਕੀ ਵਾਰ ਮ: ੩, ਪੰਨਾ ੫੧੦)

*ਜਿਨ [੬]ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ॥*
*ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ॥* (ਸਿਰੀਰਾਗੁ ਮ: ੩, ਪੰਨਾ ੨੭)

*ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ॥*
*ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ॥* (ਸਿਰੀਰਾਗੁ ਮ: ੩, ਪੰਨਾ ੩੬)

*ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ॥*
*ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ ਕੂਕ ਪੁਕਾਰ॥*
*ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ॥*
*ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ॥ ੨॥*

(ਵਾਰ ਸਿਰੀਰਾਗ ਸਲੋਕ ਮ: ੩, ਪੰਨਾ ੮੬)

*ਗੁਰ ਸਬਦੀ ਮਨਿ ਨਾਮਿ ਨਿਵਾਸੁ॥*
*ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ॥੪॥੩॥੨੩॥*

(ਗਉੜੀ ਗੁਆਰੇਰੀ ਮ: ੩, ਪੰਨਾ ੧੫੮)

*ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ॥*
*ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ ਭ੍ਰਮੁ ਭਉ ਭਾਗੈ॥*
*ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ ਤਾ ਸਚਿ ਨਾਮਿ ਲਿਵ ਲਾਗੈ॥*
*ਨਾਨਕ ਨਾਮਿ ਮਿਲੈ ਵਡਿਆਈ ਹਰਿ ਦਰਿ ਸੋਹਨਿ ਆਗੈ॥ ੨॥*

(ਸਲੋਕੁ ਮ: ੩ ਵਾਰ ਵਡਹੰਸ, ਪੰਨਾ ੫੯੦)

---

੬. ਸਬਦਿ= ਉਪਦੇਸ਼ ਦੁਆਰਾ (ਗੁਰੂ ਨੂੰ ਸੁਣਿਆ ਤੇ ਮੰਨਿਆ ਹੈ)।

ਪੂਰੇ ਗੁਰ ਤੇ ਆਪੁ ਪਛਾਤਾ ਸਬਦਿ ਸਚੈ ਵੀਚਾਰਾ॥
ਹਿਰਦੈ ਜਗਜੀਵਨੁ ਸਦ ਵਸਿਆ ਤਜਿ ਕਾਮੁ ਕ੍ਰੋਧੁ ਅਹੰਕਾਰਾ॥
ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ॥
[੭]ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ॥ ੨॥

(ਸੋਰਠਿ ਮ: ੩, ਪੰਨਾ ੬੦੩)

ਗੁਰ ਤੇ ਸਾਤਿ ਸਹਜ ਸੁਖੁ ਬਾਣੀ॥ ਸੇਵਾ ਸਾਚੀ ਨਾਮਿ ਸਮਾਣੀ॥
ਸਬਦਿ ਮਿਲੈ ਪ੍ਰੀਤਮੁ ਸਦਾ ਧਿਆਏ॥ ਸਾਚ ਨਾਮਿ ਵਡਿਆਈ ਪਾਏ॥ ੩॥

(ਧਨਾਸਰੀ ਮ: ੩, ਪੰਨਾ ੬੬੪)

ਅੰਤਰਿ ਸਬਦੁ ਮਿਟਿਆ ਅਗਿਆਨੁ ਅੰਧੇਰਾ॥
ਸਤਿਗੁਰ ਗਿਆਨੁ ਮਿਲਿਆ ਪ੍ਰੀਤਮੁ ਮੇਰਾ॥
ਜੋ ਸਚਿ ਰਾਤੇ ਤਿਨ ਬਹੁੜਿ ਨ ਫੇਰਾ॥
ਨਾਨਕ ਨਾਮੁ ਦ੍ਰਿੜਾਏ ਪੂਰਾ ਗੁਰੁ ਮੇਰਾ॥ ੪॥ ੫॥ (ਬਿਲਾਵਲੁ ਮ: ੩, ਪੰਨਾ ੭੯੮)

[੮]ਸਿਵ ਨਗਰੀ ਮਹਿ ਆਸਣਿ ਬੈਸੈ ਗੁਰ ਸਬਦੀ ਜੋਗੁ ਪਾਈ॥ ੧੧॥
[੯]ਧਾਤੁਰ ਬਾਜੀ ਸਬਦਿ ਨਿਵਾਰੇ ਨਾਮੁ ਵਸੈ ਮਨਿ ਆਈ॥ ੧੨॥

(ਰਾਮਕਲੀ ਮ: ੩ ਅਸਟਪਦੀਆ, ਪੰਨਾ ੯੦੯)

ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ॥ ਜਬ ਲਗੁ ਗੁਰ ਕਾ ਸਬਦੁ ਨ ਕਮਾਹੀ॥
ਗੁਰ ਕੈ ਸਬਦਿ ਮਿਲਿਆ ਸਚੁ ਪਾਇਆ ਸਚੇ ਸਚਿ ਸਮਾਇਦਾ॥ ੧੨॥

(ਮਾਰੂ ਮ: ੩ ਸੋਲਹੇ, ਪੰਨਾ ੧੦੬੦)

ਪੂਰੇ ਗੁਰ ਤੇ ਨਾਮੁ ਪਾਇਆ ਜਾਇ॥ ਜੋਗ ਜੁਗਤਿ ਸਚਿ ਰਹੈ ਸਮਾਇ॥
ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ॥
ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥
ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ॥
ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ॥ ੩੪॥

(ਰਾਮਕਲੀ ਮ: ੧ ਅਸਟਪਦੀਆ, ਪੰਨਾ ੯੪੧)

ਏਕੋ ਕਰਤਾ ਅਵਰੁ ਨ ਕੋਇ॥ ਗੁਰ ਸਬਦੀ ਮੇਲਾਵਾ ਹੋਇ॥

(ਬਸੰਤੁ ਮ: ੩, ਪੰਨਾ ੧੧੭੪)

---

੭. ਜਦੋਂ ਜੁਗ ਜੁਗ (ਸਾਰੇ ਜੁਗਾਂ) ਵਿਚ ਵਰਤਣ ਵਾਲੀ ਬਾਣੀ ਪਛਾਣੀ ਤਾਂ ਉਸ (ਸਬਦਿ) ਬਾਣੀ ਦੁਆਰਾ ਨਾਮ ਮਨ ਨੂੰ ਪਿਆਰਾ ਤੇ ਮਿੱਠਾ ਲੱਗਾ।

੮. ਚੇਤਨ ਅਵਸਥਾ ਵਿਚ।

੯. ਮਾਇਆ ਦੀ ਖੇਡ।

*ਸਤਿਗੁਰ ਸਬਦੀ ਪਾਧਰੁ ਜਾਣਿ॥ ਗੁਰ ਕੈ ਤਕੀਐ ਸਾਚੈ ਤਾਣਿ॥*
*ਨਾਮੁ ਸਮ੍ਹਾਲਸਿ ਰੂੜ੍ਹੀ ਬਾਣਿ॥ ਥੈਂ ਭਾਵੈ ਦਰੁ ਲਹਸਿ ਪਿਰਾਣਿ॥ ੨॥*

(ਮਲਾਰ ਮ: ੧ ਅਸਟਪਦੀਆ, ਪੰਨਾ ੧੨੭੫)

ਕਈ ਸੱਜਣ ਇਹ ਭੁਲੇਖਾ ਖਾ ਜਾਂਦੇ ਹਨ ਕਿ ਗੁਰ ਸ਼ਬਦ ਦਾ ਅਰਥ ਗੁਰਬਾਣੀ ਨਹੀਂ ਹੈ। ਉਨ੍ਹਾਂ ਨੂੰ ਟਪਲਾ ਇਹ ਦਿਤਾ ਜਾਂਦਾ ਹੈ ਕਿ ਬਾਣੀ ਵੱਖਰੀ ਸ਼ੈ ਹੈ ਅਤੇ ਗੁਰ ਸ਼ਬਦ ਉਹ ਉਪਦੇਸ਼ ਹੈ ਜਿਹੜਾ ਕਿਸੇ ਇਕ ਦੇਹਧਾਰੀ ਸੱਜਣ ਪਾਸੋਂ ਲਿਆ ਜਾਵੇ। ਹੇਠ ਲਿਖੇ ਸ਼ਬਦ ਉਨ੍ਹਾਂ ਦਾ ਭਰਮ ਦੂਰ ਕਰਨਗੇ ਕਿ ਗੁਰੂ ਕਾ ਸ਼ਬਦ ਤੇ ਗੁਰਬਾਣੀ ਇਕੋ ਚੀਜ਼ ਹੈ :-

*ਜੀਵਨ ਮੁਕਤਿ ਗੁਰ ਸਬਦੁ ਕਮਾਏ॥ ਹਰਿ ਸਿਉ ਸਦ ਹੀ ਰਹੈ ਸਮਾਏ॥*
*ਗੁਰ ਕਿਰਪਾ ਤੇ ਮਿਲੈ ਵਡਿਆਈ ਹਉਮੈ ਰੋਗੁ ਨ ਤਾਹਾ ਹੇ॥ ੯॥*

..... ..... ..... ..... ..... .....

*ਜੀਉ ਪਿੰਡੁ ਸਭੁ ਹੈ ਤਿਸੁ ਕੇਰਾ॥ ਸਚਾ ਸਾਹਿਬੁ ਠਾਕੁਰੁ ਮੇਰਾ॥*
*ਨਾਨਕ ਗੁਰਬਾਣੀ ਹਰਿ ਪਾਇਆ*
*ਹਰਿ ਜਪੁ ਜਾਪਿ ਸਮਾਹਾ ਹੇ॥ ੧੬॥ ੫॥ ੧੪॥* (ਮਾਰੂ ਮ: ੩ ਸੋਲਹੇ, ਪੰਨਾ ੧੦੫੮)

*ਮਾਇਆ ਮੋਹੁ ਸਬਦਿ ਜਲਾਏ॥ ਮਨੁ ਤਨੁ ਹਰਿਆ ਸਤਿਗੁਰ ਭਾਏ॥*
*ਸਫਲਿਉ ਬਿਰਖੁ ਹਰਿ ਕੈ ਦੁਆਰਿ॥ ਸਾਚੀ ਬਾਣੀ ਨਾਮ ਪਿਆਰਿ॥ ੧॥*

(ਬਸੰਤੁ ਮ: ੩, ਪੰਨਾ ੧੧੭੩)

*ਸਤਿਗੁਰੁ ਪੁਰਖੁ ਮਿਲਾਇ ਅਵਗਣ ਵਿਕਣਾ ਗੁਣ ਰਵਾ ਬਲਿ ਰਾਮ ਜੀਉ॥*
*ਹਰਿ ਹਰਿ ਨਾਮੁ ਧਿਆਇ ਗੁਰਬਾਣੀ ਨਿਤ ਨਿਤ ਚਵਾ ਬਲਿ ਰਾਮ ਜੀਉ॥*
*ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ॥*
*ਹਉਮੈ ਰੋਗੁ ਗਇਆ ਭਉ ਭਾਗਾ ਸਹਜੇ ਸਹਜਿ ਮਿਲਾਇਆ॥*
*ਕਾਇਆ ਸੇਜ ਗੁਰ ਸਬਦਿ ਸੁਖਾਲੀ ਗਿਆਨ ਤਤਿ ਕਰਿ ਭੋਗੋ॥*
*ਅਨਦਿਨੁ ਸੁਖਿ ਮਾਣੇ ਨਿਤ ਰਲੀਆ ਨਾਨਕ ਧੁਰਿ ਸੰਜੋਗੋ॥ ੧॥*

(ਸੂਹੀ ਛੰਤ ਮ: ੪ ਘਰੁ ੧, ਪੰਨਾ ੭੭੩)

*ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥ ਜਿਨਿ ਪੀਤੀ ਤਿਸੁ ਮੋਖ ਦੁਆਰ॥ ੫॥*

(ਮਲਾਰ ਮ: ੧ ਅਸਟਪਦੀਆ, ਪੰਨਾ ੧੨੭੫)

*ਗੁਰ ਕੀ ਬਾਣੀ ਸਿਉ ਲਾਇ ਪਿਆਰੁ॥ ਐਥੈ ਓਥੈ ਏਹੁ ਅਧਾਰੁ॥*
*ਆਪੇ ਦੇਵੈ ਸਿਰਜਨਹਾਰੁ॥ ੩॥* (ਪ੍ਰਭਾਤੀ ਮ: ੩, ਪੰਨਾ ੧੩੩੫)

*ਗੁਰੁ ਪੂਰਾ ਪੂਰੀ ਤਾ ਕੀ ਕਲਾ॥ ਗੁਰ ਕਾ ਸਬਦੁ ਸਦਾ ਸਦ ਅਟਲਾ॥*
*ਗੁਰ ਕੀ ਬਾਣੀ ਜਿਸੁ ਮਨਿ ਵਸੈ॥ ਦੂਖੁ ਦਰਦੁ ਸਭੁ ਤਾ ਕਾ ਨਸੈ॥ ੧॥*

(ਪ੍ਰਭਾਤੀ ਮ: ੫, ਪੰਨਾ ੧੩੩੯)

*ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ॥ ੨੦॥*
*ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ॥ ੨੧॥*
*ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰ ਨਿਧਿ ਪਾਈ॥ ੨੨॥*
*ਮਨਸਾ ਮਾਰਿ ਮਨੁ ਸਹਜਿ ਸਮਾਣਾ ਬਿਨੁ ਰਸਨਾ ਉਸਤਤਿ ਕਰਾਈ॥ ੨੩॥*
*ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ॥ ੨੪॥*
*ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ॥ ੨੫॥*

(ਰਾਮਕਲੀ ਮ: ੩ ਅਸਟਪਦੀਆ, ਪੰਨਾ ੯੦੯)

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*
*ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥*
*ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥*
*ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥ ੨੩॥* (ਰਾਮਕਲੀ ਮ: ੩ ਅਨੰਦੁ, ਪੰਨਾ ੯੨੦)

*ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥*
*ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥ ੪੦॥*

(ਰਾਮਕਲੀ ਮ: ੧ ਦਖਣੀ ਓਅੰਕਾਰ, ਪੰਨਾ ੯੩੫)

*ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ॥*
*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ*
*ਇਉ ਆਤਮ ਰਾਮੈ ਲੀਨਾ ਹੇ॥ ੧੪॥* (ਮਾਰੂ ਮ: ੧ ਸੋਲਹੇ, ਪੰਨਾ ੧੦੨੮)

ਮੁਕਦੀ ਗੱਲ ਇਹ ਜਿਸ ਨੇ ਮਨ ਵੱਸ ਕਰਨਾ ਹੈ, ਅੰਨ੍ਹੇਰੇ ਵਿਚ ਚਾਨਣ ਲੱਭਣਾ ਹੈ, ਯਮ ਦਾ ਭੈ ਦੂਰ ਕਰਨਾ ਹੈ, ਉਹ ਗੁਰਬਾਣੀ ਵਿਚ ਮਨ ਲਾਏ ਤੇ ਇਹਦੇ ਵਿਚ ਦੱਸੇ ਉਪਦੇਸ਼ ਕਮਾਏ। ਅਜੇਹੇ ਸਿੱਖ ਨੂੰ ਨਾਮ ਦੀ ਦਾਤ ਮਿਲੇਗੀ।

*ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ॥*
*ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ॥ ੧॥*

(ਰਾਮਕਲੀ ਮ: ੫ ਅਸਟਪਦੀਆ, ਪੰਨਾ ੯੧੬)

*ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥*
*ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ॥*
*ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ॥*
*ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ॥*
*ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ॥ ੨੫॥*

(ਰਾਮਕਲੀ ਮ: ੩ ਅਨੰਦੁ, ਪੰਨਾ ੯੨੦)

ਅਫਰਿਓ ਜਮੁ ਮਾਰਿਆ ਨ ਜਾਈ॥ ਗੁਰ ਕੈ ਸਬਦੇ ਨੇੜਿ ਨ ਆਈ॥
ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ॥੭॥

(ਮਾਰੂ ਮ: ੩ ਸੋਲਹੇ, ਪੰਨਾ ੧੦੫੪)

ਸਤਿਗੁਰ ਕਾ ਸਚੁ ਸਬਦੁ ਕਮਾਵਹੁ॥
ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ॥੨॥ (ਆਸਾ ਮ: ੫, ਪੰਨਾ ੩੮੬)

ਬਿਨੁ ਗੁਰ ਸਬਦੈ ਮਨੁ ਨਹੀ ਠਉਰਾ॥
ਸਿਮਰਹੁ ਰਾਮ ਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ॥੧॥ ਰਹਾਉ॥

(ਆਸਾ ਮ: ੧ ਅਸਟਪਦੀਆ, ਪੰਨਾ ੪੧੫)

ਜਿਉ ਮੰਦਰ ਕਉ ਥਾਮੈ ਥੰਮਨੁ॥
ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥ (ਗਉੜੀ ਸੁਖਮਨੀ ਮ: ੫, ਪੰਨਾ ੨੮੨)

ਗੁਰ ਕੈ ਸਬਦਿ ਬਨਾਵਹੁ ਇਹੁ ਮਨੁ॥
ਗੁਰ ਕਾ ਦਰਸਨੁ ਸੰਚਹੁ ਹਰਿ ਧਨੁ॥੧॥ (ਆਸਾ ਮ: ੫, ਪੰਨਾ ੩੭੭)

ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨ੍ਹੀ ਕਹਹੁ ਕਵਨ ਬਿਧਿ ਤਰੀਐ ਰੇ॥
ਘੂਮਨ ਘੇਰ ਅਗਾਹ ਗਾਖਰੀ ਗੁਰ ਸਬਦੀ ਪਾਰਿ ਉਤਰੀਐ ਰੇ॥੨॥

(ਆਸਾ ਮ: ੫, ਪੰਨਾ ੪੦੪)

ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ॥ (ਸੋਰਠਿ ਮ: ੫, ਪੰਨਾ ੬੨੮)

ਗੁਰ ਪੂਰੇ ਕੀ ਬਾਣੀ॥ ਪਾਰਬ੍ਰਹਮ ਮਨਿ ਭਾਣੀ॥ (ਸੋਰਠਿ ਮ: ੫, ਪੰਨਾ ੬੨੯)

ਪੂਰੇ ਗੁਰ ਕੀ ਸਾਚੀ ਬਾਣੀ॥ ਸੁਖ ਮਨ ਅੰਤਰਿ ਸਹਜਿ ਸਮਾਣੀ॥੨॥

(ਧਨਾਸਰੀ ਮ: ੩ ਘਰੁ ੨, ਪੰਨਾ ੬੬੩)

ਸਚੀ ਭਗਤੀ ਮਨੁ ਲਾਲੁ ਥੀਆ ਰਤਾ ਸਹਜਿ ਸੁਭਾਇ॥
ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ॥
ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ॥
ਗੁਰਮੁਖਿ ਏਹੁ ਰੰਗੁ ਪਾਈਐ ਜਿਸ ਨੋ ਕਿਰਪਾ ਕਰੇ ਰਜਾਇ॥੨॥

(ਸਿਰੀਰਾਗੁ ਮ: ੩, ਪੰਨਾ ੩੬)

ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥ ਪੰਚ ਜਨਾ ਸਿਉ ਸੰਗੁ ਨਿਵਾਰੈ॥
ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ ਆਤਮੈ ਹੋਇ ਪਰਗਾਸੁ॥੧॥

(ਗਉੜੀ ਮ: ੫, ਪੰਨਾ ੨੩੬)

*ਭਨਤਿ ਨਾਨਕੁ ਕਰੇ ਵੀਚਾਰੁ ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥*
*ਤਾ ਕੋ ਪਾਵੈ ਮੋਖ ਦੁਆਰੁ ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥ ੫ ॥ ੨ ॥ ੪ ॥*

(ਧਨਾਸਰੀ ਮ: ੧, ਪੰਨਾ ੬੬੧)

*ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ ॥ ਗੁਰਮੁਖਿ ਕਦੇ ਨ ਆਵੈ ਹਾਰਿ ॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੨)

*ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ ॥*
*ਤਾ ਤੇਰਾ ਹੋਇ ਨਿਰਮਲ ਜੀਉ ॥ ੨ ॥* (ਰਾਮਕਲੀ ਮ: ੫, ਪੰਨਾ ੮੯੧)

*ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ ਗੁਰ ਮੰਤ੍ਰੂ ਮੂਖਿ ਗਰੁੜਾਰੀ ॥*
*ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ ਅਲਿਪਾਰੀ ॥ ੧ ॥*

(ਸਾਰਗ ਮ: ੫, ਪੰਨਾ ੧੨੦੯)

*ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ ॥ ੧੭ ॥*
*ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ ॥ ੧੮ ॥*
..... ..... ..... ..... ..... ..... .....
*ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥ ੨੩ ॥*

(ਰਾਮਕਲੀ ਮ: ੧ ਅਸਟਪਦੀਆ, ਪੰਨਾ ੯੦੮)

*ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥ ੧ ॥*

(ਧਨਾਸਰੀ ਮ: ੧ ਛੰਤ, ਪੰਨਾ ੬੮੭)

*ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ ॥*
*ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ ॥ ੬ ॥*

(ਰਾਗ ਸੂਹੀ ਛੰਤ ਮ: ੩, ਪੰਨਾ ੭੬੭)

*ਗੁਰ ਸੇਵਾ ਤੇ ਕਰਣੀ ਸਾਰ ॥ ਰਾਮ ਨਾਮੁ ਰਾਖਹੁ ਉਰਿ ਧਾਰ ॥*
*ਗੁਰਬਾਣੀ ਵਰਤੀ ਜਗ ਅੰਤਰਿ*
*ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥ ੩ ॥* (ਮਾਰੂ ਮ: ੩ ਸੋਲਹੇ, ਪੰਨਾ ੧੦੬੬)

*ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ ॥*
*ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥ ੭ ॥*
*ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥*
*ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥ ੮ ॥*

(ਮਾਰੂ ਮ: ੫ ਸੋਲਹੇ, ਪੰਨਾ ੧੦੭੮)

ਇਹ ਬਾਣੀ ਕਰਤਾਰ ਨੇ ਸਤਿਗੁਰੂ ਵਿਚ ਰੱਖੀ ਤੇ ਉਨ੍ਹਾਂ ਪ੍ਰਗਟ ਕੀਤੀ। ਭਾਵ

ਇਹ ਹੈ ਕਿ ਇਹ ਬਾਣੀ ਉਸ ਹਾਲਤ ਵਿਚ ਉਚਾਰੀ ਗਈ ਹੈ ਜਿਸ ਵਿਚ ਸਤਿਗੁਰ ਦੀ ਜੋਤ ਨਿਰੰਕਾਰੀ ਜੋਤ ਵਿਚ ਲੀਨ ਸੀ।

*ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥*

(ਵਾਰ ਆਸਾ ਮ: ੧, ਪੰਨਾ ੪੬੬)

*ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ॥੨॥* (ਵਡਹੰਸ ਮ: ੧, ਪੰਨਾ ੫੬੬)

*ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥* (ਵਾਰ ਮਲਾਰ ਮ: ੧, ਪੰਨਾ ੧੨੭੯)

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ*
*ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥* (ਵਾਰ ਗਉੜੀ ਮ: ੪, ਪੰਨਾ ੩੦੮)

ਇਹ ਬਾਣੀ ਅਟੱਲ ਹੈ।

*ਗੁਰ ਕਾ ਸਬਦੁ ਸਤਿ ਕਰਿ ਮਾਨੁ॥੨॥* (ਰਾਮਕਲੀ ਮ: ੫, ਪੰਨਾ ੮੯੭)

*ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ॥*
*ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ॥੧॥ ਰਹਾਉ॥*
*ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥*
*ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥੧॥*
*ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥*
*ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥੨॥*
*ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥*
*ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥੩॥*

(ਸਾਰਗ ਮ: ੫, ਪੰਨਾ ੧੨੦੪)

ਨਾਮ ਜਹਾਜ਼ ਹੈ ਤੇ ਉਹਦਾ ਮਲਾਹ ਗੁਰੂ ਹੈ ਜੋ ਸ਼ਬਦ ਦੁਆਰਾ ਤਾਰਦਾ ਹੈ।

*ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ॥੧॥*

(ਬਿਲਾਵਲੁ ਮ: ੪, ਪੰਨਾ ੭੯੯)

*ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ*
*ਗੁਰ ਖੇਵਟ ਸਬਦਿ ਤਰਾਇਆ ਰਾਮ॥* (ਬਿਹਾਗੜਾ ਮ: ੪ ਘਰ ੨, ਪੰਨਾ ੫੩੯)

ਇਹ ਬਾਣੀ ਸਤਿਗੁਰੂ ਤੋਂ ਉਪਜੀ ਹੈ, ਪਰ ਇਹ ਸੱਚ ਵਿਚ ਜਾ ਸਮਾਈ ਹੈ।

*ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥*
*ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ॥੧॥ ਰਹਾਉ॥* (ਸੂਹੀ ਮ: ੩ ਅਸਟਪਦੀਆ, ਪੰਨਾ ੭੫੪)

ਇਹ ਬਾਣੀ ਪੂਰਨ ਹੈ। ਉਨ੍ਹਾਂ ਉਚਾਰੀ ਹੈ ਜੋ ਮਾਇਆ ਦੇ ਘੇਰੇ ਤੋਂ ਬਾਹਰ ਹੋਏ ਹੋਏ

ਤੇ ਨਿਰੰਕਾਰ ਵਿਚ ਲੀਨ ਸਨ। ਹੋਰ ਬਾਣੀਆਂ ਜਿਹੜੀਆਂ ਉਨ੍ਹਾਂ ਉਚਾਰੀਆਂ ਹਨ ਜਿਨ੍ਹਾਂ ਦੇ ਮਨ ਮਾਇਆ ਦੇ ਵੱਸ ਵਿਚ ਹਨ ਇਹਦੀ ਤੁਲਨਾ ਨਹੀਂ ਕਰ ਸਕਦੀਆਂ।

*ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥*
*ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥*
*ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ॥*
*ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥*
*ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥*
*ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥੨੪॥* (ਰਾਮਕਲੀ ਮ: ੩ ਅਨੰਦੁ, ਪੰਨਾ ੯੨੦)

ਜਿਤਨਾ ਗਿਆਨ ਜੋਗੀ ਨਾਦ ਸੁਣ ਕੇ ਪ੍ਰਾਪਤ ਕੀਤਾ ਦੱਸਦੇ ਹਨ ਜਾਂ ਵੇਦਾਂ ਵਿਚ ਕਿਹਾ ਜਾਂਦਾ ਹੈ ਉਹ ਸਭ ਬਾਣੀ ਵਾਲੇ ਨੂੰ ਪ੍ਰਾਪਤ ਹੈ।

*ਸਭਿ ਨਾਦ ਬੇਦ ਗੁਰਬਾਣੀ॥ ਮਨੁ ਰਾਤਾ ਸਾਰਿਗਪਾਣੀ॥*
*ਤਹ ਤੀਰਥ ਵਰਤ ਤਪ ਸਾਰੇ॥ ਗੁਰ ਮਿਲਿਆ ਹਰਿ ਨਿਸਤਾਰੇ॥੩॥*

(ਰਾਮਕਲੀ ਮ: ੧, ਪੰਨਾ ੮੭੯)

ਵੇਦ ਬਹੁਤਾ ਕਰਮਾਂ ਦਾ ਪ੍ਰਚਾਰ ਕਰਦੇ ਹਨ। ਵਿਰਲਾ ਹੀ ਕਰਮ-ਕਾਂਡੀ ਗਿਆਨ ਪ੍ਰਾਪਤ ਕਰਦਾ ਹੈ।

*ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ॥*
*ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ॥*
*ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ॥*
*ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ॥*
*ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ॥*
*ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ॥੨॥*

(ਸਲੋਕ ਮ: ੧ ਵਾਰ ਸਾਰੰਗ ਮ: ੪, ਪੰਨਾ ੧੨੪੩)

ਲੋਕੀ ਕਰਮਾਂ ਵਿਚ ਲੱਗੇ ਜਾਤਾਂ ਪਾਤਾਂ ਦੇ ਭਰਮ ਵਿਚ ਫਸੇ ਹੋਏ ਹਨ, ਪਰ ਗੁਰਬਾਣੀ ਨੇ ਆ ਕੇ ਤੱਤ ਦਾ ਉਪਦੇਸ਼ ਕੀਤਾ ਹੈ।

*ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ॥*
*ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ॥*
*ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ॥*
*ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥*
*ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀਂ ਕਰਮਿ ਧਿਆਈ॥*
*ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥*
*ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ॥੧॥*

(ਸਲੋਕ ਮ: ੩ ਵਾਰ ਸਾਰੰਗ ਮ: ੪, ਪੰਨਾ ੧੨੪੩)

ਇਹ ਬਾਣੀ ਜੋ ਸਤਿਗੁਰਾਂ ਦੀ ਰਾਹੀਂ ਪ੍ਰਗਟ ਹੋਈ ਹੈ ਇਹੋ ਹੀ ਗੁਰੂ ਹੈ।

*ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥*
*ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ॥੮॥੧॥*

(ਸੋਰਠਿ ਮ: ੧ ਅਸਟਪਦੀਆ, ਪੰਨਾ ੬੩੫)

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥*

(ਨਟ ਅਸਟਪਦੀਆ ਮ: ੪, ਪੰਨਾ ੯੮੨)

*ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥੫॥*

(ਕਾਨੜਾ ਮ: ੪, ਪੰਨਾ ੧੩੦੯)

ਸਿੱਧਾਂ ਪ੍ਰਸ਼ਨ ਕੀਤਾ:-

*ਕਵਣ ਮੂਲੁ ਕਵਣ ਮਤਿ ਵੇਲਾ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥*
*ਕਵਣ ਕਥਾ ਲੇ ਰਹਹੁ ਨਿਰਾਲੇ॥ ਬੋਲੈ ਨਾਨਕੁ ਸੁਣਹੁ ਤੁਮ ਬਾਲੇ॥*
*ਏਸੁ ਕਥਾ ਕਾ ਦੇਇ ਬੀਚਾਰੁ॥ ਭਵਜਲੁ ਸਬਦਿ ਲੰਘਾਵਣਹਾਰੁ॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੨)

ਗੁਰੂ ਜੀ ਦਾ ਉੱਤਰ ਇਹ ਹੈ:-

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥*
*ਅਕਥ ਕਥਾ ਲੇ ਰਹਉ ਨਿਰਾਲਾ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ॥*
*ਏਕੁ ਸਬਦੁ ਜਿਤੁ ਕਥਾ ਵੀਚਾਰੀ॥ ਗੁਰਮੁਖਿ ਹਉਮੈ ਅਗਨਿ ਨਿਵਾਰੀ॥੪੪॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੩)

ਕਈ ਸੱਜਣ ਇਕ ਸ਼ੰਕਾ ਕਰਦੇ ਹਨ ਕਿ ਜਦ ਤੀਕ ਦੇਹਧਾਰੀ ਗੁਰੂ ਨਾ ਹੋਵੇ ਪਾਰ-ਉਤਾਰਾ ਨਹੀਂ ਹੋ ਸਕਦਾ। ਕਿਉਂ ਜੁ :-

(੧) ਬਾਣੀ ਦਾ ਅਰਥ ਕੌਣ ਦੱਸੇ।

(੨) ਨਾਲੇ ਖਾਸ ਸ਼ਖਸੀਅਤਾਂ ਵਿਚ ਚੁੰਬਕੀ ਖਿੱਚ ਹੁੰਦੀ ਹੈ, ਜਿਸ ਦੁਆਰਾ ਸਿੱਖ ਉਧਰ ਪ੍ਰੇਰਿਆ ਜਾਂਦਾ ਹੈ।

(੩) ਗੁਰੂ ਨਿਰਾ ਉਪਦੇਸ਼ ਦੁਆਰਾ ਹੀ ਸਹਾਇਤਾ ਨਹੀਂ ਕਰਦਾ। ਰੂਹਾਨੀ ਸ਼ਕਤੀ ਦੁਆਰਾ ਵੀ ਸਿੱਖ ਦੀ ਆਤਮਾ ਦੀ ਸਹਾਇਤਾ ਕਰਦਾ ਹੈ।

ਅਸੀਂ ਇਨ੍ਹਾਂ ਸ਼ੰਕਿਆਂ ਦਾ ਉੱਤਰ ਸਿਲਸਿਲੇਵਾਰ ਦੇਂਦੇ ਹਾਂ:-

(੧) ਜਿਨ੍ਹਾਂ ਦੀ ਰਾਹੀਂ ਬਾਣੀ ਪ੍ਰਗਟ ਹੋਈ ਹੈ ਉਹ ਗੁਰੂ ਹਨ। ਜਿਹੜੇ ਅਰਥ ਦੱਸਦੇ ਹਨ ਉਹ ਪ੍ਰਗਟ ਕਰਨ ਵਾਲਿਆਂ ਦੀ ਬਰਾਬਰੀ ਹਾਸਲ ਨਹੀਂ ਕਰ ਸਕਦੇ। ਮਦਰੱਸਿਆਂ ਵਿਚ ਸੈਂਕੜੇ ਉਸਤਾਦ ਵੱਡੇ-ਵੱਡੇ ਖੋਜੀਆਂ ਦੇ ਕੱਢੇ

ਹੋਏ ਅਸੂਲ ਮੁੰਡਿਆਂ ਨੂੰ ਦੱਸਦੇ ਹਨ, ਪਰ ਉਹ ਉਸ ਪਦਵੀ ਦਾ ਦਾਅਵਾ ਨਹੀਂ ਕਰਦੇ ਜੋ ਅਸਲੀ ਤੇ ਉੱਚੇ ਖੋਜੀਆਂ ਨੂੰ ਪ੍ਰਾਪਤ ਹੈ।

(੨) ਚੁੰਬਕੀ ਸ਼ਕਤੀ ਸਰੀਰ ਵਿਚ ਹੈ ਜਾਂ ਜੀਵਨ ਵਿਚ? ਸਰੀਰ ਤਾਂ ਹਰ ਇਕ ਮਨੁੱਖ ਦਾ ਇਕੋ ਜੇਹੇ ਤੱਤਾਂ ਦਾ ਬਣਿਆ ਹੋਇਆ ਹੈ। ਵਖੇਵਾਂ ਰਹੁਰੀਤ ਵਿਚ ਹੁੰਦਾ ਹੈ ਤੇ ਜਿਨ੍ਹਾਂ ਨਿਰਮਲ ਰੀਤ ਧਾਰਨ ਕਰ ਲਈ ਹੈ ਉਹਨਾਂ ਵਿਚ ਜ਼ਰੂਰ ਖਿੱਚ ਪੈਦਾ ਹੋ ਜਾਂਦੀ ਹੈ। ਪਰ ਉਹ ਖਿੱਚ ਦੇਹ ਵਿਚ ਨਹੀਂ ਉਹ ਚਾਲ-ਚਲਨ ਵਿਚ ਹੈ, ਜ਼ਿੰਦਗੀ ਦੇ ਰਵੱਈਏ ਵਿਚ ਹੈ। ਸਰੀਰ ਦੇ ਨਾਸ਼ ਹੋ ਜਾਣ ਨਾਲ ਇਹ ਅਸਰ ਨਾਸ਼ ਨਹੀਂ ਹੁੰਦਾ। ਸ਼ਹੀਦਾਂ ਦੇ ਜੀਵਨ ਤੇ ਧਾਰਮਕ ਆਗੂਆਂ ਦੇ ਜੀਵਨ ਰਹਿੰਦੀ ਦੁਨੀਆਂ ਤੀਕ ਆਪਣਾ ਅਸਰ ਪਾਈ ਜਾਂਦੇ ਹਨ।

ਦੂਜਾ ਖਿਆਲ ਇਹ ਹੈ ਕਿ ਸੱਚ ਦਾ ਅਸਰ ਵਧੀਕ ਹੁੰਦਾ ਹੈ, ਜਦੋਂ ਕਿਸੇ ਖਾਸ ਮਨੁੱਖ ਦੀ ਜ਼ਿੰਦਗੀ ਵਿਚ ਵਰਤੀਂਦਾ ਵੇਖੀਏ। ਇਹ ਠੀਕ ਹੈ ਤੇ ਇਸੇ ਲਈ ਸਿੱਖੀ ਮੰਡਲ ਵਿਚ ਸੰਤਾਂ ਗੁਰਮੁਖਾਂ ਦੀ ਲੋੜ ਹੈ। ਰੋਜ਼ ਅਰਦਾਸ ਕੀਤੀ ਜਾਂਦੀ ਹੈ "ਸਾਧ ਦਾ ਸੰਗ, ਗੁਰਮੁਖ ਦਾ ਮੇਲ"। ਪਰ ਜੋ ਗੁਰੂ ਦੇ ਦੱਸੇ ਰਾਹ ਪੁਰ ਤੁਰ ਕੇ ਤੋੜ ਪੁਜੇ ਹਨ, ਉਹ ਕਦੀ ਗੁਰੂ ਦੀ ਬਰਾਬਰੀ ਦਾ ਦਾਅਵਾ ਨਹੀਂ ਕਰਨਗੇ। ਗੁਰੂ ਤਾਂ ਉਹ ਸਨ ਜਿਨ੍ਹਾਂ ਪੰਥ ਪ੍ਰਗਟ ਕੀਤਾ। ਉਨ੍ਹਾਂ ਦਾ ਦਰਜਾ ਸਭ ਤੋਂ ਉੱਚਾ ਹੈ। ਇਹਦਾ ਭਾਵ ਇਹ ਨਹੀਂ ਕਿ ਸਿੱਖ, ਸੰਤ, ਗੁਰਮੁਖ ਉਸ ਰੂਹਾਨੀ ਦਰਜੇ ਤੀਕ ਨਹੀਂ ਪੁਜਦੇ ਜਿਥੋਂ ਤੀਕ ਸਤਿਗੁਰੂ ਪੁਜੇ ਹਨ। ਨਹੀਂ, ਸਿੱਖ ਉਥੇ ਪੁਜ ਕੇ ਵੀ ਸਤਿਗੁਰੂ ਦੀ ਬਰਾਬਰੀ ਦਾ ਦਾਅਵਾ ਨਹੀਂ ਕਰਦੇ, ਉਹ ਦੂਜੇ ਸਿੱਖ ਨੂੰ ਉਪਦੇਸ਼ ਕਰਦੇ ਹੋਏ ਇਹੋ ਹੀ ਕਹਿੰਦੇ ਹਨ:-

*"ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥"*

(ਗੁਣਵੰਤੀ ਸੂਹੀ ਮ: ੫, ਪੰਨਾ ੭੬੩)

ਇਸੇ ਲਈ ਸਤਿਗੁਰੂ ਦੇ ਹੁੰਦੇ ਕਿਸੇ ਸੱਚੇ ਸਿੱਖ ਭਾਈ ਗੁਰਦਾਸ, ਬਾਬਾ ਬੁੱਢਾ ਜੀ ਆਦਿ ਨੇ ਗੁਰੂ ਹੋਣ ਦਾ ਦਾਅਵਾ ਨਹੀਂ ਕੀਤਾ। ਨਾ ਹੀ ਦਸਮ ਪਾਤਸ਼ਾਹ ਤੋਂ ਪਿੱਛੋਂ ਭਾਈ ਮਨੀ ਸਿੰਘ ਜੀ, ਭਾਈ ਤਾਰੂ ਸਿੰਘ ਜੀ ਵਰਗੇ ਸ਼ਹੀਦਾਂ ਇਹ ਕਿਹਾ ਕਿ ਅਸੀਂ ਗੁਰੂ ਹਾਂ।

(੩) ਗੁਰੂ ਨਾਲ ਮੇਲ, ਅਸੀਂ ਉਪਰ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਦੱਸ ਚੁਕੇ ਹਾਂ ਕਿ ਬਾਣੀ ਦੁਆਰਾ ਹੀ ਹੈ ਅਤੇ ਹੁਣ ਵੀ ਜਿਹੜੇ ਦੇਹਧਾਰੀ ਗੁਰੂ ਸਦਾਉਂਦੇ ਹਨ ਉਹ ਆਪਣੇ ਭਾਵ ਬਾਣੀ ਦੁਆਰਾ ਹੀ ਪ੍ਰਗਟ ਕਰਦੇ ਹਨ। ਪਰ ਜੇ ਇਹ ਕਹੀਏ ਕਿ ਨਹੀਂ "ਦਿਲ ਰਾ ਬਦਿਲ ਰਹੇ ਸਤ" ਗੁਰੂ ਆਪਣੀ ਆਤਮਕ

ਸ਼ਕਤੀ ਦੁਆਰਾ ਸਹਾਇਤਾ ਕਰਦੇ ਹਨ। ਤਾਂ ਫਿਰ ਉਹ ਗੁਰੂ, ਜਿਨ੍ਹਾਂ ਦੀ ਆਤਮਾ ਦੇਹ ਦੀ ਕੈਦ ਵਿਚੋਂ ਨਿਕਲ ਕੇ ਸਰਬ ਵਿਆਪਕ, ਨਿਰੰਕਾਰ ਵਿਚ ਲੀਨ ਹੋ ਗਈ ਹੈ, ਵਧੀਕ ਸਹਾਇਤਾ ਕਰ ਸਕਦੇ ਹਨ। ਆਤਮਾ ਦਾ ਤਾਂ ਨਾਸ਼ ਨਹੀਂ ਅਤੇ ਗੁਰੂ ਨਾਨਕ ਦੇਵ ਆਦਿ ਦਸ ਗੁਰੂ ਆਤਮ ਮੰਡਲ ਵਿਚ ਪੂਰਨ ਆਤਮਕ ਜ਼ਿੰਦਗੀ ਦੇ ਮਾਲਕ ਹਨ। ਫਿਰ ਉਹ ਪੂਰੀ ਮਦਦ ਦੇ ਸਕਦੇ ਹਨ, ਇਸ ਲਈ ਕਿਸੇ ਹੋਰ ਮਨੁੱਖ ਨੂੰ ਗੁਰੂ ਮੰਨਣ ਦੀ ਕੀ ਲੋੜ?

ਸੱਚ ਪੁਛੋਂ ਤਾਂ ਸਿੱਖੀ ਮੰਡਲ ਦਾ ਇਹ ਅਸੂਲ ਕਿ ਦਸੇ ਗੁਰੂ ਇਕੋ ਰੂਪ ਹਨ, ਠੀਕ ਹੀ ਤਦੋਂ ਹੋ ਸਕਦਾ ਹੈ ਜਦ ਸ਼ਬਦ ਨੂੰ ਗੁਰੂ ਮੰਨੀਏ। ਦੇਹਾਂ ਤਾਂ ਸਾਰੇ ਸਤਿਗੁਰੂਆਂ ਦੀਆਂ ਵੱਖ-ਵੱਖ ਸਨ ਪਰ ਜੋਤ ਇਕੋ ਸੀ, ਭਾਵ, ਉਹ ਰੌਸ਼ਨੀ ਜੋ ਉਨ੍ਹਾਂ ਦੀ ਰਾਹੀਂ ਪ੍ਰਗਟ ਹੋ ਰਹੀ ਸੀ ਉਹ ਇਕੋ ਸੀ।

***ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥*** (ਸੋਰਠਿ ਵਾਰ ੪, ਮ: ੩, ਪੰਨਾ ੬੪੬)

ਫਿਰ ਤੀਜੀ ਪਾਤਸ਼ਾਹੀ ਨੇ ਇਹੋ ਫੁਰਮਾਇਆ ਹੈ ਕਿ ਗੁਰ-ਸ਼ਬਦ ਗੁਰੂ ਤੋਂ ਹੀ ਪ੍ਰਗਟ ਹੁੰਦਾ ਹੈ, ਹੋਰਥੇ ਨਹੀਂ ਟਿਕਦਾ।

***ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥***
***ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ॥***

(ਸਲੋਕੁ ਮ: ੩ ਵਾਰ ਸਾਰੰਗ ਮ: ੪, ਪੰਨਾ ੧੨੪੯)

ਸਤੇ ਬਲਵੰਡ ਨੇ ਆਪਣੀ ਰਾਮਕਲੀ ਦੀ ਵਾਰ ਵਿਚ ਗੁਰ-ਦਰਬਾਰ ਦੀ ਨਿਸ਼ਾਨੀ ਸ਼ਬਦ ਹੀ ਦੱਸੀ ਹੈ।

***ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥***

..........................................................................

***ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ॥*** (ਰਾਮਕਲੀ ਕੀ ਵਾਰ, ਪੰਨਾ ੯੬੭)

ਬਾਣੀ ਨੂੰ ਅਜੇਹਾ ਉੱਚਾ ਦਰਜਾ ਦਿੱਤਾ ਹੈ ਕਿ ਸਤਿਗੁਰਾਂ ਇਥੋਂ ਤਕ ਫੁਰਮਾ ਦਿੱਤਾ ਹੈ ਕਿ ਮਤਾਂ ਕੋਈ ਸਿੱਖ ਮੇਰੇ ਕਰਤਵਾਂ ਨੂੰ ਗਲਤ ਸਮਝ ਕੇ ਉਨ੍ਹਾਂ ਨੂੰ ਪ੍ਰਮਾਣ ਜਾਣੇ ਤੇ ਬਾਣੀ ਨੂੰ ਛੱਡ ਦੇਵੇ।

***ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥***
***ਨਾਨਕ ਗੁਰਮਤਿ ਸਾਚਿ ਸਮਾਵਹੁ॥੨੭॥*** (ਰਾਮਕਲੀ ਮ: ੧ ਦਖਣੀ ਓਅੰਕਾਰ, ਪੰਨਾ ੯੩੩)

ਗੁਰਮਤਿ ਵਿਚ ਇਸ ਲਈ ਮੁੱਢ ਤੋਂ ਹੀ ਬਾਣੀ ਨੂੰ ਗੁਰੂ ਮੰਨਿਆ ਹੈ। ਇਸ ਸ਼ਬਦ ਨੂੰ ਕਮਾਵਣ ਵਾਲਿਆਂ ਲਈ ਗੁਰਮੁਖ, ਸੰਤ, ਸਾਧ ਆਦਿ ਪਦ ਵਰਤੇ ਗਏ ਹਨ।

ਕਈ ਸੱਜਣ ਸ਼ਬਦ ਦਾ ਅਰਥ ਕੋਈ ਖਾਸ ਅਵਾਜ਼ ਕਰਦੇ ਹਨ। ਇਸ ਗੱਲ ਤੇ ਵਿਚਾਰ ਪੂਰੀ-ਪੂਰੀ ਅੱਗੇ ਜਾ ਕੇ ਕੀਤੀ ਜਾਵੇਗੀ। ਪਰ ਇਥੇ ਲੰਘਦੇ-ਲੰਘਦੇ ਇਹ

ਅਰਜ਼ ਕਰਦਿਆਂ ਕਿ ਸਿੱਖ ਇਤਿਹਾਸ ਵਿਚ ਜਿੰਨੇ ਸਤਿਗੁਰਾਂ ਜਾਂ ਸਿੱਖਾਂ ਦੇ ਅੰਤ ਸਮੇਂ ਦਾ ਜ਼ਿਕਰ ਆਇਆ ਹੈ ਉਨ੍ਹਾਂ ਸਾਰਿਆਂ ਬਾਬਤ ਇਹੋ ਦੱਸਿਆ ਹੈ ਕਿ ਅਸ਼ਨਾਨ ਕਰਕੇ ਬਾਣੀ ਪੜ੍ਹਦੇ ਸ਼ਹੀਦ ਹੋਏ ਜਾਂ ਨਾਮ ਜਪਦੇ ਗੁਰ-ਪੁਰੀ ਨੂੰ ਪਧਾਰ ਗਏ। ਇਹ ਕਿਸੇ ਬਾਬਤ ਵੀ ਨਹੀਂ ਲਿਖਿਆ ਕਿ ਉਹ ਨੱਕ, ਕੰਨ, ਅੱਖਾਂ ਬੰਦ ਕਰਕੇ ਕਿਸੇ ਨਾਦ ਦੇ ਧਿਆਨ ਵਿਚ ਮਸਤ ਤੁਰੇ, ਜਾਂ ਜੋਗੀਆਂ ਵਾਂਗ ਬ੍ਰਹਮ ਰੰਧਰ ਨੂੰ ਫੋੜ ਕੇ ਉਨ੍ਹਾਂ ਦੀ ਆਤਮਾ ਨੇ ਦੇਹ ਵਿਚੋਂ ਉਡਾਰੀ ਮਾਰੀ। ਜਦੋਂ ਅਸੀਂ 'ਨਾਮ' ਦਾ ਬਿਆਨ ਕਰਾਂਗੇ ਤਾਂ ਇਸ ਤੇ ਹੋਰ ਚਾਨਣਾ ਪਾਵਾਂਗੇ।

ਜਿਹੜੇ ਗੁਰੂ ਸਦਾਉਣ ਵਾਲੇ ਸੱਜਣ ਦੇਹਧਾਰੀ ਗੁਰੂ ਨਾਲੋਂ ਬਾਣੀ ਨੂੰ ਘਟੀਆ ਦਰਜਾ ਦੇਂਦੇ ਹਨ, ਉਹ ਇਕ ਗੱਲ ਭੁੱਲ ਜਾਂਦੇ ਹਨ। ਜਦੋਂ ਉਨ੍ਹਾਂ ਦੀ ਆਪਣੀ ਦੇਹ ਬਿਨਸ ਜਾਏਗੀ ਤਾਂ ਕੀ ਉਨ੍ਹਾਂ ਦਾ ਹੁਣ ਦਾ ਉਪਦੇਸ਼ ਸੱਚਾ ਨਹੀਂ ਰਹੇਗਾ? ਇਕੁਰ ਮੰਨੀਏ ਤਾਂ ਕਿਸੇ ਧਰਮ ਪੁਸਤਕ ਦਾ ਰਤਾ ਵੀ ਮੁੱਲ ਨਹੀਂ ਰਹਿੰਦਾ।

ਕਈ ਸੱਜਣ ਇਹ ਕਹਿੰਦੇ ਹਨ ਕਿ ਪੋਥੀ ਤਾਂ ਬੋਲਦੀ ਨਹੀਂ, ਦੇਹਧਾਰੀ ਗੁਰੂ ਆਪ ਉਪਦੇਸ਼ ਕਰਦਾ ਹੈ। ਉਨ੍ਹਾਂ ਨੂੰ ਇਕ ਭੁਲੇਖਾ ਲੱਗਾ ਹੋਇਆ ਹੈ। ਪੋਥੀ ਬੋਲਦੀ ਹੈ। ਉਹਦੀ ਅਵਾਜ਼ ਅੱਖਾਂ ਦੀ ਰਾਹੀਂ ਅੰਦਰ ਪੁਜਦੀ ਹੈ, ਜਿਵੇਂ ਜੀਉਂਦੇ ਮਨੁੱਖ ਦੀ ਕੰਨਾਂ ਥਾਣੀਂ। ਜੇਹੋ ਜੇਹੀ ਅੱਖ ਗਿਆਨ ਇੰਦਰੀ ਹੈ ਉਕਰ ਹੀ ਕੰਨ ਹਨ। ਫਰਕ ਕੀ ਹੋਇਆ?

ਸਤਿਗੁਰੂ ਦੀ ਸ਼ਰਨ ਜਦੋਂ ਸਿੱਖ ਲੈਂਦਾ ਹੈ ਤਾਂ ਫਲ ਕਿਹੜੇ ਸਿੱਖ ਨੂੰ ਮਿਲਦਾ ਹੈ? ਭਾਵ, ਸ਼ਰਨ ਲੈਣ ਦਾ ਅਰਥ ਕੀ ਹੈ?

*ਸਤਿਗੁਰਿ ਮਿਲਿਐ ਫਲੁ ਪਾਇਆ॥ ਜਿਨਿ ਵਿਚਹੁ ਅਹਕਰਣੁ ਚੁਕਾਇਆ॥*
*ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ॥ ੧੧॥*

..... ..... ..... ..... .....

*ਸਤਿਗੁਰੁ ਮਿਲਿਆ ਜਾਣੀਐ॥ ਜਿਤੁ ਮਿਲਿਐ ਨਾਮੁ ਵਖਾਣੀਐ॥*
*ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ॥ ੧੩॥*

(ਸਿਰੀਰਾਗੁ ਮ: ੧ ਘਰ ੩, ਪੰਨਾ ੭੨)

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*
*ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ॥ ੧॥*

(ਆਸਾ ਮ: ੩, ਪੰਨਾ ੬੦੧)

*ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥*
*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*

*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥ ੧॥*

(ਧਨਾਸਰੀ ਮ: ੪, ਪੰਨਾ ੬੬੯)

*ਸੋਈ ਸੇਵਕੁ ਜੇ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਏ॥*
*ਸਾਚਾ ਸਬਦੁ ਸਿਫਤਿ ਹੈ ਸਾਚੀ ਸਾਚਾ ਮੰਨਿ ਵਸਾਏ॥*
*ਸਚੀ ਬਾਣੀ ਗੁਰਮੁਖਿ ਆਖੈ ਹਉਮੈ ਵਿਚਹੁ ਜਾਏ॥*
*ਆਪੇ ਦਾਤਾ ਕਰਮੁ ਹੈ ਸਾਚਾ ਸਾਚਾ ਸਬਦੁ ਸੁਣਾਏ॥ ੩॥*

(ਸੂਹੀ ਮ: ੩ ਅਸਟਪਦੀਆ, ਪੰਨਾ ੭੫੩)

*ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ॥ ੮॥*

(ਸੂਹੀ ਮ: ੩ ਅਸਟਪਦੀਆ, ਪੰਨਾ ੭੫੪)

*ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ॥*
*ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥*
*ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ॥*
*ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ॥*
*ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥ ੨੧॥*

(ਰਾਮਕਲੀ ਮ: ੩ ਅਨੰਦੁ, ਪੰਨਾ ੯੧੯)

*ਸਤਿਗੁਰਿ ਮਿਲਿਐ ਸਦਾ ਸੁਖੁ ਜਿਸ ਨੋ ਆਪੇ ਮੇਲੇ ਸੋਇ॥*
*ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ॥*
*ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ॥*
*ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ॥ ੩॥*

(ਸਲੋਕੁ ਮ: ੩ ਵਾਰ ਰਾਮਕਲੀ ਮ: ੩, ਪੰਨਾ ੯੪੭)

*ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ॥ ੨॥*

(ਸੂਹੀ ਮ: ੧ ਅਸਟਪਦੀਆ, ਪੰਨਾ ੭੫੧)

ਮੁੱਕਦੀ ਗੱਲ ਇਹ ਹੈ ਕਿ ਉਸੇ ਸਿੱਖ ਨੂੰ ਪ੍ਰਾਪਤੀ ਹੋਵੇਗੀ ਜਿਹੜਾ ਆਪਾ ਮਾਰ ਕੇ ਗੁਰੂ ਦੇ ਹੁਕਮ ਵਿਚ ਤੁਰੇਗਾ।

*ਬੀਸ ਬਿਸਵੇ ਗੁਰ ਕਾ ਮਨੁ ਮਾਨੈ॥ ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੭)

ਅਜੇਹਾ ਸਿੱਖ ਫਿਰ ਨਾਮ ਵਿਚ ਲੀਨ ਹੋਵੇਗਾ।

*ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ॥ ੧॥* (ਸੋਰਠਿ ਮ: ੩ ਦੁਤੁਕੇ, ਪੰਨਾ ੬੦੨)

ਕਿਉਂ ਜੋ ਸਤਿਗੁਰੂ ਦੇ ਹੁਕਮ ਵਿਚ ਚੱਲਣ ਨਾਲ ਹਉਮੈ ਦਾ ਨਾਸ਼ ਹੁੰਦਾ ਹੈ ਤੇ ਫਿਰ

ਸਿੱਖ ਗੁਰੂ ਦੀ ਦੀਖਿਆ ਵਿਚ ਸਮਾਉਂਦਾ ਹੈ, ਉਹ ਦੀਖਿਆ ਕੀ ਹੈ?

*ਨਾਨਕ ਕਉ ਗੁਰਿ ਦੀਖਿਆ ਦੀਨ੍॥ ਪ੍ਰਭ ਅਬਿਨਾਸੀ ਘਟਿ ਘਟਿ ਚੀਨ੍॥ ੪॥*

(ਆਸਾ ਮ: ੫, ਪੰਨਾ ੩੭੬)

*ਤਿਨ੍ਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ॥*
*ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ॥*
*ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ॥ ੨॥* (ਸੂਹੀ ਮ: ੧ ਘਰ ੧, ਪੰਨਾ ੭੨੯)

*ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ॥*
*ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ॥*
*ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ ਜਿਨਿ ਹਰਿ ਕਾ ਹਰਿ ਪੰਥੁ ਬਤਾਇਆ॥*
*ਤਿਸੁ ਸਤਿਗੁਰ ਕੀ ਸਭ ਪਗੀ ਪਵਹੁ ਜਿਨਿ ਮੋਹ ਅੰਧੇਰੁ ਚੁਕਾਇਆ॥*
*ਸੋ ਸਤਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ॥ ੩॥*

(ਵਾਰ ਵਡਹੰਸ ਮ: ੪, ਪੰਨਾ ੫੯੬)

ਸ੍ਰੀ ਗੁਰੂ ਅਰਜਨ ਦੇਵ ਜੀ ਸਤਿਗੁਰੂ ਦੇ ਮੇਲ ਦੇ ਫਲ ਸਮੁੱਚੇ ਤੌਰ ਤੇ ਐਉਂ ਕਥਨ ਕਰਦੇ ਹਨ:-

*ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ॥ ਗੁਰਿ ਕਹਿਆ ਇਹ ਝੂਠੀ ਧੋਹੀ॥*
*ਮੁਖਿ ਮੀਠੀ ਖਾਈ ਕਉਰਾਇ॥ ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ॥ ੨॥*
*ਲੋਭ ਮੋਹ ਸਿਉ ਗਈ ਵਿਖੋਟਿ॥ ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ॥*
*ਇਹ ਠਗਵਾਰੀ ਬਹੁਤੁ ਘਰ ਗਾਲੇ॥ ਹਮ ਗੁਰਿ ਰਾਖਿ ਲੀਏ ਕਿਰਪਾਲੇ॥ ੩॥*
*ਕਾਮ ਕ੍ਰੋਧ ਸਿਉ ਠਾਟੁ ਨ ਬਨਿਆ॥ ਗੁਰ ਉਪਦੇਸੁ ਮੋਹਿ ਕਾਨੀ ਸੁਨਿਆ॥*
*ਜਹ ਦੇਖਉ ਤਹ ਮਹਾ ਚੰਡਾਲ॥ ਰਾਖਿ ਲੀਏ ਅਪੁਨੈ ਗੁਰਿ ਗੋਪਾਲ॥ ੪॥*
*ਦਸ ਨਾਰੀ ਮੈ ਕਰੀ ਦੁਹਾਗਨਿ॥ ਗੁਰਿ ਕਹਿਆ ਏਹ ਰਸਹਿ ਬਿਖਾਗਨਿ॥*
*ਇਨ ਸਨਬੰਧੀ ਰਸਾਤਲਿ ਜਾਇ॥ ਹਮ ਗੁਰਿ ਰਾਖੇ ਹਰਿ ਲਿਵ ਲਾਇ॥ ੫॥*
*ਅਹੰਮੇਵ ਸਿਉ ਮਸਲਤਿ ਛੋਡੀ॥ ਗੁਰਿ ਕਹਿਆ ਇਹੁ ਮੂਰਖੁ ਹੋਡੀ॥*
*ਇਹੁ ਨੀਘਰੁ ਘਰੁ ਕਹੀ ਨ ਪਾਏ॥ ਹਮ ਗੁਰਿ ਰਾਖਿ ਲੀਏ ਲਿਵ ਲਾਏ॥ ੬॥*
*ਇਨ ਲੋਗਨ ਸਿਉ ਹਮ ਭਏ ਬੈਰਾਈ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ॥*
*ਆਏ ਪ੍ਰਭ ਪਹਿ ਅੰਚਰਿ ਲਾਗਿ॥ ਕਰਹੁ ਤਪਾਵਸੁ ਪ੍ਰਭ ਸਰਬਾਗਿ॥ ੭॥*
*ਪ੍ਰਭ ਹਸਿ ਬੋਲੇ ਕੀਏ ਨਿਆਂਏਂ॥ ਸਗਲ ਦੂਤ ਮੇਰੀ ਸੇਵਾ ਲਾਏ॥*
*ਤੂੰ ਠਾਕੁਰੁ ਇਹੁ ਗ੍ਰਿਹੁ ਸਭੁ ਤੇਰਾ॥ ਕਹੁ ਨਾਨਕ ਗੁਰਿ ਕੀਆ ਨਿਬੇਰਾ॥ ੮॥ ੧॥*

(ਬਿਭਾਸ ਪ੍ਰਭਾਤੀ ਮ: ੫ ਅਸਟਪਦੀਆ, ਪੰਨਾ ੧੩੪੭)

ਜਦੋਂ ਸਿੱਖ ਪੂਰਨ ਤੌਰ ਤੇ ਹਉਮੈ ਦਾ ਨਾਸ਼ ਕਰਕੇ ਨਾਮ ਵਿਚ ਲੀਨ ਹੁੰਦਾ ਹੈ ਫਿਰ ਉਹ ਗੁਰੂ ਰੂਪ ਹੋ ਜਾਂਦਾ ਹੈ।

*ਸੋਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ॥*
*ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ॥੩॥*
*ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥*
*ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ॥੪॥੩॥੫॥* (ਗੂਜਰੀ ਮ: ੩, ਪੰਨਾ ੪੯੦)

*ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥*
*ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ॥੮॥੨॥੯॥*

(ਆਸਾ ਮ: ੪, ਪੰਨਾ ੪੪੪)

ਸਗੋਂ—

*ਤਿਨਾ ਗੁਰਸਿਖਾ ਕੰਉ ਹਉ ਵਾਰਿਆ*
*ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ॥੧੧॥* (ਵਾਰ ਵਡਹੰਸ ਮ: ੪, ਪੰਨਾ ੫੯੦)

*ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ*
*ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥੧੮॥* (ਵਾਰ ਵਡਹੰਸ ਮ: ੪, ਪੰਨਾ ੫੯੩)

*ਜਨ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥* (ਸਲੋਕ ਮ: ੪ ਵਾਰ ਗਉੜੀ, ਪੰਨਾ ੩੦੬)

❄ ❄ ❄

# ਸਤ ਸੰਗਤਿ, ਸਾਧ ਸੰਗ

## ਸਾਧ, ਸੰਤ, ਗੁਰਮੁਖ

ਵਰਤਮਾਨ ਸਮੇਂ ਦੇ ਮਾਨਸਿਕ ਵਿਦਿਆ ਦੇ ਕਈ ਖੋਜੀਆਂ ਇਹ ਸਿੱਟਾ ਕੱਢਿਆ ਹੈ ਕਿ ਆਮ ਤੌਰ ਤੇ ਮਨੁੱਖੀ ਅੰਤਹਕਰਣ ਵਿਚ ਤਿੰਨ ਸੁਭਾਉ (instincts) ਵਰਤ ਕੇ ਇਹਨੂੰ ਕਿਰਿਆ ਵੱਲ ਪ੍ਰੇਰਦੇ ਹਨ। ਇਹਨਾਂ ਦੇ ਨਾਮ ਹਨ, Ego (ਹਉਮੈ), Sex (ਕਾਮ), Herd (ਲੋਕਾਚਾਰ)। ਉਹ ਲਿਖਦੇ ਹਨ[੧] ਕਿ ਮਨੁੱਖ ਦੇ ਮਨ ਵਿਚ ਸਦਾ ਚਾਉ ਬਣਿਆ ਰਹਿੰਦਾ ਹੈ ਕਿ ਨਾ ਕੇਵਲ ਮੈਂ ਭਾਈਚਾਰੇ ਵਿਚ ਰਹਾਂ ਸਗੋਂ ਉਸ ਭਾਈਚਾਰੇ ਦਾ ਅੰਗ ਬਣਾਂ। ਇਸ ਲਈ ਹਰ ਇਕ ਸਾਧਾਰਨ ਮਨੁੱਖ ਲਈ ਉਹ ਫੁਰਨੇ ਮੰਨਣੇ ਜ਼ਰੂਰੀ ਹਨ, ਜੋ ਉਸ ਦੇ ਭਾਈਚਾਰੇ ਵਲੋਂ ਪੈਦਾ ਹੁੰਦੇ ਹਨ। ਜੇ ਇਹ ਨਾ ਕਰੇ ਤਾਂ ਉਹ ਅਜੇਹਾ ਦੁਖ ਅਨੁਭਵ ਕਰਦਾ ਹੈ ਜੇਹਾ ਕਿ ਉਸ ਨੂੰ ਤਦੋਂ ਹੁੰਦਾ ਹੈ ਜਦੋਂ ਉਸ ਦੀ ਦੇਹ ਨੂੰ ਮਨੁੱਖੀ ਬਰਾਦਰੀ ਤੋਂ ਅੱਡ ਰਖਿਆ ਜਾਵੇ।

ਇਸ ਲਈ ਇਹ ਖਿਆਲ ਕਿ ਹਰ ਇਕ ਮਨੁੱਖ ਦਾ ਧਰਮ ਆਪੋ ਆਪਣਾ ਹੈ, ਵਿਚਾਰ ਦੀ ਕਸਵੱਟੀ ਤੇ ਠੀਕ ਨਹੀਂ ਨਿਕਲਦਾ। ਧਰਮ ਨਿਰਾ ਦਿਮਾਗੀ ਮਨੌਤ ਤੱਕ ਹੀ ਨਹੀਂ ਬੱਧਾ ਰਹਿੰਦਾ। ਉਹ ਸਾਡੇ ਅਮਲਾਂ ਦੇ ਰਾਹੀਂ ਪ੍ਰਗਟ ਹੁੰਦਾ ਹੈ। ਮਨੁੱਖ ਸਦਾ ਟੋਲੇ ਵਿਚ ਰਹਿੰਦਾ ਹੈ, ਇਸ ਲਈ ਉਹਦੇ ਕਰਮ ਟੋਲੇ ਤੇ ਅਸਰ ਪਾਏ ਬਿਨਾਂ ਨਹੀਂ ਰਹਿ ਸਕਦੇ ਤੇ ਟੋਲੇ ਦੇ ਕਰਮ ਉਸ ਤੇ ਅਸਰ ਪਾਉਂਦੇ ਹਨ। ਜਿਸ ਬਰਾਦਰੀ ਵਿਚ ਮਨੁੱਖ

---

੧. We have, in fact, to recognize that gregarious animal is instinctively prompted not only to be in the herd but also to be of it. The normal individual man must obey suggestions arising from his social unit, or he will be as miserable as if he is physically cut off from human society. (Tansley, Page 220)
ਸਾਨੂੰ, ਸੱਚ ਪੁਛੋ, ਤਾਂ ਮੰਨਣਾ ਪੈਂਦਾ ਹੈ ਕਿ ਟੋਲਿਆਂ ਵਿਚ ਰਹਿਣ ਵਾਲੇ ਜਨੌਰ ਨੂੰ ਸੁਭਾਵਕ ਪ੍ਰੇਰਨਾ ਨਾ ਕੇਵਲ ਟੋਲੇ ਵਿਚ ਹੋਣ ਦੀ ਹੁੰਦੀ ਹੈ ਸਗੋਂ ਟੋਲੇ ਦਾ ਹੋਣ ਦੀ ਵੀ। ਸਾਧਾਰਨ ਮਨੁੱਖ ਲਈ ਜ਼ਰੂਰੀ ਹੈ ਕਿ ਉਹ ਆਪਣੀ ਬਰਾਦਰੀ ਤੋਂ ਪੈਦਾ ਹੋਏ ਫੁਰਨਿਆਂ ਨੂੰ ਮੰਨੇ। ਨਹੀਂ ਤਾਂ ਉਹ ਇੰਨਾ ਦੁਖੀ ਹੋਵੇਗਾ ਜਿੰਨਾ ਕਿ ਸਰੀਰਕ ਤੌਰ ਤੇ ਉਹਨੂੰ ਮਨੁੱਖੀ ਸੋਸਾਇਟੀ ਵਿਚੋਂ ਅੱਡ ਕਰ ਦੇਵੀਏ ਤਾਂ ਹੁੰਦਾ ਹੈ।

ਬਹਿੰਦਾ ਰਹਿੰਦਾ ਹੈ ਸੁਤੇ ਹੀ ਉਹਦੀ ਰਹੁ-ਰੀਤੀ ਅਖਤਿਆਰ ਕਰ ਲੈਂਦਾ ਹੈ [੨] ਅਤੇ ਇਹ ਸਾਰਾ ਕੰਮ ਸੁਚੇਤੇ ਵਿਚਾਰ (Conscious reasoning) ਤੋਂ ਬਿਨਾਂ ਹੀ ਹੁੰਦਾ ਹੈ, ਦੂਜੀ ਬਾਣ ਮਨੁੱਖੀ ਸੁਭਾਵ ਵਿਚ ਇਕ ਹੋਰ ਹੈ। ਜਦੋਂ ਦੂਜਿਆਂ ਨੂੰ ਕੋਈ ਕੰਮ ਕਰਦਾ ਵੇਖਦਾ ਹੈ ਤੇ ਸਮਝਦਾ ਹੈ ਕਿ ਇਹ ਮੇਰੇ ਸਾਥੀ ਹਨ ਤਾਂ ਉਸਦਾ ਮਾਨਸਿਕ ਬਲ ਬਹੁਤ ਵੱਧ ਜਾਂਦਾ ਹੈ। ਇਕ ਇਕ ਤੇ ਦੋ ਯਾਰਾਂ। ਇਨ੍ਹਾਂ ਦੋਹਾਂ ਸੁਭਾਵਾਂ ਨੂੰ ਨਜ਼ਰ ਹੇਠਾਂ ਰੱਖ ਕੇ ਗੁਰਮਤਿ ਵਿਚ ਸਤਿਸੰਗ ਦਾ ਅਸੂਲ ਥਾਪਿਆ ਗਿਆ ਹੈ। ਟੋਲਾ ਤਾਂ ਮਨੁੱਖ ਨੂੰ ਆਪਣੇ ਪੱਧਰ ਤੱਕ ਹੀ ਰੱਖਦਾ ਹੈ, ਪਰ ਸਤਿਸੰਗਤ ਅਨੰਤ ਉੱਨਤੀ ਦੇ ਰਾਹ ਪਾ ਦੇਂਦੀ ਹੈ। ਹੋਰਨਾਂ ਮੱਤਾਂ ਵਿਚ ਵੀ ਭਲੇ ਪੁਰਖਾਂ ਦੀ ਸੰਗਤ ਨੂੰ ਸ੍ਰੇਸ਼ਟ ਮੰਨਿਆ ਗਿਆ ਹੈ। ਪਰ ਗੁਰਮਤਿ ਸਤਿਸੰਗ ਨੂੰ ਨਿਰਾ ਸ੍ਰੇਸ਼ਟ ਹੀ ਨਹੀਂ ਮੰਨਦੀ, ਆਤਮਕ ਉੱਨਤੀ ਲਈ ਲੋੜੀਂਦਾ ਅੰਗ ਦੱਸਦੀ ਹੈ। ਜੇਕਰ ਗੁਰੂ ਤੋਂ ਬਿਨਾਂ ਰਾਹ ਨਹੀਂ ਲੱਭਣਾ, ਇਕੁਰ ਸਤਿਸੰਗ ਬਿਨਾਂ ਤੇ ਗੁਰਮੁਖਾਂ ਦੇ ਮੇਲ ਬਿਨਾਂ ਉਸ ਦੱਸੇ ਰਾਹ ਤੇ ਤੁਰ ਨਹੀਂ ਹੋਣਾ। ਇਸ ਲਈ ਸਤਿਸੰਗ ਕਰਨਾ, ਸਿੱਖ ਦਾ ਨਿੱਤ ਕਰਮ ਰਖਿਆ ਗਿਆ ਹੈ ਅਤੇ 'ਸਾਧ ਦਾ ਸੰਗ, ਗੁਰਮੁਖ ਦਾ ਮੇਲ' ਇਹ ਰੋਜ਼ ਅਰਦਾਸ ਵਿਚ ਹਰ ਇਕ ਸਿੱਖ ਮੰਗਦਾ ਹੈ। ਸਤਿਸੰਗ ਵਿਚ ਵਿਚਰਨ ਦਾ ਲਾਭ ਕੀ ਹੈ?

*ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥*

(ਆਸਾ ਮ: ੧ ਅਸਟਪਦੀਆ, ਪੰਨਾ ੪੧੪)

*ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ॥*
*ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ*
*ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥੩॥*

---

੨. Suggestion then, is a non-rational process, the real nature of which is unknown, but playing an immense part in the building up and modification of mental complexes. Though the origin of suggestibility is not at all understood, its great importance in human affairs is closely connected with the influence of the herd on the mind of the gregarious individual. The herd is one of the most potent sources of suggestion to the individual mind, and it is by herd suggestion that many of the most important complexes which determine the opinions and conduct of the individual are fashioned. (Tansley, Page 98).

ਪ੍ਰੇਰਨਾ ਇਕ ਵਿਚਾਰਹੀਨ ਅਮਲ ਹੈ ਜਿਸ ਦਾ ਅਸਲ ਰੂਪ ਅਜੇ ਪਤਾ ਨਹੀਂ ਲੱਗਾ, ਪਰ ਜਿਸ ਦਾ ਮਾਨਸਿਕ ਜਾਲਾਂ ਦੇ ਬਨਾਉਣ ਤੇ ਬਦਲਣ ਵਿਚ ਬਹੁਤ ਸਾਰਾ ਹੱਥ ਹੈ। ਭਾਵੇਂ ਪ੍ਰੇਰਨਾ ਦੇ ਆਰੰਭ ਦੀ ਅਜੇ ਉੱਕੀ ਸਮਝ ਨਹੀਂ ਆਈ ਪਰ ਮਨੁੱਖੀ ਮਾਮਲਿਆਂ ਵਿਚ ਇਸ ਦੇ ਤਕੜੇ ਹੱਥ ਦਾ ਸੰਬੰਧ ਟੋਲੇ ਵਿਚ ਰਹਿਣ ਵਾਲੇ ਜਨੌਰ ਦੇ ਅੰਤਹਕਰਣ ਪੁਰ ਟੋਲੇ ਦੇ ਅਸਰ ਨਾਲ ਹੈ। ਮਨੁੱਖੀ ਅੰਤਹਕਰਣ ਦੀ ਪ੍ਰੇਰਨਾ ਦਾ ਇਕ ਤਕੜਾ ਸੋਮਾ ਟੋਲਾ ਹੈ ਤੇ ਟੋਲੇ ਦੀ ਹੀ ਪ੍ਰੇਰਨਾ ਦੁਆਰਾ ਵੱਡੇ-ਵੱਡੇ ਮਾਨਸਿਕ ਜਾਲ ਬਣਦੇ ਹਨ ਜਿਨ੍ਹਾਂ ਦੁਆਰਾ ਮਨੁੱਖ ਦੀਆਂ ਰਾਵਾਂ ਤੇ ਕਰਤੂਤਾਂ ਬਣਦੀਆਂ ਹਨ।

*ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ॥*

(ਗੋਂਡ ਮ: ੪, ਪੰਨਾ ੮੬੧)

*ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ॥* (ਸਲੋਕ ਮ: ੩ ਵਾਰ ਵਡਹੰਸ ਮ: ੪, ਪੰਨਾ ੫੮੬)

*ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥*
*ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥*
*ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥* (ਸਲੋਕ ਮ: ੨ ਵਾਰ ਮਾਝ, ਪੰਨਾ ੧੪੬)

ਸਤਿਸੰਗ ਕਰਨ ਨਾਲ ਮਨੁੱਖ ਮਾਇਆ ਦੇ ਅਸਰ ਤੋਂ ਪਾਰ ਹੁੰਦਾ ਹੈ।

*ਏ ਸਾਜਨ ਕਛੁ ਕਹਹੁ ਉਪਾਇਆ॥ ਜਾ ਤੇ ਤਰਉ ਬਿਖਮ ਇਹ ਮਾਇਆ॥*
*ਕਰਿ ਕਿਰਪਾ ਸਤਸੰਗਿ ਮਿਲਾਏ॥ ਨਾਨਕ ਤਾ ਕੈ ਨਿਕਟਿ ਨ ਮਾਏ॥੭॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੧)

*ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ॥* (ਗੂਜਰੀ ਮ: ੫, ਪੰਨਾ ੪੯੫)

*ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ॥*
*ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ॥੧॥* (ਗੂਜਰੀ ਮ: ੫, ਪੰਨਾ ੫੦੦)

ਸਤਿਸੰਗਤ ਜਿਸ ਦੇ ਇਹ ਗੁਣ ਹਨ ਉਹਦੇ ਲੱਛਣ ਕੀ ਹਨ? ਕਈ ਭੋਲੇ ਸਿੱਖ ਟਪਲਾ ਖਾ ਜਾਂਦੇ ਹਨ। ਨਾਮ-ਧਰੀਕ ਸਾਧ ਬਥੇਰੇ ਫਿਰਦੇ ਹਨ। ਉਨ੍ਹਾਂ ਨਾਲ ਹੀ ਘੜੀ ਦੋ ਗਿਆਨ ਚਰਚਾ ਕਰਕੇ ਜਾਂ ਸੁਣ ਕੇ ਸਮਝ ਲੈਂਦੇ ਹਨ ਕਿ ਅਸੀਂ ਸਤਿਸੰਗ ਕਰ ਲਿਆ ਹੈ। ਪਹਿਲੀ ਨਿਸ਼ਾਨੀ ਸਤਿਸੰਗ ਦੀ ਇਹ ਹੈ ਕਿ ਉਥੇ ਸਤਿਗੁਰੂ ਆਪ ਹੋਣ। ਭਾਵ ਇਹ, ਜਿਥੇ ਸਤਿਗੁਰੂ ਦੇ ਸ਼ਬਦ ਦੀ ਵਿਚਾਰ ਹੈ ਉਹ ਸਤਿਸੰਗ ਹੈ।

*ਸਤਿਗੁਰ ਬਾਝਹੁ ਸੰਗਤਿ ਨ ਹੋਈ॥ ਬਿਨੁ ਸਬਦੇ ਪਾਰੁ ਨ ਪਾਏ ਕੋਈ॥*
*ਸਹਜੇ ਗੁਣ ਰਵਹਿ ਦਿਨੁ ਰਾਤੀ ਜੋਤੀ ਜੋਤਿ ਮਿਲਾਇਆ॥੧੨॥*

(ਮਾਰੂ ਮ: ੩ ਸੋਲਹੇ, ਪੰਨਾ ੧੦੬੮)

*ਸਤਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ॥*
*ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹ ਪਗ ਜਨ ਕੇ॥੨॥*

(ਰਾਗ ਸੂਹੀ ਮ: ੪, ਪੰਨਾ ੭੩੧)

ਜਿਥੇ ਸਤਿਗੁਰੂ ਦੇ ਸ਼ਬਦ ਦੀ ਵਿਚਾਰ ਹੋਵੇਗੀ ਉਥੇ ਦੋ ਹੀ ਗੱਲਾਂ ਹੋ ਸਕਦੀਆਂ ਹਨ, ਨਾਮ ਤੇ ਕੀਰਤਨ। ਇਸ ਲਈ ਸਤਿਸੰਗਤ ਦੇ ਵੱਡੇ ਲੱਛਣ ਇਹੋ ਦੱਸੇ ਗਏ ਹਨ।

*ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥*
*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥੫॥*

(ਸਿਰੀਰਾਗੁ ਮ: ੧, ਪੰਨਾ ੭੨)

*ਕਰਮੁ ਹੋਵੈ ਸਤਸੰਗਿ ਮਿਲਾਏ॥ ਹਰਿ ਗੁਣ ਗਾਵੈ ਬੈਸਿ ਸੁ ਥਾਏ॥੧॥੩॥੨੨॥*

(ਗਉੜੀ ਗੁਆਰੇਰੀ ਮ: ੩, ਪੰਨਾ ੧੫੮)

*ਤਿਤੁ ਜਾਇ ਬਹਹੁ ਸਤਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ॥*
*ਸਹਜੇ ਹੀ ਹਰਿ ਨਾਮੁ ਲੇਹੁ ਹਰਿ ਤਤੁ ਨ ਖੋਈਐ॥*
*ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ ਹਰਿ ਦਰਗਹ ਢੋਈਐ॥*

(ਵਾਰ ਵਡਹੰਸ ਮ: ੩, ਪੰਨਾ ੫੮੭)

*ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ॥੭॥*

(ਰਾਮਕਲੀ ਮ: ੩ ਅਸਟਪਦੀਆ, ਪੰਨਾ ੯੦੯)

*ਸਤਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ ਕੀਰਤਿ ਹਰਿ ਸੁਨਣੇ॥*

(ਭੈਰਉ ਮ: ੪, ਪੰਨਾ ੧੧੩੫)

*ਕਿਤੁ ਬਿਧਿ ਕਿਉ ਪਾਈਐ ਪ੍ਰਭੁ ਅਪੁਨਾ ਮੋ ਕਉ ਕਰਹੁ ਉਪਦੇਸੁ ਹਰਿ ਦਾਨ॥੨॥*
*ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ॥*
*ਵਡੈ ਭਾਗਿ ਸਤਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ॥੩॥*

(ਪ੍ਰਭਾਤੀ ਮ: ੪, ਪੰਨਾ ੧੩੩੫)

ਸਤਿਸੰਗਤ ਵਿਚ ਜਾਣ ਨਾਲ ਗੁਰ-ਉਪਦੇਸ਼ ਦਾ ਪਤਾ ਲੱਗਦਾ ਹੈ ਤੇ ਨਾਮ ਦੇ ਜਾਪ ਤੇ ਕੀਰਤਨ ਦੀ ਆਦਤ ਪੈਂਦੀ ਹੈ। ਪਰ ਜਿਹੜੇ ਸਿੱਖ ਨਾਮ ਰਸ ਵਿਚ ਮਗਨ ਹਨ ਉਨ੍ਹਾਂ ਦੇ ਸੰਗ ਦੀ ਵੀ ਅਤੀ ਲੋੜ ਹੈ। ਜਦੋਂ ਸੱਚ ਅਮਲਾਂ ਦੀ ਰਾਹੀਂ ਵਿੱਦਮਾਨ ਹੁੰਦਾ ਹੈ ਤਾਂ ਉਹਦਾ ਵਧੀਕ ਅਸਰ ਪੈਂਦਾ ਹੈ। ਕਈ ਵੀਰ ਇਸ ਨੂੰ ਮਨੁੱਖ ਪੂਜਾ ਕਹਿ ਕੇ ਸਿਰ ਫੇਰਨਗੇ, ਪਰ ਇਹ ਉਨ੍ਹਾਂ ਦੀ ਭੁੱਲ ਹੈ। ਪੂਜਾ ਦਾ ਭਾਵ ਆਪਣੇ ਪੂਜ ਨਾਲ ਇਕ ਰੂਪ ਹੋਣਾ ਹੈ। ਮਨੁੱਖ ਜੂਨ ਲਈ ਆਪਣੇ ਤੋਂ ਹੇਠਲੀਆਂ ਜੂਨਾਂ ਦੀ ਪੂਜਾ ਤਾਂ ਵਰਜਿਤ ਹੈ। ਕਿਉਂਕਿ ਮੁੜ ਉੱਥੇ ਤਾਂ ਅਸੀਂ ਜਾਣਾ ਨਹੀਂ, ਪਰ ਉਨ੍ਹਾਂ ਮਨੁੱਖਾਂ ਦੀ ਇੱਜ਼ਤ ਜੋ ਜੀਵਨ ਦੇ ਆਦਰਸ਼ ਨੂੰ ਪ੍ਰਾਪਤ ਕਰ ਚੁਕੇ ਹਨ ਨਿੰਦਤ ਨਹੀਂ। ਕਿਸੇ ਮਨੁੱਖ ਦਾ ਆਦਰ ਕਰਨ ਵੇਲੇ ਅਸੀਂ ਗੁਣਾਂ ਦਾ ਆਦਰ ਕਰਦੇ ਹਾਂ। ਗੁਰਮੁਖ ਦੀ ਦੇਹ ਤਾਂ ਆਮ ਮਨੁੱਖਾਂ ਵਰਗੀ ਹੈ ਪਰ ਉਹਦਾ ਆਚਰਨ ਵੱਖਰਾ ਹੈ ਤੇ ਉਹਦੇ ਅੱਗੇ ਸਿਰ ਨਾ ਝੁਕਾਈਏ ਤਾਂ ਅਸਾਂ ਕਦੀ ਉਧਰ ਪ੍ਰੇਰਿਆ ਹੀ ਨਹੀਂ ਜਾਣਾ। ਗੁਰਮਤਿ ਵਿਚ ਸੰਤ ਸੇਵਾ ਪਰਮ ਧਰਮ ਹੈ।

*ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ॥*
*ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ॥੧॥*
*ਹਮ ਸੰਤਨ ਸਿਉ ਬਣਿ ਆਈ॥ ਪੂਰਬਿ ਲਿਖਿਆ ਪਾਈ॥*
*ਇਹੁ ਮਨੁ ਤੇਰਾ ਭਾਈ॥ ਰਹਾਉ॥*

(ਸੋਰਠਿ ਮ: ੫ ਚਉਪਦੇ, ਪੰਨਾ ੬੧੪)

ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ॥
ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ॥੧॥ (ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੨)

ਖੋਜਤ ਖੋਜਤ ਸੁਨੀ ਇਹ ਸੋਇ॥ ਸਾਧਸੰਗਤਿ ਬਿਨੁ ਤਰਿਓ ਨ ਕੋਇ॥

(ਆਸਾ ਮ: ੫, ਪੰਨਾ ੩੭੩)

ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥੧॥
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ॥੧॥ ਰਹਾਉ॥
ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ॥
ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ॥੨॥
ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ॥
ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ॥੩॥
ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ॥
ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰ ਸਰੀਤਾ॥੪॥੭॥੩੭॥

(ਬਿਲਾਵਲੁ ਮ: ੫, ਪੰਨਾ ੮੦੯)

ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ॥
ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਤ॥੧॥
ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ॥
ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ॥੧॥ ਰਹਾਉ॥
ਪੰਚ ਚੋਰ ਆਗੈ ਭਗੇ ਜਬ ਸਾਧਸੰਗੇਤ॥
ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ॥੨॥
ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ॥
ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ॥੩॥
ਗੁਣ ਗਭੀਰ ਗੁਨ ਨਾਇਕਾ ਗੁਣ ਕਹੀਅਹਿ ਕੇਤ॥
ਨਾਨਕ ਪਾਇਆ ਸਾਧਸੰਗਿ ਹਰਿ ਹਰਿ ਅੰਮ੍ਰਿਤ॥੪॥੯॥੩੯॥

(ਬਿਲਾਵਲੁ ਮ: ੫, ਪੰਨਾ ੮੧੦)

ਮਨ ਨੂੰ ਵੱਸ ਕਰਨ ਦੇ ਹੋਰ ਜਿਤਨੇ ਉਪਾਵ ਹਨ ਸਭ ਵਿਚੋਂ ਉੱਤਮ ਸਾਧ ਸੰਗ ਹੈ।

ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ॥
ਅਮਰ ਪਿੰਡ ਭਏ ਸਾਧੂ ਸੰਗਿ ਜਨਮ ਮਰਣ ਦੋਊ ਮਿਟਿ ਗਈਆ॥੧॥
ਮੇਰੇ ਮਨ ਸਾਧਸੰਗਤਿ ਮਿਲਿ ਰਹੀਆ॥
ਕ੍ਰਿਪਾ ਕਰਹੁ ਮਧੁਸੂਦਨ ਮਾਧਉ ਮੈ ਖਿਨੁ ਖਿਨੁ ਸਾਧੂ ਚਰਣ ਪਖਈਆ॥੧॥ ਰਹਾਉ॥

ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥
ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ॥ ੨॥
ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ॥
ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ॥ ੩॥
ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹਦਿਸ ਚਲਿ ਚਲਿ ਗਵਨੁ ਕਰਈਆ॥
ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ ਮਿਲਿ ਸੰਗਿ ਸਾਧ ਦਇਆ ਘਰੁ ਲਹੀਆ॥ ੪॥
ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ॥
ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ
ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ॥ ੫॥
ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ॥
ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ॥ ੬॥
ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉ ਜਾਤਿ ਰਵਿਦਾਸੁ ਚਮਿਆਰੁ ਚਮਈਆ॥
ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥ ੭॥
ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤਿ ਵਛਲੁ ਅੰਗੀਕਾਰੁ ਕਰਈਆ॥
ਨਾਨਕ ਸਰਣਿ ਪਰੇ ਜਗਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ॥ ੮॥ ੪॥ ੭॥

(ਬਿਲਾਵਲ ਮ: ੪ ਅਸਟਪਦੀਆ, ਪੰਨਾ ੮੩੫)

ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ॥
ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ॥ ੧॥

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੬੦)

ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥
..... ..... ..... ..... ..... ..... .....
ਜੇ ਕੋ ਜਨਮ ਮਰਣ ਤੇ ਡਰੈ॥ ਸਾਧ ਜਨਾ ਕੀ ਸਰਨੀ ਪਰੈ॥

(ਗਉੜੀ ਸੁਖਮਨੀ ਮ: ੫, ਪੰਨਾ ੨੬੬)

ਸਾਧ ਕੈ ਸੰਗਿ ਮੁਖ ਊਜਲ ਹੋਤ॥ ਸਾਧਸੰਗਿ ਮਲੁ ਸਗਲੀ ਖੋਤ॥
ਸਾਧ ਕੈ ਸੰਗਿ ਮਿਟੈ ਅਭਿਮਾਨੁ॥ ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ॥
ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ॥ ਸਾਧਸੰਗਿ ਸਭੁ ਹੋਤ ਨਿਬੇਰਾ॥
ਸਾਧ ਕੈ ਸੰਗਿ ਪਾਏ ਨਾਮ ਰਤਨੁ॥ ਸਾਧ ਕੈ ਸੰਗਿ ਏਕ ਊਪਰਿ ਜਤਨੁ॥
ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ॥
ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ॥ ੧॥ (ਗਉੜੀ ਸੁਖਮਨੀ ਮ: ੫, ਪੰਨਾ ੨੭੧)

ਚਰਨ ਸਾਧ ਕੇ ਧੋਇ ਧੋਇ ਪੀਉ॥ ਅਰਪਿ ਸਾਧ ਕਉ ਅਪਨਾ ਜੀਉ॥
ਸਾਧ ਕੀ ਧੂਰਿ ਕਰਹੁ ਇਸਨਾਨੁ॥ ਸਾਧ ਊਪਰਿ ਜਾਈਐ ਕੁਰਬਾਨੁ॥

*ਸਾਧ ਸੇਵਾ ਵਡਭਾਗੀ ਪਾਈਐ॥ ਸਾਧਸੰਗਿ ਹਰਿ ਕੀਰਤਨੁ ਗਾਈਐ॥*
*ਅਨਿਕ ਬਿਘਨ ਤੇ ਸਾਧੂ ਰਾਖੈ॥ ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ॥*
*ਓਟ ਗਹੀ ਸੰਤਹ ਦਰਿ ਆਇਆ॥ ਸਰਬ ਸੂਖ ਨਾਨਕ ਤਿਹ ਪਾਇਆ॥ ੬॥*

(ਗਉੜੀ ਸੁਖਮਨੀ ਮ: ੫, ਪੰਨਾ ੨੮੩)

ਸੰਤ ਗੋਬਿੰਦ ਦਾ ਰੂਪ ਹਨ। ਉਨ੍ਹਾਂ ਦਾ ਦਰਸ਼ਨ ਸਫਲ ਹੈ। ਉਨ੍ਹਾਂ ਦੀ ਸੰਗਤ ਨਾਲ ਨਾਮ ਦ੍ਰਿੜ੍ਹ ਹੁੰਦਾ ਹੈ।

*ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥*
*ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥ ੮॥*

(ਮਾਰੂ ਮ: ੫ ਸੋਲਹੇ, ਪੰਨਾ ੧੦੭੬)

*ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥* (ਡੁਨਹੇ ਮ: ੫, ਪੰਨਾ ੧੩੬੨)

*ਸੁਣਿ ਸਾਜਨ ਇਉ ਦੁਤਰੁ ਤਰੀਐ॥ ਮਿਲਿ ਸਾਧੂ ਹਰਿ ਨਾਮੁ ਉਚਰੀਐ॥ ੧॥ ਰਹਾਉ॥*

(ਸੂਹੀ ਮ: ੫, ਪੰਨਾ ੭੪੧)

ਸੰਤਾਂ ਦੀ ਸੇਵਾ ਸੁਖਦਾਈ ਹੈ।

*ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ॥*
*ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ॥ ੧॥ ਰਹਾਉ॥*
*ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ॥*
*ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ॥ ੧॥*
*ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ॥*
*ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ॥ ੨॥*
*ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ॥*
*ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ॥ ੩॥*
*ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ॥*
*ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ॥ ੪॥ ੨॥ ੪੨॥*

(ਸੂਹੀ ਮ: ੫, ਪੰਨਾ ੭੪੫)

*ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ॥*
*ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ॥ ੧॥*
*ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ॥*
*ਮਾਇਆਧਾਰੀ ਛਤ੍ਰਪਤਿ ਤਿਨ੍ ਛੋਡਉ ਤਿਆਗਿ॥ ੧॥ ਰਹਾਉ॥*
*ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥*
*ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੁ ਸਮਾਨ॥ ੨॥*

*ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥*
*ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥੩॥*
*ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ॥*
*ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ॥੪॥* (ਬਿਲਾਵਲੁ ਮ: ੫, ਪੰਨਾ ੮੧੧)

ਸਤਿਗੁਰ ਅਰਦਾਸ ਕਰਦੇ ਹਨ ਕਿ ਹੇ ਨਿਰੰਕਾਰ!

*ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ॥* (ਸਲੋਕ ਮ: ੫ ਵਾਰ ਮਲਾਰ, ਪੰਨਾ ੯੬੧)

ਜਿਨ੍ਹਾਂ ਸੰਤਾਂ, ਸਾਧਾਂ, ਗੁਰਮੁਖਾਂ ਦੀ ਸੰਗਤ ਦੀ ਇਤਨੀ ਉਸਤਤ ਕੀਤੀ ਗਈ ਹੈ ਤੇ ਜਿਨ੍ਹਾਂ ਦੀ ਸੇਵਾ ਅਮੋਲਕ ਦਾਤ ਦੱਸੀ ਗਈ ਹੈ ਉਹ ਕੌਣ ਹਨ। ਉਹ ਗੁਰੂ ਦੇ ਸਿੱਖ ਹਨ ਜੋ ਨਾਮ ਤੇ ਕੀਰਤਨ ਵਿਚ ਮਗਨ ਹਨ।

*ਰੈਣਿ ਦਿਨਸੁ ਰਹੈ ਇਕ ਰੰਗਾ॥ ਪ੍ਰਭ ਕਉ ਜਾਣੈ ਸਦ ਹੀ ਸੰਗਾ॥*
*ਠਾਕੁਰ ਨਾਮੁ ਕੀਓ ਉਨਿ ਵਰਤਨਿ॥ ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ॥੧॥*
*ਹਰਿ ਸੰਗਿ ਰਾਤੇ ਮਨ ਤਨ ਹਰੇ॥ ਗੁਰ ਪੂਰੇ ਕੀ ਸਰਨੀ ਪਰੇ॥੧॥ ਰਹਾਉ॥*
*ਚਰਣ ਕਮਲ ਆਤਮ ਆਧਾਰ॥ ਏਕੁ ਨਿਹਾਰਹਿ ਆਗਿਆਕਾਰ॥*
*ਏਕੋ ਬਨਜੁ ਏਕੋ ਬਿਉਹਾਰੀ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ॥੨॥*
*ਹਰਖ ਸੋਗ ਦੁਹਹੂੰ ਤੇ ਮੁਕਤੇ॥ ਸਦਾ ਅਲਿਪਤੁ ਜੋਗ ਅਰੁ ਜੁਗਤੇ॥*
*ਦੀਸਹਿ ਸਭ ਮਹਿ ਸਭ ਤੇ ਰਹਤੇ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥੩॥*
*ਸੰਤਨ ਕੀ ਮਹਿਮਾ ਕਵਨ ਵਖਾਨਉ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ॥*
*ਪਾਰਬ੍ਰਹਮ ਮੋਹਿ ਕਿਰਪਾ ਕੀਜੈ॥ ਧੂਰਿ ਸੰਤਨ ਕੀ ਨਾਨਕ ਦੀਜੈ॥੪॥੧੭॥੮੬॥*
(ਗਉੜੀ ਗੁਆਰੇਰੀ ਮ: ੫, ਪੰਨਾ ੧੮੧)

*ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ॥ ਸਦਾ ਸਦਾ ਬਸੈ ਹਰਿ ਸੰਗਿ॥*
*ਸਹਜ ਸੁਭਾਇ ਹੋਵੈ ਸੋ ਹੋਇ॥ ਕਰਣੈਹਾਰੁ ਪਛਾਣੈ ਸੋਇ॥*
*ਪ੍ਰਭ ਕਾ ਕੀਆ ਜਨ ਮੀਠ ਲਗਾਨਾ॥ ਜੈਸਾ ਸਾ ਤੈਸਾ ਦ੍ਰਿਸਟਾਨਾ॥*
*ਜਿਸ ਤੇ ਉਪਜੇ ਤਿਸੁ ਮਾਹਿ ਸਮਾਏ॥*
*ਓਇ ਸੁਖ ਨਿਧਾਨ ਉਨਹੂ ਬਨਿ ਆਏ॥*
*ਆਪਸ ਕਉ ਆਪਿ ਦੀਨੋ ਮਾਨੁ॥*
*ਨਾਨਕ ਪ੍ਰਭ ਜਨੁ ਏਕੋ ਜਾਨੁ॥੮॥੧੪॥* (ਗਉੜੀ ਸੁਖਮਨੀ ਮ: ੫, ਪੰਨਾ ੨੮੨)

*ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥੧॥* (ਵਾਰ ਗਉੜੀ ਮ: ੫, ਪੰਨਾ ੩੧੯)

*ਆਠ ਪਹਰ ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ ਮੀਠਾ ਮਾਨੈ॥*
*ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ ਸਭ ਕੀ ਪਗ ਛਾਰੁ॥੧॥*

ਸੰਤ ਰਹਤ ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ ਕਥਨੁ ਨ ਜਾਈ॥ ੧॥ ਰਹਾਉ॥
ਵਰਤਣਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥ ੨॥
ਕੋਟਿ ਕੋਟਿ ਅਘ ਕਾਟਨਹਾਰਾ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥
ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥ ੩॥
ਤਾ ਕਾ ਸੰਗੁ ਬਾਛਹਿ ਸੁਰਦੇਵ॥ ਅਮੋਘ ਦਰਸੁ ਸਫਲ ਜਾ ਕੀ ਸੇਵ॥
ਕਰ ਜੋੜਿ ਨਾਨਕੁ ਕਰੇ ਅਰਦਾਸਿ॥
ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥ ੪॥ ੩੭॥ ੮੮॥ (ਆਸਾ ਮ: ੫, ਪੰਨਾ ੩੯੨)

ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ॥
ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ॥ ੧॥ ਰਹਾਉ॥
(ਬਿਲਾਵਲ ਮ: ੫, ਪੰਨਾ ੮੨੦)

ਸੋਈ ਸੰਤੁ ਜਿ ਭਾਵੈ ਰਾਮ॥ ਸੰਤ ਗੋਬਿੰਦ ਕੈ ਏਕੈ ਕਾਮ॥ ੧॥ ਰਹਾਉ॥
(ਗੋਂਡ ਮ: ੫, ਪੰਨਾ ੮੬੭)

[੩]ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ॥
ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ॥ ੧॥
ਮਨ ਮੇਰੇ ਰਾਮ ਰਉ ਨਿਤ ਨੀਤਿ॥
ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ॥ ੧॥ ਰਹਾਉ॥
[੪]ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ॥
ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ॥ ੨॥
[੫]ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ॥
ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤ॥ ੩॥
[੬]ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ॥
ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ॥ ੪॥
[੭]ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ॥
ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ॥ ੫॥
[੮]ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ॥

---

੩. ਸਸਤ੍ਰਿ ਤੀਖਣਿ= ਤੇਜ਼ ਹਥਿਆਰ ਦੁਆਰਾ, ਤੇਜ਼ ਹਥਿਆਰ ਨਾਲ ਰੁਖਾਂ ਨੂੰ ਕੱਟ ਸੁਟਿਆ।
੪. ਇਨ੍ਹਾਂ ਦੋਹਾਂ ਤੁਕਾਂ ਵਿਚ ਬੇੜੀ ਦੀ ਮਿਸਾਲ ਲੀਤੀ ਹੈ।
੫. ਧਰਤੀ।
੬. ਅਕਾਸ਼।
੭. ਸੂਰਜ।
੮. ਪਵਨ।

ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ॥ ੬॥
[੯]ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ॥
ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ॥ ੭॥
ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ॥
ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ॥ ੮॥ ੩॥

(ਮਾਰੂ ਮ: ੫ ਅਸਟਪਦੀਆ, ਪੰਨਾ ੧੦੧੭)

ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ॥
ਜਮਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ॥
ਭਵ ਸਾਗਰੁ ਸੰਸਾਰੁ ਬਿਖੁ ਸੋ ਪਾਰਿ ਉਤਰੀਐ॥ (ਵਾਰ ਗਉੜੀ ਮ: ੫, ਪੰਨਾ ੩੨੦)

ਮਨਿ ਤਨਿ ਰਾਮ ਕੋ ਬਿਉਹਾਰੁ॥
ਪ੍ਰੇਮ ਭਗਤਿ ਗੁਨ ਗਾਵਨ ਗੀਧੇ ਪੋਹਤ ਨਹ ਸੰਸਾਰੁ॥ ੧॥ ਰਹਾਉ॥
ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ॥
ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ॥ ੧॥

(ਸਾਰਗ ਮ: ੫, ਪੰਨਾ ੧੨੨੨)

ਸੈਨਾ ਸਾਧ ਸਮੂਹ ਸੂਰ ਅਜਿਤੰ [੧੦]ਸੰਨਾਹੰ ਤਨਿ ਨਿੰਮ੍ਰਤਾਹ॥
[੧੧]ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ [੧੨]ਚਰਮਣਹ॥
ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ॥
ਬਿਚਰਤੇ ਨਿਰਭਯੰ ਸਤ੍ਰੁ ਸੈਨਾ ਧਾਯੰਤੇ ਗੋੁਪਾਲ ਕੀਰਤਨਹ॥
ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸੵੰ ਕਰੋਤਿ ਪੰਚ [੧੩]ਤਸਕਰਹ॥ ੨੯॥

(ਸਹਸਕ੍ਰਿਤੀ ਸਲੋਕ ਮ: ੫, ਪੰਨਾ ੧੩੫੬)

ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥
ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ॥ ੩੯॥

(ਸਹਸਕ੍ਰਿਤੀ ਸਲੋਕ ਮ: ੫, ਪੰਨਾ ੧੩੫੭)

ਮੰਤ੍ਰੰ ਰਾਮ ਰਾਮ ਨਾਮੰ ਧੵਾਨੰ ਸਰਬਤ੍ਰ ਪੂਰਨਹ॥
ਗੵਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ [੧੪]ਬਿਵਰਜਿਤਹ॥

---

੯. ਅਗਨੀ।
੧੦. ਸੰਨਾਹੰ-ਸੰਜੋਅ।
੧੧. ਆਵਧਹ-ਹਥਿਆਰ।
੧੨. ਚਰਮਣਹ-ਢਾਲ।
੧੩. ਤਸਕਰਹ- ਚੋਰਾਂ ਨੂੰ।
੧੪. ਬਿਵਰਜਿਤਹ-ਰਹਿਤ।

ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਰਿਾਗਿ ਸਗਲ ਰੇਣੁਕਹ॥
ਖਟ ਲਖੵਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥ ੪੦॥

(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੭)

ਗੁਰਮੁਖਾਂ ਦੀ ਰਹਿਤ ਕੀ ਹੈ?

ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ॥ ਗੁਰਮਤੀ ਆਪੁ ਗਵਾਇ ਸਚੁ ਪਛਾਣਿਆ॥
ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ॥
ਸਚਾ ਸਬਦੁ ਵੀਚਾਰਿ ਸਚਿ ਸਮਾਣਿਆ॥ (ਵਾਰ ਮਾਂਝ ਮ: ੧, ਪੰਨਾ ੧੪੪)

ਬੋਲਹਿ ਸਾਚੁ ਮਿਥਿਆ ਨਹੀ ਰਾਈ॥ ਚਾਲਹਿ ਗੁਰਮੁਖਿ ਹੁਕਮਿ ਰਜਾਈ॥
ਰਹਹਿ ਅਤੀਤ ਸਚੇ ਸਰਣਾਈ॥ ੧॥ (ਗਉੜੀ ਗੁਆਰੇਰੀ ਮ: ੧, ਪੰਨਾ ੨੨੭)

ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ॥
ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ॥
ਤਹ ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ ਗਵਿਤਾ॥
ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ॥
ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ॥ ੯॥ (ਵਾਰ ਗੂਜਰੀ ਮ: ੩, ਪੰਨਾ ੫੧੨)

ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ॥
ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ ਹਰਿ ਕਾ ਨਾਮੁ ਮਨਿ ਭਾਇਆ॥
ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ ਗੁਰਮੁਖਿ ਹਰਿ ਸਹਜਿ ਰੰਗੁ ਲਾਇਆ॥
ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ ਤਿਮਰ ਅਗਿਆਨੁ ਅਧੇਰੁ ਚੁਕਾਇਆ॥
ਜਿਸ ਨੋ ਕਰਮੁ ਹੋਵੈ ਧੁਰਿ ਪੂਰਾ ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ॥ ੧॥

(ਸਲੋਕ ਮ: ੩ ਵਾਰ ਗੂਜਰੀ, ਪੰਨਾ ੫੧੨)

ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ॥ ਗੁਰਮੁਖਿ ਸਾਚੇ ਲਗੈ ਧਿਆਨੁ॥ ੧॥
ਗੁਰਮੁਖਿ ਮਨ ਮੇਰੇ ਨਾਮੁ ਸਮਾਲਿ॥ ਸਦਾ ਨਿਬਹੈ ਚਲੈ ਤੇਰੈ ਨਾਲਿ॥ ਰਹਾਉ॥
ਗੁਰਮੁਖਿ ਜਾਤਿ ਪਤਿ ਸਚੁ ਸੋਇ॥ ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ॥ ੨॥
ਗੁਰਮੁਖਿ ਜਿਸ ਨੋ ਆਪਿ ਕਰੇ ਸੋ ਹੋਇ॥ ਗੁਰਮੁਖਿ ਆਪਿ ਵਡਾਈ ਦੇਵੈ ਸੋਇ॥ ੩॥
ਗੁਰਮੁਖਿ ਸਬਦੁ ਸਚੁ ਕਰਣੀ ਸਾਰੁ॥ ਗੁਰਮੁਖਿ ਨਾਨਕ ਪਰਵਾਰੈ ਸਾਧਾਰੁ॥ ੪॥ ੬॥

(ਵਡਹੰਸੁ ਮ: ੩, ਪੰਨਾ ੫੬੦)

ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ॥
ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ॥

*ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ॥*
*ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥*
*ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ॥੧੪॥*

(ਵਾਰ ਸੋਰਠਿ ਮ: ੪, ਪੰਨਾ ੬੪੮)

*ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ॥*
*ਨਾਮੁ ਚਿਤਵੈ ਨਾਮੋ ਪੜੈ ਨਾਮਿ ਰਹੈ ਲਿਵ ਲਾਇ॥*

(ਸਲੋਕ ਮ: ੪ ਵਾਰ ਕਾਨੜਾ, ਪੰਨਾ ੧੩੧੭)

*ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ॥* (ਸੂਹੀ ਮ: ੩, ਪੰਨਾ ੭੬੮)

*ਗੁਰਮੁਖਿ ਸੰਸਾ ਮੂਲਿ ਨ ਹੋਵਈ ਚਿੰਤਾ ਵਿਚਹੁ ਜਾਇ॥*
*ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ॥*
*ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ॥੧॥*

(ਸਲੋਕ ਮ: ੩ ਵਾਰ ਬਿਲਾਵਲੁ ਮ: ੪, ਪੰਨਾ ੮੫੩)

*ਗੁਰਮੁਖਿ ਸਾਚੇ ਕਾ ਭਉ ਪਾਵੈ॥ ਗੁਰਮੁਖਿ ਬਾਣੀ ਅਘੜੁ [੧੫]ਘੜਾਵੈ॥*
*ਗੁਰਮੁਖਿ ਨਿਰਮਲ ਹਰਿ ਗੁਣ ਗਾਵੈ॥ ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ॥*
*ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ ਨਾਨਕ ਗੁਰਮੁਖਿ ਸਾਚਿ ਸਮਾਵੈ॥੨੭॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੧)

*ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ॥*
*ਗੁਰਮੁਖਿ ਸਚੁ ਕਮਾਵੈ ਕਰਣੀ॥*
*ਸਦ ਹੀ ਸਚੁ ਕਹੈ ਦਿਨੁ ਰਾਤੀ ਅਵਰਾ ਸਚੁ ਕਹਾਇਦਾ॥੫॥*

(ਮਾਰੂ ਮ: ੩ ਸੋਲਹੇ, ਪੰਨਾ ੧੦੫੮)

*ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ॥*
*ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ॥*
*ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ॥*
*ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ॥੪੪॥*

(ਸਲੋਕ ਮ: ੩ ਵਾਰਾਂ ਤੋਂ ਵਧੀਕ, ਪੰਨਾ ੧੪੧੮)

ਅਜੇਹੇ ਗੁਰਮੁਖਾਂ ਦੀ ਸੇਵਾ ਤੇ ਸੰਗਤ ਤੋਂ ਲਾਭ ਕਦੋਂ ਪ੍ਰਾਪਤ ਹੁੰਦਾ ਹੈ, ਜਦੋਂ ਮਨੁੱਖ ਮਨਮਤ ਤਿਆਗ ਕੇ ਸੰਗ ਕਰੇ।

---

੧੫. ਗੁਰਮੁਖ ਬਾਣੀ ਦੁਆਰਾ ਅਘੜ ਮਨ ਨੂੰ ਘੜਦੇ ਹਨ।

*ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ॥*
*ਨਿਕਟਿ ਬਸੰਤੋ ਬਾਂਸੋ ਨਾਨਕ ਅਹੰ ਬੁਧਿ ਨ ਬੋਹਤੇ॥੫॥* (ਗਾਥਾ ਮ: ੫, ਪੰਨਾ ੧੩੬੦)

ਗੁਰਮੁਖ ਸਾਧ ਤੇ ਸੰਤ ਹੁਣ ਸਿੱਖ ਨੂੰ ਲਾਉਂਦੇ ਕਿਹੜੇ ਪਾਸੇ ਹਨ? ਉਹ ਨਿਰਾ ਆਪਣੇ ਸਰੀਰ ਦੀ ਸੇਵਾ ਤੇ ਉਸ ਨੂੰ ਨਹੀਂ ਲਾ ਛੱਡਦੇ। ਉਹ ਉਸ ਨੂੰ ਉਸੇ ਬਾਣੀ ਤੇ ਨਾਮ ਵੱਲ ਲਾਉਂਦੇ ਹਨ ਜਿਸ ਵਿਚ ਲੱਗ ਕੇ ਆਪ ਉਨ੍ਹਾਂ ਇਹ ਪਦਵੀ ਪ੍ਰਾਪਤ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅੰਮ੍ਰਿਤ ਛਕਣ ਵੇਲੇ ਪੰਜਾਂ ਪਿਆਰਿਆਂ ਜਿਸ ਰਹਿਤ, ਬਾਣੀ ਤੇ ਨਾਮ ਦਾ ਉਪਦੇਸ਼ ਦਿੱਤਾ ਸੀ ਉਸ ਵਿਚ ਸਿੱਖ ਨੂੰ ਦ੍ਰਿੜ੍ਹ ਕਰਦੇ ਹਨ।

*ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥*
*ਊਹਾ ਜਪੀਐ ਕੇਵਲ ਨਾਮ॥ ਸਾਧੂ ਸੰਗਤਿ ਪਾਰਗਰਾਮ॥੩॥* (ਬਸੰਤ ਮ: ੫, ਪੰਨਾ ੧੧੮੨)

*ਸੰਤ ਮੰਡਲੁ ਤਹਾ ਕਾ ਨਾਉ॥*
*ਪਾਰਬ੍ਰਹਮ ਕੇਵਲ ਗੁਣ ਗਾਉ॥੧॥ ਰਹਾਉ॥* (ਭੈਰਉ ਮ: ੫, ਪੰਨਾ ੧੧੪੬)

*ਅਉਖਧੁ ਹਰਿ ਕਾ ਨਾਮੁ ਹੈ ਜਿਤੁ ਰੋਗੁ ਨ ਵਿਆਪੈ॥*
*ਸਾਧਸੰਗਿ ਮਨਿ ਤਨਿ ਹਿਤੈ ਫਿਰਿ ਦੂਖੁ ਨ ਜਾਪੈ॥੨॥* (ਬਿਲਾਵਲੁ ਮ: ੫, ਪੰਨਾ ੮੧੪)

*ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ॥*
*ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ ਬਿਖੈ ਜਲਨਿ ਬੁਝਾਵਉ॥੨॥*
*ਜਬ ਭਗਤਿ ਕਰਹਿ ਸੰਤ ਮੰਡਲੀ ਤਿਨ੍ ਮਿਲਿ ਹਰਿ ਗਾਵਉ॥*
*ਕਰਉ ਨਮਸਕਾਰ ਭਗਤ ਜਨ ਧੂਰਿ ਮੁਖਿ ਲਾਵਉ॥੩॥* (ਬਿਲਾਵਲੁ ਮ: ੫, ਪੰਨਾ ੮੧੩)

*ਸਾਧੂ ਸੰਗਿ ਭਜਹੁ ਗੁਪਾਲ॥*
*ਆਨ ਸੰਜਮ ਕਿਛੁ ਨ ਸੂਝੈ ਇਹ ਜਤਨ ਕਾਟਿ ਕਲਿ ਕਾਲ॥ ਰਹਾਉ॥*
(ਧਨਾਸਰੀ ਮ: ੫, ਪੰਨਾ ੬੭੫)

*ਨੀਹਿ ਜਿ ਵਿਧਾ ਮੰਨੁ ਪਛਾਣੂ ਵਿਰਲੋ ਥਿਓ॥*
*ਜੋੜਣਹਾਰਾ ਸੰਤੁ ਨਾਨਕ ਪਾਧਰੁ ਪਧਰੋ॥੨॥* (ਸਲੋਕ ਮ: ੫ ਵਾਰ ਗਉੜੀ, ਪੰਨਾ ੩੨੧)

*ਬਨੁ ਬਨੁ ਫਿਰਤੀ ਖੋਜਤੀ ਹਾਰੀ ਬਹੁ ਅਵਗਾਹਿ॥*
*ਨਾਨਕ ਭੇਟੇ ਸਾਧ ਜਬ ਹਰਿ ਪਾਇਆ ਮਨ ਮਾਹਿ॥੧॥* (ਆਸਾ ਮ: ੫, ਪੰਨਾ ੪੫੫)

*ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥*
*ਮਨ ਕੀ ਕਟੀਐ ਮੈਲੁ ਸਾਧ ਸੰਗਿ ਵੁਠਿਆ॥*
*ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ॥*
*ਬੰਧਨ ਖੋਲਨਿ੍ ਸੰਤ ਦੂਤ ਸਭਿ ਜਾਹਿ ਛਪਿ॥*
*ਤਿਸੁ ਸਿਉ ਲਾਇਨਿ੍ ਰੰਗੁ ਜਿਸ ਦੀ ਸਭ ਧਾਰੀਆ॥*

ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ॥
ਰੈਣਿ ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ॥
ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਾਈਐ॥ ੯॥ (ਵਾਰ ਗੂਜਰੀ ਮ: ੫, ਪੰਨਾ ੫੨੦)

ਪਤਿਤਾ ਪੁਨੀਤਾ ਹੋਹਿ ਤਿਨ੍ ਸੰਗਿ ਜਿਨ੍ ਬਿਧਾਤਾ ਪਾਇਆ॥
ਨਾਮ ਰਾਤੈ ਜੀਅ ਦਾਤੇ ਨਿਤ ਦੇਹਿ ਚੜਹਿ ਸਵਾਇਆ॥ (ਬਿਹਾਗੜਾ ਮ: ੫, ਪੰਨਾ ੫੪੩)

ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ॥
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ॥ ੨॥
ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥
ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥ ੩॥
ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ॥ ੪॥ ੮॥ ੧੯॥
(ਸੋਰਠਿ ਮ: ੫ ਚਉਪਦੇ, ਪੰਨਾ ੬੧੪)

ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ॥
ਮਿਟਿ ਗਈ ਚਿੰਤਾ ਸਿਮਰਿ ਅਨੰਤਾ ਸਾਗਰੁ ਤਰਿਆ ਭਾਈ॥ ੧॥
(ਸੋਰਠਿ ਮ: ੫, ਪੰਨਾ ੬੧੯)

ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ॥
ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ॥
(ਸੋਰਠਿ ਮ: ੫ ਅਸਟਪਦੀਆ, ਪੰਨਾ ੬੩੯)

ਜਨਮ ਜਨਮ ਕੇ ਲਾਗੇ ਬਿਖੁ [੧੬]ਮੋਰਚਾ ਲਗਿ ਸੰਗਤਿ ਸਾਧ ਸਵਾਰੀ॥
ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ॥ ੨॥
(ਧਨਾਸਰੀ ਮ: ੪, ਪੰਨਾ ੬੬੬)

ਸੰਤ ਕ੍ਰਿਪਾਲ ਦਇਆਲ ਦਮੋਦਰ ਕਾਮ ਕ੍ਰੋਧ ਬਿਖੁ ਜਾਰੇ॥
ਰਾਜੁ ਮਾਲੁ ਜੋਬਨੁ ਤਨੁ ਜੀਅਰਾ ਇਨ ਊਪਰਿ ਲੈ ਬਾਰੇ॥ ੧॥
ਮਨਿ ਤਨਿ ਰਾਮ ਨਾਮ ਹਿਤਕਾਰੇ॥
ਸੂਖ ਸਹਜ ਆਨੰਦ ਮੰਗਲ ਸਹਿਤ ਭਵ ਨਿਧਿ ਪਾਰਿ ਉਤਾਰੇ॥ ਰਹਾਉ॥
ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ॥
ਜਨ ਨਾਨਕ ਕੀ ਸਰਧਾ ਪੂਰਹੁ ਠਾਕੁਰ ਭਗਤ ਤੇਰਾ ਨਮਸਕਾਰੇ॥ ੨॥ ੯॥ ੪੦॥
(ਧਨਾਸਰੀ ਮ: ੫, ਪੰਨਾ ੬੮੦)

---

੧੬. ਮੋਰਚਾ=ਜੰਗਾਲ।

ਜਾ ਕੈ ਸੰਗਿ ਇਹੁ ਮਨੁ ਨਿਰਮਲੁ॥ ਜਾ ਕੈ ਸੰਗਿ ਹਰਿ ਹਰਿ ਸਿਮਰਨੁ॥
ਜਾ ਕੈ ਸੰਗਿ ਕਿਲਬਿਖ ਹੋਹਿ ਨਾਸ॥ ਜਾ ਕੈ ਸੰਗਿ ਰਿਦੈ ਪਰਗਾਸ॥ ੧॥
ਸੇ ਸੰਤਨ ਹਰਿ ਕੇ ਮੇਰੇ ਮੀਤ॥ ਕੇਵਲ ਨਾਮੁ ਗਾਈਐ ਜਾ ਕੈ ਨੀਤ॥ ੧॥ ਰਹਾਉ॥
ਜਾ ਕੈ ਮੰਤ੍ਰਿ ਹਰਿ ਹਰਿ ਮਨਿ ਵਸੈ॥ ਜਾ ਕੈ ਉਪਦੇਸਿ ਭਰਮੁ ਭਉ ਨਸੈ॥
ਜਾ ਕੈ ਕੀਰਤਿ ਨਿਰਮਲ ਸਾਰ॥ ਜਾ ਕੀ ਰੇਨੁ ਬਾਂਛੈ ਸੰਸਾਰ॥ ੨॥
ਕੋਟਿ ਪਤਿਤ ਜਾ ਕੈ ਸੰਗਿ ਉਧਾਰ॥ ਏਕੁ ਨਿਰੰਕਾਰੁ ਜਾ ਕੈ ਨਾਮ ਅਧਾਰ॥
ਸਰਬ ਜੀਆਂ ਕਾ ਜਾਨੈ ਭੇਉ॥ ਕ੍ਰਿਪਾ ਨਿਧਾਨ ਨਿਰੰਜਨ ਦੇਉ॥ ੩॥
ਪਾਰਬ੍ਰਹਮ ਜਬ ਭਏ ਕ੍ਰਿਪਾਲ॥ ਤਬ ਭੇਟੇ ਗੁਰ ਸਾਧ ਦਇਆਲ॥
ਦਿਨੁ ਰੈਣਿ ਨਾਨਕੁ ਨਾਮੁ ਧਿਆਏ॥ ਸੂਖ ਸਹਜ ਆਨੰਦ ਹਰਿ ਨਾਏ॥ ੪॥ ੪॥ ੬॥

(ਗੋਂਡ ਮ: ੫, ਪੰਨਾ ੮੬੩)

ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ॥
ਸੰਤਹ ਚਰਨ ਮਾਥਾ ਮੇਰੋ ਪਉਤ॥ ਅਨਿਕ ਬਾਰ ਸੰਤਹ ਡੰਡਉਤ॥
ਇਹੁ ਮਨੁ ਸੰਤਨ ਕੈ ਬਲਿਹਾਰੀ॥
ਜਾ ਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ॥ ੧॥ ਰਹਾਉ॥

(ਰਾਮਕਲੀ ਮ: ੫, ਪੰਨਾ ੮੮੯)

ਜੋ ਕਿਛੁ ਕਰੈ ਸੋਈ ਸੁਖੁ ਜਾਨਾ॥ ਮਨੁ ਅਸਮਝੁ ਸਾਧਸੰਗਿ ਪਤੀਆਨਾ॥
ਡੋਲਨ ਤੇ ਚੂਕਾ ਠਹਰਾਇਆ॥ ਸਤਿ ਮਾਹਿ ਲੇ ਸਤਿ ਸਮਾਇਆ॥ ੧॥
ਦੂਖੁ ਗਇਆ ਸਭੁ ਰੋਗੁ ਗਇਆ॥ ਪ੍ਰਭ ਕੀ ਆਗਿਆ ਮਨ ਮਹਿ ਮਾਨੀ
ਮਹਾ ਪੁਰਖ ਕਾ ਸੰਗੁ ਭਇਆ॥ ੧॥ ਰਹਾਉ॥
ਸਗਲ ਪਵਿਤ੍ਰ ਸਰਬ ਨਿਰਮਲਾ॥ ਜੋ ਵਰਤਾਏ ਸੋਈ ਭਲਾ॥
ਜਹ ਰਾਖੈ ਸੋਈ ਮੁਕਤਿ ਥਾਨੁ॥ ਜੋ ਜਪਾਏ ਸੋਈ ਨਾਮੁ॥ ੨॥

(ਰਾਮਕਲੀ ਮ: ੫, ਪੰਨਾ ੮੯੦)

ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ॥
ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ॥ ੧॥ (ਰਾਮਕਲੀ ਮ: ੫, ਪੰਨਾ ੯੨੯)

ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ॥

(ਕਾਨੜਾ ਮ: ੪ ਅਸਟਪਦੀਆ, ਪੰਨਾ ੧੩੦੯)

ਸਾਧ ਸੰਗਿ ਨਾਲ ਹਉਮੈ ਦਾ ਨਾਸ਼ ਹੁੰਦਾ ਹੈ। ਪਾਪ ਘਟਦੇ ਹਨ। ਮਾਇਆ ਦੇ ਹੱਲੇ ਅਸਰ ਨਹੀਂ ਕਰਦੇ ਤੇ ਦ੍ਵੈਤ ਮੁੱਕ ਜਾਂਦੀ ਹੈ।

ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ॥

(ਬਿਹਾਗੜਾ ਮ: ੫ ਛੰਤ, ਪੰਨਾ ੫੪੨)

*ਸਾਧਸੰਗਤਿ ਕੈ ਬਾਸਬੈ ਕਲਮਲ ਸਭਿ ਨਸਨਾ॥* (ਬਿਲਾਵਲੁ ਮ: ੫, ਪੰਨਾ ੮੧੧)

*ਚਾਰਿ ਬਰਨ ਚਉਹਾ ਕੇ [੧੭]ਮਰਦਨ ਖਟੁ ਦਰਸਨ ਕਰ ਤਲੀ ਰੇ॥*
*ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ॥ ੧॥*
*ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥*
*ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥ ੧॥ ਰਹਾਉ॥*
*ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ॥*
*ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ [੧੮]ਝਲੀ ਰੇ॥ ੨॥ ੩॥ ੧੩੨॥*

(ਆਸਾ ਮ: ੫, ਪੰਨਾ ੪੦੪)

*ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧ ਸੰਗਤਿ ਮੋਹਿ ਪਾਈ॥ ੧॥ ਰਹਾਉ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ ੧॥*
*ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ॥ ੨॥*
*ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥ ੩॥ ੮॥*

(ਕਾਨੜਾ ਮ: ੫, ਪੰਨਾ ੧੨੯੯)

ਸਾਡੇ ਦੇਸ਼ ਵਿਚ ਕਈ ਲੋਕ ਕਹਿ ਦਿਆ ਕਰਦੇ ਹਨ, ਮਹਾਰਾਜ ਭੇਖ ਨੂੰ ਨਮਸ਼ਕਾਰ ਹੈ, ਜੇ ਗਧੇ ਤੇ ਭਗਵੀਂ ਝੁਲ ਹੋਵੇ ਤਾਂ ਉਹਨੂੰ ਵੀ ਮੱਥਾ ਟੇਕ ਦਿਓ। ਪਰ ਉੱਪਰ ਲਿਖੀ ਵਿਚਾਰ ਤੋਂ ਗੁਰਸਿੱਖਾਂ ਨੂੰ ਸਪੱਸ਼ਟ ਹੋ ਗਿਆ ਹੋਵੇਗਾ ਕਿ ਗੁਰਮਤਿ ਐਹੋ ਜਿਹੇ ਖਿਆਲਾਂ ਦੀ ਪੁਸ਼ਟੀ ਨਹੀਂ ਕਰਦੀ। ਗੁਰਮਤਿ ਵਿਚ ਤਾਂ ਗੁਰਸਾਧ, ਗੁਰਸਿੱਖ, ਗੁਰਮੁਖ ਤੇ ਗੁਰ-ਸੰਤ ਦੀ ਉਪਮਾ ਹੈ, ਭਾਵ— ਜਿਸ ਨੇ ਗੁਰੂ-ਉਪਦੇਸ਼ ਗ੍ਰਹਿਣ ਕਰਕੇ ਨਾਮ ਨੂੰ ਹਿਰਦੇ ਵਿਚ ਵਸਾ ਲਿਆ ਹੈ, ਉਸ ਦੀ ਸੰਗਤ ਹੀ ਸਫਲ ਹੋਵੇਗੀ। ਨਹੀਂ ਤਾਂ ਯਤਨ ਨਿਹਫਲ ਜਾਏਗਾ।

*ਅਭਿਆਗਤੁ ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ॥*
*ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ॥*
*ਅਭੈ ਨਿਰੰਜਨੁ ਪਰਮ ਪਦੁ ਤਾ ਕਾ ਭੂਖਾ ਹੋਇ॥*
*ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ॥ ੧॥*
*ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ॥*
*ਉਦਰੈ ਕਾਰਣਿ ਆਪਣੇ ਬਹਲੇ ਭੇਖ ਕਰੇਨਿ॥*
*ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ॥*

---

੧੭. ਮਰਦਨ= ਮਲ ਦਿਤਾ ਹੈ।

੧੮. ਝਲੀ= ਸੰਘਣੇ ਜੰਗਲ। ਸੰਘਣੇ ਜੰਗਲਾਂ ਵਿਚ ਵੈਰੀ ਮਾਰ ਨਹੀਂ ਸਕਦਾ, ਇਕੁਰ ਸਤਿਸੰਗਤ ਵਿਚ ਪੰਚ ਦੂਤ ਮਾਰ ਨਹੀਂ ਸਕਦੇ।

ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ॥ ੨॥

(ਵਾਰ ਰਾਮਕਲੀ ਸਲੋਕ ਮ: ੩, ਪੰਨਾ ੯੪੯)

ਭੇਖੀਆਂ ਬਾਬਤ ਤਾਂ ਐਉਂ ਕਿਹਾ ਹੈ:-

ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥ ੧॥

ਬਾਬਾ ਐਸੀ ਰਵਤ ਰਵੈ ਸੰਨਿਆਸੀ॥
ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ॥ ੧॥ ਰਹਾਉ॥

ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ॥
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ॥
ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ॥
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ॥ ੨॥

ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ [੧੯]ਪੂਅਰ ਤਾਪੈ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ॥
ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ॥
ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ॥ ੩॥

ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ॥
ਅੰਤਹਿ ਬਾਹਰਿ ਏਕੁ ਨ ਜਾਣੈ ਸਚੁ ਕਹੇ ਤੇ [੨੦]ਛੋਹੈ॥
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ॥
ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ॥ ੪॥

ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ॥
ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ॥
ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ॥ ੫॥

ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥

---

੧੯. ਪੂਅਰ= ਧੂਣੀ।
੨੦. ਛੋਹੈ= ਗੁੱਸੈ ਹੁੰਦਾ ਹੈ।

ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥੬॥

ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ॥
ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ॥
ਬਕੈ ਨ ਬੋਲੈ ਖਿਮਾ ਧਨੁ ਸੰਗ੍ਹੈ ਤਾਮਸੁ ਨਾਮਿ ਜਲਾਏ॥
ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ॥੭॥

(ਮਾਰੂ ਮ: ੧, ਪੰਨਾ ੧੦੧੨)

ਇਸ ਲਈ ਹਰ ਇਕ ਭੇਖੀ ਦੀ ਸੰਗਤ ਦਾ ਲਾਭ ਨਹੀਂ। ਨਾਮ ਤੇ ਸਿਫਤ ਦੇ ਰਸੀਆਂ ਦੀ ਸੰਗਤ ਹੀ ਗੁਣਕਾਰੀ ਹੈ।

ਤਿਨ ਕੈ ਸੰਗਿ ਨਾਨਕ ਨਿਸਤਰੀਐ ਜਿਨ ਰਸਿ ਰਸਿ ਹਰਿ ਗੁਨ ਗਾਈ॥੨॥੩॥੭॥

(ਜੈਤਸਰੀ ਮ: ੫, ਪੰਨਾ ੭੦੧)

ਐਸੋ ਦਾਸੁ ਮਿਲੈ ਸੁਖੁ ਹੋਈ॥ ਦੁਖੁ ਵਿਸਰੈ ਪਾਵੈ ਸਚੁ ਸੋਈ॥੧॥
ਦਰਸਨੁ ਦੇਖਿ ਭਈ ਮਤਿ ਪੂਰੀ॥
ਅਠਿਸਠਿ ਮਜਨੁ ਚਰਨਹ ਧੂਰੀ॥੧॥ ਰਹਾਉ॥
ਨੇਤ੍ ਸੰਤੋਖੇ ਏਕ ਲਿਵ ਤਾਰਾ॥ ਜਿਹਵਾ ਸੂਚੀ ਹਰਿ ਰਸ ਸਾਰਾ॥੨॥
ਸਚੁ ਕਰਣੀ ਅਭ ਅੰਤਰਿ ਸੇਵਾ॥ ਮਨੁ ਤ੍ਰਿਪਤਾਸਿਆ ਅਲਖ ਅਭੇਵਾ॥੩॥
ਜਹ ਜਹ ਦੇਖਉ ਤਹ ਤਹ ਸਾਚਾ॥ ਬਿਨੁ ਬੂਝੇ ਝਗਰਤ ਜਗੁ ਕਾਚਾ॥੪॥
..... ..... ..... ..... ..... ..... .....
ਸਾਚੁ ਰਿਦੈ ਸਚੁ ਪ੍ਰੇਮ ਨਿਵਾਸ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸ॥੯॥੮॥

(ਗਉੜੀ ਗੁਆਰੇਰੀ ਮ: ੧, ਪੰਨਾ ੨੨੪)

ਮਨ ਮੇਰੇ ਤਿਨ ਕੀ ਓਟ ਲੇਹਿ॥ ਮਨੁ ਤਨੁ ਅਪਨਾ ਤਿਨ ਜਨ ਦੇਹਿ॥
ਜਿਨਿ ਜਨਿ ਅਪਨਾ ਪ੍ਰਭੂ ਪਛਾਤਾ॥ ਸੋ ਜਨੁ ਸਰਬ ਥੋਕ ਕਾ ਦਾਤਾ॥
ਤਿਸ ਕੀ ਸਰਨਿ ਸਰਬ ਸੁਖ ਪਾਵਹਿ॥ ਤਿਸ ਕੈ ਦਰਸਿ ਸਭ ਪਾਪ ਮਿਟਾਵਹਿ॥
ਅਵਰ ਸਿਆਨਪ ਸਗਲੀ ਛਾਡੁ॥ ਤਿਸੁ ਜਨ ਕੀ ਤੂ ਸੇਵਾ ਲਾਗੁ॥
ਆਵਨੁ ਜਾਨੁ ਨ ਹੋਵੀ ਤੇਰਾ॥ ਨਾਨਕ ਤਿਸੁ ਜਨ ਕੇ ਪੂਜਹੁ ਸਦ ਪੈਰਾ॥੮॥੧੭॥

(ਗਉੜੀ ਸੁਖਮਨੀ ਮ: ੫, ਪੰਨਾ ੨੮੬)

ਸਚਾ ਨਾਮੁ ਧਿਆਇ ਤੂ ਸਭੋ ਵਰਤੈ ਸਚੁ॥
ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ॥
ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ॥
ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ
ਵਿਣੁ ਮੰਨੇ ਕਚੁ ਨਿਕਚੁ॥੧॥ (ਵਾਰ ਰਾਮਕਲੀ ਮ: ੩, ਪੰਨਾ ੯੫੦)

*ਸਾਸ ਬਿਨਾ ਜਿਉ ਦੇਹੁਰੀ ਕਤ ਸੋਭਾ ਪਾਵੈ॥*
*ਦਰਸ ਬਿਹੂਨਾ ਸਾਧ ਜਨੁ ਖਿਨੁ ਟਿਕਣੁ ਨ ਆਵੈ॥*
*ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ ਚਰਨ ਕਮਲ ਮਨੁ ਬੇਧਿਆ॥*
*ਹਰਿ ਰਸਿਕ ਬੈਰਾਗੀ ਨਾਮਿ ਲਿਵ ਲਾਗੀ ਕਤਹੁ ਨ ਜਾਇ ਨਿਖੇਧਿਆ॥*

(ਕੇਦਾਰਾ ਛੰਤ ਮ: ੫, ਪੰਨਾ ੧੧੨੨)

ਸਤਿਸੰਗਤ ਤੇ ਸਾਧ ਸੰਗ ਦੁਆਰਾ ਨਾਮ ਦ੍ਰਿੜ੍ਹ ਹੁੰਦਾ ਹੈ। ਬਾਣੀ ਦੀ ਸਮਝ ਪੈਂਦੀ ਹੈ ਤੇ ਬਾਣੀ ਅਨੁਸਾਰ ਪੁਰਸ਼ ਆਪਣੇ ਜੀਵਨ ਨੂੰ ਘੜਦਾ ਹੈ। ਹੁਣ ਨਾਮ ਦਾ ਸਰੂਪ, ਨਾਮ ਕੀ ਹੈ, ਜਾਪ ਕੀ ਹੈ? ਇਤਿਆਦਿ ਪ੍ਰਸ਼ਨਾਂ ਉੱਪਰ ਵਿਚਾਰ ਕੀਤੀ ਜਾਂਦੀ ਹੈ।

❄ ❄ ❄

# ਨਾਮ

ਕਿਸੇ ਪੁਰਸ਼, ਥਾਂ ਜਾਂ ਵਸਤੂ ਨੂੰ ਜਿਸ ਸੰਗਿਆ ਨਾਲ ਅਸੀਂ ਪੁਕਾਰਦੇ ਹਾਂ ਉਸ ਨੂੰ 'ਨਾਉਂ' ਜਾਂ 'ਨਾਮ' ਕਹਿੰਦੇ ਹਾਂ। ਹਰ ਇਕ ਨਾਮ ਕਿਸੇ ਪਦਾਰਥ ਦਾ ਲਖਾਇਕ ਹੁੰਦਾ ਹੈ। ਜੇ ਕਿਸੇ ਸ੍ਰੋਤੇ ਨੇ ਕੋਈ ਵਸਤੂ ਵੇਖੀ ਨਾ ਹੋਵੇ ਤਾਂ ਉਸ ਵਸਤੂ ਦਾ ਕਲਪਿਤ ਨਾਮ ਦੱਸਣ ਨਾਲ ਉਸ ਨੂੰ ਉਸ ਵਸਤੂ ਦਾ ਗਿਆਨ ਨਹੀਂ ਹੁੰਦਾ। ਫਿਰ ਅਸੀਂ ਉਸ ਵਸਤੂ ਦੇ ਗੁਣ ਵਰਨਣ ਕਰਕੇ ਸ੍ਰੋਤੇ ਨੂੰ ਉਸ ਤੋਂ ਜਾਣੂ ਕਰਨ ਦਾ ਯਤਨ ਕਰਦੇ ਹਾਂ। ਸਤਿਗੁਰਾਂ ਆਪਣੀ ਬਾਣੀ ਵਿਚ ਨਿਰੰਕਾਰ ਦੀ ਹੋਂਦ ਨੂੰ ਲਖਾਣ ਲਈ ਕਈ ਨਾਮ, ਜਿਨ੍ਹਾਂ ਵਿਚੋਂ ਬਹੁਤੇ ਅੱਗੇ ਵੀ ਵਰਤੇ ਜਾਂਦੇ ਸਨ, ਇਸਤੇਮਾਲ ਕੀਤੇ ਹਨ। ਨਾਲ ਹੀ ਨਿਰੰਕਾਰ ਦੇ ਗੁਣ ਵੀ ਵਰਨਣ ਕੀਤੇ ਹਨ, ਤਾਂ ਜੁ ਨਿਰੇ ਕਲਪਿਤ ਨਾਮ ਤੋਂ ਜੇ ਕੋਈ ਭੁਲੇਖਾ ਕਿਸੇ ਦੇ ਮਨ ਵਿਚ ਰਹਿ ਗਿਆ ਹੋਵੇ ਤਾਂ ਉਹ ਦੂਰ ਹੋ ਜਾਵੇ।

ਪਰ ਨਾਮ ਪਦ ਗੁਰੂ-ਬਾਣੀ ਵਿਚ ਨਿਰਾ ਸੰਗਿਆ ਦੇ ਅਰਥ ਵਿਚ ਹੀ ਨਹੀਂ ਆਇਆ। ਹੇਠ ਲਿਖੇ ਗੁਰ-ਵਾਕਾਂ ਦੀ ਵਿਚਾਰ ਸਾਨੂੰ ਨਾਮ ਦਾ ਇਕ ਹੋਰ ਅਰਥ ਵੀ ਦਰਸਾਂਦੀ ਹੈ :-

*ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥*
*ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥ ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥*
*ਨਾਮ ਕੇ ਧਾਰੇ ਆਗਾਸ ਪਾਤਾਲ॥ ਨਾਮ ਕੇ ਧਾਰੇ ਸਗਲ ਆਕਾਰ॥*
*ਨਾਮ ਕੇ ਧਾਰੇ ਪੁਰੀਆ ਸਭ ਭਵਨ॥ ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ॥*
*ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥*
*ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥੫॥* (ਗਉੜੀ ਸੁਖਮਨੀ ਮ: ੫, ਪੰਨਾ ੨੮੪)

*ਨਾਮੁ ਨਿਰੰਜਨ ਅਲਖੁ ਹੈ ਕਿਉ ਲਿਖਿਆ ਜਾਈ॥*
*ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ॥*
*ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ॥*
*ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥*
*ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ॥੧੩॥* (ਵਾਰ ਸਾਰੰਗ ਮ: ੪, ਪੰਨਾ ੧੨੪੨)

*ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥* (ਜਪੁਜੀ ਸਾਹਿਬ)

*ਇਸੁ ਕਾਇਆ ਅੰਦਰਿ ਬਹੁਤੁ ਪਸਾਰਾ॥ ਨਾਮੁ ਨਿਰੰਜਨੁ ਅਤਿ ਅਗਮ ਅਪਾਰਾ॥*
*ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ॥ ੨॥* (ਮਾਝ ਮ: ੩, ਪੰਨਾ ੧੧੨)

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥*
(ਗਉੜੀ ਸੁਖਮਨੀ ਮ: ੫, ਪੰਨਾ ੨੯੩)

ਨਾਮ ਤੋਂ ਮੁਰਾਦ ਇਸ ਲਈ ਇਕ ਸਰਬ-ਵਿਆਪਕ ਸ਼ਕਤੀ ਹੈ ਜੋ ਹਰ ਥਾਂ ਭਰਪੂਰ ਹੋ ਕੇ ਘਟ-ਘਟ ਨੂੰ ਧਾਰ ਰਹੀ ਹੈ। ਇਨ੍ਹਾਂ ਸ਼ਬਦਾਂ ਵਿਚ ਨਾਮ ਤੋਂ ਭਾਵ ਨਿਰਾ ਨਿਰੰਕਾਰ ਦੀ ਕਿਸੇ ਸੰਗਿਆ ਤੋਂ ਨਹੀਂ। ਜੇ ਇਹ ਹੋਵੇ ਤਾਂ ਇਹ ਕਥਨ ਕਿ ਨਾਮ ਗੁਰੂ ਤੋਂ ਪ੍ਰਾਪਤ ਹੁੰਦਾ ਹੈ ਨਿਰਾਰਥਕ ਹੋ ਜਾਂਦਾ ਹੈ। ਨਿਰੀ ਸੰਗਿਆ ਤੋਂ ਤਾਂ ਹਰ ਕੋਈ ਜਾਣੂ ਹੈ। ਨਿਰੰਕਾਰ ਦੇ ਬੇਅੰਤ ਨਾਮ ਲੋਕ ਰੋਜ਼ ਲੈਂਦੇ ਹਨ। ਪਰ ਨਾਮ ਦਾ ਸਰਬ--ਵਿਆਪਕ ਸਰੂਪ ਸਤਿਗੁਰੂ ਦੀ ਕਿਰਪਾ ਨਾਲ ਲਖੀਦਾ ਹੈ। ਐਵੇਂ ਨਹੀਂ ਲਖ ਸਕੀਦਾ। ਫੁਰਮਾਨ ਹੈ—

*ਜਪਿ ਮਨ ਸਿਰੀ ਰਾਮੁ॥ ਰਾਮ ਰਮਤ ਰਾਮੁ॥ ਸਤਿ ਸਤਿ ਰਾਮੁ॥*
*ਬੋਲਹੁ ਭਈਆ ਸਦ ਰਾਮ ਰਾਮੁ ਰਾਮੁ ਰਵਿ ਰਹਿਆ ਸਰਬਗੇ॥ ੧॥ ਰਹਾਉ॥*
(ਸਾਰਗ ਮ: ੪, ਪੰਨਾ ੧੨੦੨)

ਆਸਾ ਦੀ ਵਾਰ ਵਿਚ ਫੁਰਮਾਇਆ ਹੈ ਕਿ ਨਿਰੰਕਾਰ ਨੇ ਆਪ ਸ੍ਰਿਸ਼ਟੀ ਰਚਨਾ ਕਰਕੇ ਆਰੰਭ ਵਿਚ 'ਨਾਮ' ਰਚਿਆ।

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥* (ਵਾਰ ਆਸਾ ਮ: ੧, ਪੰਨਾ ੪੬੩)

ਆਰੰਭ ਵਿਚ ਇਤਨਾ ਹੀ ਲਿਖਣਾ ਕਾਫ਼ੀ ਹੈ। ਜਿਉਂ-ਜਿਉਂ ਇਸ ਵਿਸ਼ੇ ਤੇ ਵਧੀਕ ਵਿਚਾਰ ਕਰਾਂਗੇ ਤਿਉਂ-ਤਿਉਂ ਇਹ ਭਾਵ ਵਧੀਕ ਪ੍ਰਗਟ ਹੋਵੇਗਾ। ਨਾਮ ਦੇ ਸਰਬ ਵਿਆਪਕ ਤੇ ਸਰਬ ਪ੍ਰਤਿਪਾਲਕ ਸਰੂਪ ਨੂੰ ਲਖਣਾ ਇਹ ਮਨੁੱਖੀ ਜੀਵਨ ਦਾ ਪਰਮ ਪ੍ਰਯੋਜਨ ਹੈ। ਇਸ ਨਾਮ[੧] ਨੂੰ ਲਖ ਕੇ ਜੀਵ ਨਿਰੰਕਾਰ ਨਾਲ ਅਭੇਦ ਹੁੰਦਾ ਹੈ। ਪਹਿਲੀ ਗੱਲ ਤਾਂ ਸਤਿਗੁਰੂ ਇਹ ਦੱਸਦੇ ਹਨ ਕਿ ਇਸ ਸਰੂਪ ਨੂੰ ਸਹੀ ਕੀਤੇ ਬਿਨਾਂ ਮਨੁੱਖ ਜਨਮ ਬਿਰਥਾ ਹੈ।

*ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ ਜੀਵਾਸੁ॥*
*ਕੋਈ ਗੁਰਮੁਖਿ ਸਜਣੁ ਜੇ ਮਿਲੈ ਮੈ ਦਸੇ ਪ੍ਰਭੁ ਗੁਣਤਾਸੁ॥*
*ਹਉ ਤਿਸੁ ਵਿਟਹੁ ਚਉ ਖੰਨੀਐ ਮੈ ਨਾਮ ਕਰੇ ਪਰਗਾਸੁ॥ ੧॥*
*ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ॥*

---

੧. ਗੁਣ ਗਾਉਣੇ, ਜਪ ਤੇ ਸਿਮਰਨ ਇਸੇ ਨਾਮ ਨੂੰ ਲੱਖਣ ਦੇ ਵਸੀਲੇ ਹਨ।

ਬਿਨੁ ਨਾਵੈ ਜੀਵਣੁ ਨਾ ਥੀਐ ਮੇਰੇ ਸਤਿਗੁਰ ਨਾਮੁ ਦ੍ਰਿੜਾਇ॥ ੧॥ ਰਹਾਉ॥

(ਸਿਰੀਰਾਗੁ ਮ: ੪, ਪੰਨਾ ੪੦)

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥
ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥
ਰਾਜਿ ਰੰਗੁ ਮਾਲਿ ਰੰਗੁ॥ ਰੰਗਿ ਰਤਾ ਨਚੈ [2]ਨੰਗੁ॥
ਨਾਨਕ ਠਗਿਆ ਮੁਠਾ ਜਾਇ॥ ਵਿਣੁ ਨਾਵੈ ਪਤਿ ਗਇਆ ਗਵਾਇ॥ ੧॥
ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥
ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥
ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥
ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥ ੨॥

(ਸਲੋਕ ਮ: ੧ ਵਾਰ ਮਾਝ, ਪੰਨਾ ੧੪੨)

ਨਾਮ ਦੇ ਉਸ ਸਰਬ-ਵਿਆਪਕ ਸਰੂਪ ਦੀ ਲੱਖਤਾ, ਜਪੁ, ਸਿਮਰਨ ਤੇ ਸਿਫਤ ਦੁਆਰਾ ਹੁੰਦੀ ਹੈ, ਇਸ ਲਈ ਨਾਮ ਦਾ ਜਾਪ, ਸਿਮਰਨ ਤੇ ਕੀਰਤਨ ਵੀ ਜੀਵਨ ਦਾ ਮਨੋਰਥ ਦੱਸੇ ਗਏ ਹਨ।

ਦੁਲਭ ਦੇਹ ਪਾਈ ਵਡਭਾਗੀ॥ ਨਾਮੁ ਨ ਜਪਹਿ ਤੇ ਆਤਮ ਘਾਤੀ॥ ੧॥
ਮਰਿ ਨ ਜਾਹੀ ਜਿਨਾ ਬਿਸਰਤ ਰਾਮ॥ ਨਾਮ ਬਿਹੂਨ ਜੀਵਨ ਕਉਨ ਕਾਮ॥ ੧॥ ਰਹਾਉ॥
ਖਾਤ ਪੀਤ ਖੇਲਤ ਹਸਤ ਬਿਸਥਾਰ॥ ਕਵਨ ਅਰਥ ਮਿਰਤਕ ਸੀਗਾਰ॥ ੨॥
ਜੋ ਨ ਸੁਨਹਿ ਜਸੁ ਪਰਮਾਨੰਦਾ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥ ੩॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥
ਕੇਵਲ ਨਾਮੁ ਰਿਦ ਮਾਹਿ ਸਮਾਇਆ॥ ੪॥ ੪੨॥ ੧੧੧॥

(ਗਉੜੀ ਗੁਆਰੇਰੀ ਮ: ੫, ਪੰਨਾ ੧੮੮)

ਬਿਨੁ ਸਿਮਰਨ ਜੈਸੇ ਸਰਪ ਆਰਜਾਰੀ॥ ਤਿਉ ਜੀਵਹਿ ਸਾਕਤ ਨਾਮੁ ਬਿਸਾਰੀ॥ ੧॥
ਏਕ ਨਿਮਖ ਜੋ ਸਿਮਰਨ ਮਹਿ ਜੀਆ॥
ਕੋਟਿ ਦਿਨਸ ਲਾਖ ਸਦਾ ਥਿਰੁ ਥੀਆ॥ ੧॥ ਰਹਾਉ॥
ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ॥ ਕਾਗ [3]ਬਤਨ ਬਿਸਟਾ ਮਹਿ ਵਾਸ॥ ੨॥
ਬਿਨੁ ਸਿਮਰਨ ਭਏ ਕੂਕਰ ਕਾਮ॥ ਸਾਕਤ ਬੇਸੁਆ ਪੂਤ ਨਿਨਾਮ॥ ੩॥
ਬਿਨੁ ਸਿਮਰਨ ਜੈਸੇ ਸੀਙ ਛਤਾਰਾ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ॥ ੪॥
ਬਿਨੁ ਸਿਮਰਨ ਗਰਧਭ ਕੀ ਨਿਆਈ॥ ਸਾਕਤ ਥਾਨ ਭਰਿਸਟ ਫਿਰਾਹੀ॥ ੫॥

---

੨. ਨੰਗੁ= ਬੇਸ਼ਰਮ।
੩. ਬਤਨ= ਮੂੰਹ।

ਬਿਨੁ ਸਿਮਰਨ ਕੂਕਰ ਹਰਕਾਇਆ॥ ਸਾਕਤ ਲੋਭੀ ਬੰਧੁ ਨ ਪਾਇਆ॥ ੬॥
ਬਿਨੁ ਸਿਮਰਨ ਹੈ ਆਤਮ ਘਾਤੀ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ॥ ੭॥
ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ॥
ਕਹੁ ਨਾਨਕ ਗੁਰਿ ਜਗਤੁ ਤਰਾਇਆ॥ ੮॥ ੭॥ (ਗਉੜੀ ਮ: ੫, ਪੰਨਾ ੨੩੯)

ਨਾਮ ਬਿਨਾ ਜੋ ਪਹਿਰੈ ਖਾਇ॥ ਜਿਉ ਕੂਕਰੁ ਜੂਠਨ ਮਹਿ ਪਾਇ॥ ੧॥
ਨਾਮ ਬਿਨਾ ਜੇਤਾ ਬਿਉਹਾਰੁ॥ ਜਿਉ ਮਿਰਤਕ ਮਿਥਿਆ ਸੀਗਾਰੁ॥ ੨॥
ਨਾਮੁ ਬਿਸਾਰਿ ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ॥ ੩॥
..... ..... ..... ..... ..... .....
ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ॥ ਕੋਟਿ ਕਰਮ ਕਰਤੋ ਨਰਕਿ ਜਾਵੈ॥ ੫॥
ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ॥ ਚੋਰ ਕੀ ਨਿਆਈ ਜਮ ਪੁਰਿ ਬਾਧਾ॥ ੬॥
(ਗਉੜੀ ਮ: ੫, ਪੰਨਾ ੨੪੦)

ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ॥
ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ॥ ੧॥
(ਆਸਾ ਮ: ੧, ਪੰਨਾ ੩੫੪)

ਹਰਿ ਬਿਸਰਤ ਸਦਾ ਖੁਆਰੀ॥
ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ॥ ਰਹਾਉ॥
ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥
ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ॥ ੧॥
ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ॥
ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ॥ ੨॥ ੨॥ (ਟੋਡੀ ਮ: ੫, ਪੰਨਾ ੭੧੧)

ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ॥
ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ॥ ੧॥
(ਸਲੋਕੁ ਮ: ੧ ਵਾਰ ਸੂਹੀ ਮ: ੩, ਪੰਨਾ ੭੮੯)

ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ॥ ੧॥
ਮ: ੧॥ ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥ ੨॥
(ਸਲੋਕੁ ਮ: ੧ ਵਾਰ ਸੂਹੀ ਮ: ੩, ਪੰਨਾ ੭੯੦)

ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ॥
ਕਰਨੈਹਾਰੁ ਨ ਬੂਝਈ ਆਪੁ ਗਨੈ ਬਿਗਾਨਾ॥ ੧॥
ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ॥
ਸੰਤਨ ਕੈ ਆਨੰਦੁ ਏਹੁ ਨਿਤ ਹਰਿ ਗੁਣ ਗਾਏ॥ ੧॥ ਰਹਾਉ॥ (ਬਿਲਾਵਲੁ ਮ: ੫, ਪੰਨਾ ੮੧੩)

ਹਰਿ ਕੇ ਨਾਮ ਬਿਨਾ ਦੁਖੁ ਪਾਵੈ॥
ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ॥ ੧॥ ਰਹਾਉ॥
ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ॥
ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ॥ ੧॥
ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ॥ ੨॥ ੨॥

(ਬਿਲਾਵਲੁ ਮ: ੯, ਪੰਨਾ ੮੩੦)

ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ॥
ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ॥ ੩॥ (ਸੂਹੀ ਮ: ੧, ਪੰਨਾ ੭੫੧)

ਜਾ ਮੈ ਭਜਨੁ ਰਾਮ ਕੋ ਨਾਹੀ॥
ਤਿਹ ਨਰ ਜਨਮੁ ਅਕਾਰਥੁ ਖੋਇਆ ਯਹ ਰਾਖਹੁ ਮਨ ਮਾਹੀ॥ ੧॥ ਰਹਾਉ॥
ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ॥ ੧॥
ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ॥
ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ॥ ੨॥
ਕਲਿ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ॥
ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ॥ ੩॥ ੩॥

(ਬਿਲਾਵਲੁ ਮ: ੯, ਪੰਨਾ ੮੩੧)

ਸੋਧਤ ਸੋਧਤ ਸੋਧਿ ਬੀਚਾਰਾ॥ ਬਿਨੁ ਹਰਿ ਭਗਤਿ ਨਹੀ ਛੁਟਕਾਰਾ॥

(ਰਾਮਕਲੀ ਮ: ੫, ਪੰਨਾ ੮੯੧)

ਹੋਰ ਜਿਤਨੇ ਕਰਮ ਹਨ ਉਹ ਨਾਮ ਬਿਨਾਂ ਬਿਰਥਾ ਹਨ। ਉਨ੍ਹਾਂ ਦੁਆਰਾ ਪਰਮ ਪਦਵੀ ਪ੍ਰਾਪਤ ਨਹੀਂ ਹੁੰਦੀ।

ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ॥ ਮੂਲ ਬਿਨਾ ਸਾਖਾ ਕਤ ਆਹੈ॥ ੧॥
ਗੁਰੁ ਗੋਵਿੰਦੁ ਮੇਰੇ ਮਨ ਧਿਆਇ॥
ਜਨਮ ਜਨਮ ਕੀ ਮੈਲੁ ਉਤਾਰੈ ਬੰਧਨ ਕਾਟਿ ਹਰਿ ਸੰਗਿ ਮਿਲਾਇ॥ ੧॥ ਰਹਾਉ॥
ਤੀਰਥਿ ਨਾਇ ਕਹਾ ਸੁਚਿ ਸੈਲੁ॥ ਮਨ ਕਉ ਵਿਆਪੈ ਹਉਮੈ ਮੈਲੁ॥

ਕੋਟਿ ਕਰਮ ਬੰਧਨ ਕਾ ਮੂਲੁ॥ ਹਰਿ ਕੇ ਭਜਨ ਬਿਨੁ ਬਿਰਥਾ ਪੂਲੁ॥੨॥
ਬਿਨੁ ਖਾਏ ਬੂਝੈ ਨਹੀ ਭੂਖ॥ ਰੋਗੁ ਜਾਇ ਤਾਂ ਉਤਰਹਿ ਦੂਖ॥
ਕਾਮ ਕ੍ਰੋਧ ਲੋਭ ਮੋਹਿ ਬਿਆਪਿਆ॥ ਜਿਨਿ ਪ੍ਰਭਿ ਕੀਨਾ ਸੋ ਪ੍ਰਭੁ ਨਹੀ ਜਾਪਿਆ॥੩॥
ਧਨੁ ਧਨੁ ਸਾਧ ਧੰਨ ਹਰਿ ਨਾਉ॥ ਆਠ ਪਹਰ ਕੀਰਤਨੁ ਗੁਣ ਗਾਉ॥
ਧਨੁ ਹਰਿ ਭਗਤਿ ਧਨੁ ਕਰਣੈਹਾਰ॥
ਸਰਣਿ ਨਾਨਕ ਪ੍ਰਭ ਪੁਰਖ ਅਪਾਰ॥੪॥੩੨॥੪੫॥ (ਭੈਰਉ ਮ: ੫, ਪੰਨਾ ੧੧੪੮)

ਸੁਇਨੇ ਕਾ ਚਉਕਾ ਕੰਚਨ [੪]ਕੁਆਰ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ॥
ਗੰਗਾ ਕਾ ਉਦਕੁ ਕਰੰਤੇ ਕੀ ਆਗਿ॥ ਗਰੁੜਾ ਖਾਣਾ ਦੁਧ ਸਿਉ ਗਾਡਿ॥੧॥
ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ ਨ ਭੀਜੈ ਸਾਚ ਨਾਇ॥੧॥ ਰਹਾਉ॥
[੫]ਦਸ ਅਠ ਲੀਖੇ ਹੋਵਹਿ ਪਾਸਿ॥ ਚਾਰੇ ਬੇਦ ਮੁਖਾਗਰ ਪਾਠਿ॥
ਪੁਰਬੀ ਨਾਵੈ ਵਰਨਾਂ ਕੀ ਦਾਤਿ॥ ਵਰਤ ਨੇਮ ਕਰੇ ਦਿਨ ਰਾਤਿ॥੨॥
ਕਾਜੀ ਮੁਲਾਂ ਹੋਵਹਿ ਸੇਖ॥ ਜੋਗੀ ਜੰਗਮ ਭਗਵੇ ਭੇਖ॥
ਕੋ ਗਿਰਹੀ ਕਰਮਾ ਕੀ ਸੰਧਿ॥ ਬਿਨੁ ਬੂਝੇ ਸਭ ਖੜੀਅਸਿ ਬੰਧਿ॥੩॥
(ਬਸੰਤੁ ਮ: ੧, ਪੰਨਾ ੧੧੬੮)

ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ॥
ਏਕੁ ਸੁਧਾਖਰੁ[੬] ਜਾ ਕੈ ਹਿਰਦੈ ਵਸਿਆ ਤਿਨਿ ਬੇਦਹਿ ਤਤੁ ਪਛਾਨਿਆ॥੧॥ ਰਹਾਉ॥
ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ॥
ਜਉ ਲਉ ਰਿਦੈ ਨਹੀ ਪਰਗਾਸਾ ਤਉ ਲਉ ਅੰਧ ਅੰਧਾਰਾ॥੧॥
ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ॥੨॥
ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ [੭]ਨੈਨੂ ਕੈਸੇ ਰੀਸੈ॥
ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ॥੩॥
ਖੋਜਤ ਖੋਜਤ ਇਹੈ ਬੀਚਾਰਿਓ ਸਰਬ ਸੁਖਾ ਹਰਿ ਨਾਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾ ਕੈ ਲੇਖੁ ਮਥਾਮਾ॥੪॥੧੧॥
(ਸਾਰੰਗ ਮ: ੫, ਪੰਨਾ ੧੨੦੫)

ਜਿਨੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ॥
ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ॥
ਨਾਨਕ ਨਾਮੁ ਨ ਵੀਸਰੈ ਝੂਠੇ ਲਾਲਚ ਹੋਰਿ॥੨॥
(ਵਾਰ ਸਾਰੰਗ ਮ: ੪ ਸਲੋਕ ਮ: ੩, ਪੰਨਾ ੧੨੪੭)

---

੪. ਕੁਆਰ = ਸ਼ੁੱਧ।
੫. ਦਸ ਅਠ = ਅਠਾਰਾਂ ਪੁਰਾਣ।
੬. ਸੁਧਾਖਰੁ = ਪਵਿੱਤ੍ਰ ਤੇ ਨਾਸ਼ ਰਹਿਤ ਵਾਹਿਗੁਰੂ।
੭. ਨੈਨੂ = ਮੱਖਣ।

*ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ॥*
*ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ਹੀ ਉਪਰਿ ਚੋਰ॥ ੧॥*

(ਸਲੋਕ ਮ: ੩ ਵਾਰ ਸਾਰਗ ਮ: ੪, ਪੰਨਾ ੧੨੪੭)

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥*
*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥ ੪੪॥* (ਸਲੋਕ ਮ: ੯, ਪੰਨਾ ੧੪੨੮)

ਨਾਮ ਦਾ ਸਿਮਰਨ ਨਿਰੰਕਾਰ ਦੀ ਪੂਜਾ ਹੈ।

*ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ॥ ੧॥*
*ਸੰਤਹੁ ਗੁਰਮੁਖਿ ਪੂਰਾ ਪਾਈ॥ ਨਾਮੋ ਪੂਜ ਕਰਾਈ॥ ੧॥ ਰਹਾਉ॥*
*ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ॥ ੨॥*
*ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ॥ ੩॥*
*ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ॥ ੪॥*
*ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ॥ ੫॥*
*ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ॥ ੬॥*
*ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ॥ ੭॥*

(ਰਾਮਕਲੀ ਮ: ੩ ਅਸਟਪਦੀਆ, ਪੰਨਾ ੯੧੦)

*ਅੰਤਰਿ ਪੂਜਾ ਮਨ ਤੇ ਹੋਇ॥ ਏਕੋ ਵੇਖੈ ਅਉਰੁ ਨ ਕੋਇ॥*
*ਦੂਜੈ ਲੋਕੀ ਬਹੁਤੁ ਦੁਖੁ ਪਾਇਆ॥ ਸਤਿਗੁਰਿ ਮੈਨੋ ਏਕੁ ਦਿਖਾਇਆ॥ ੧॥*

(ਬਸੰਤੁ ਮ: ੩, ਪੰਨਾ ੧੧੭੩)

ਨਾਮ ਹਰ ਇਕ ਦੇ ਅੰਦਰ ਵੱਸਦਾ ਹੈ। ਪਰ ਬਿਨਾਂ ਸਤਿਗੁਰੂ ਦੇ ਲੱਭਦਾ ਨਹੀਂ। ਕਾਰਨ ਇਹ ਹੈ ਕਿ ਨਾਮ ਨਿਰਾ ਸੰਗਿਆ ਨਹੀਂ। ਨਾਮ ਸਰਬ ਵਿਆਪਕ ਸ਼ਕਤੀ ਹੈ। ਸਤਿਗੁਰੂ ਰਹਿਤ, ਬਾਣੀ ਤੇ ਸਿਮਰਨ ਦੁਆਰਾ ਹਉਮੈ ਦੀ ਮੈਲ ਕੱਟਦੇ ਹਨ ਤਾਂ ਫਿਰ ਨਾਮ ਮਿਲਦਾ ਹੈ।

*ਰਸਨਾ ਨਾਮੁ ਸਭੁ ਕੋਈ ਕਹੈ॥ ਸਤਿਗੁਰੁ ਸੇਵੇ ਤਾ ਨਾਮੁ ਲਹੈ॥*
*ਬੰਧਨ ਤੋੜੇ ਮੁਕਤਿ ਘਰਿ ਰਹੈ॥ ਗੁਰ ਸਬਦੀ ਅਸਥਿਰੁ ਘਰਿ ਬਹੈ॥ ੧॥*

(ਮਲਾਰ ਮ: ੩, ਪੰਨਾ ੧੨੬੨)

*ਹਉ ਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ॥*
*ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥*
*ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ॥*
*ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ॥*
*ਆਪੁ ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ॥*

ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ॥
ਨਾਨਕ *ਸੋਹੰ ਹੰਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਹਿ॥੧॥

(ਸਲੋਕ ਮ: ੧ ਵਾਰ ਮਾਰੂ ਮ: ੩, ਪੰਨਾ ੧੦੯੨)

ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ॥
ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ॥੧॥
ਸਤਿਗੁਰ ਤੇ ਹਰਿ ਪਾਈਐ ਭਾਈ॥
ਅੰਤਰਿ ਨਾਮੁ ਨਿਧਾਨੁ ਹੈ ਪੂਰੈ ਸਤਿਗੁਰਿ ਦੀਆ ਦਿਖਾਈ॥੧॥ਰਹਾਉ॥

(ਆਸਾ ਮ: ੩ ਅਸਟਪਦੀਆ, ਪੰਨਾ ੪੨੫)

ਹਰਿ ਅਉਖਧੁ ਸਭ ਘਟ ਹੈ ਭਾਈ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ॥
ਗੁਰਿ ਪੂਰੈ ਸੰਜਮੁ ਕਰਿ ਦੀਆ॥ ਨਾਨਕ ਤਉ ਫਿਰਿ ਦੂਖ ਨ ਥੀਆ॥੪੫॥

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੯)

ਗੁਰੂ ਪੂਰਾ ਉਹ ਪ੍ਰਹੇਜ਼ ਦੱਸਦਾ ਹੈ ਜਿਸ ਦੁਆਰਾ ਸਿਮਰਨ ਦੀ ਦਵਾ ਕਾਰਗਰ ਹੁੰਦੀ ਹੈ। ਇਸ ਲਈ ਜਦ ਤੋੜੀ ਮਨੁੱਖ ਗੁਰੂ ਉਪਦੇਸ਼ ਵਿਚ ਨਾ ਲਗੇ ਤੇ ਆਪਣਾ ਚਾਲ-ਚਲਣ ਬਾਣੀ ਅਨੁਸਾਰ ਢਾਲਣ ਦਾ ਯਤਨ ਨਾ ਕਰੇ ਨਾਮ ਪ੍ਰਾਪਤ ਨਹੀਂ ਹੁੰਦਾ।

ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ॥ ਜਗਜੀਵਨੁ ਸੇਵਿ ਜੁਗ ਚਾਰੇ ਜਾਤਾ॥
ਹਉਮੈ ਮਾਰਿ ਗੁਰ ਸਬਦਿ ਪਛਾਤਾ॥ ਕ੍ਰਿਪਾ ਕਰੇ ਪ੍ਰਭ ਕਰਮ ਬਿਧਾਤਾ॥੨॥
ਸੇ ਜਨ ਸਚੇ ਜੋ ਗੁਰ ਸਬਦਿ ਮਿਲਾਏ॥ ਧਾਵਤ ਵਰਜੇ ਠਾਕਿ ਰਹਾਏ॥
ਨਾਮੁ ਨਵ ਨਿਧਿ ਗੁਰ ਤੇ ਪਾਏ॥
ਹਰਿ ਕਿਰਪਾ ਤੇ ਹਰਿ ਵਸੈ ਮਨਿ ਆਏ॥੩॥

(ਗਉੜੀ ਗੁਆਰੇਰੀ ਮ: ੩, ਪੰਨਾ ੧੫੯)

ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥
ਧੰਨੁ ਵਡਭਾਗੀ ਵਡ ਭਾਗੀਆ ਜੋ ਆਇ ਮਿਲੇ ਗੁਰ ਪਾਸਿ॥੨॥

..............................................................................

ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ॥੨॥

(ਸਿਰੀਰਾਗੁ ਮ: ੪, ਪੰਨਾ ੪੦)

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥
ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥

* ਸੋਹੰ ਹੰਸਾ= ਉਹ ਮੈਂ ਹਾਂ, ਮੈਂ ਉਹ ਹਾਂ।

ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥
ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥੪॥੧॥੮॥

(ਆਸਾ ਮ: ੪ ਛੰਤ, ਪੰਨਾ ੪੪੨)

ਜਨੁ ਨਾਨਕੁ ਬੋਲੇ ਗੁਣ ਬਾਣੀ ਗੁਰਬਾਣੀ ਹਰਿ ਨਾਮਿ ਸਮਾਇਆ॥੪॥੫॥

(ਗੂਜਰੀ ਮ: ੪, ਪੰਨਾ ੪੯੪)

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥

(ਬਿਹਾਗੜਾ ਛੰਤ ਮ: ੪ ਘਰ ੧, ਪੰਨਾ ੫੩੮)

ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ॥
ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥ (ਬਿਹਾਗੜਾ ਮ: ੪ ਘਰੁ ੨, ਪੰਨਾ ੫੪੦)

ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ ਰਾਮੁ ਨ ਪਾਇਆ ਜਾਇ॥

..............................................................................

ਗੁਰ ਕੈ ਸਬਦਿ ਭੇਦਿਆ ਇਨ ਬਿਧਿ ਵਸਿਆ ਮਨਿ ਆਇ॥

(ਸਲੋਕ ਮ: ੩ ਵਾਰ ਬਿਹਾਗੜਾ, ਪੰਨਾ ੫੫੫)

ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ॥
ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ॥
ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ॥੮॥੨॥

(ਸੋਰਠਿ ਮ: ੧ ਅਸਟਪਦੀਆ, ਪੰਨਾ ੬੩੬)

ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ॥
ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ॥੭॥ (ਸੂਹੀ ਮ: ੧ ਅਸਟਪਦੀਆ, ਪੰਨਾ ੭੫੨)

ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ॥
ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ॥੧॥

(ਸੂਹੀ ਮ: ੩ ਅਸਟਪਦੀਆ, ਪੰਨਾ ੭੫੬)

ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ॥
ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥੧॥

(ਬਿਲਾਵਲੁ ਮ: ੩, ਪੰਨਾ ੭੯੭)

ਜਗੁ ਕਊਆ ਮੁਖਿ ਚੁੰਚ ਗਿਆਨੁ॥ ਅੰਤਰਿ ਲੋਭੁ ਝੂਠੁ ਅਭਿਮਾਨੁ॥
ਬਿਨੁ ਨਾਵੈ ਪਾਜੁ ਲਹਗੁ ਨਿਦਾਨਿ॥੧॥
ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ॥
ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰ ਝੂਠੁ ਪਰੀਤਿ॥੧॥ ਰਹਾਉ॥
ਗੁਰਿ ਕਹਿਆ ਸਾ ਕਾਰ ਕਮਾਵਹੁ॥ ਸਬਦੁ ਚੀਨਿ੍ ਸਹਜ ਘਰਿ ਆਵਹੁ॥
ਸਾਚੈ ਨਾਇ ਵਡਾਈ ਪਾਵਹੁ॥੨॥ (ਬਿਲਾਵਲੁ ਮ: ੩ ਅਸਟਪਦੀਆ, ਪੰਨਾ ੮੩੨)

ਗੁਰਮਤਿ ਮਾਨਿਆ ਕਰਣੀ ਸਾਰੁ॥ ਗੁਰਮਤਿ ਮਾਨਿਆ ਮੋਖ ਦੁਆਰੁ॥
ਨਾਨਕ ਗੁਰਮਤਿ ਮਾਨਿਆ ਪਰਵਾਰੈ ਸਾਧਾਰੁ॥੮॥੧॥੩॥
(ਬਿਲਾਵਲੁ ਮ: ੩ ਅਸਟਪਦੀਆ, ਪੰਨਾ ੮੩੩)

ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ ਤਿਸੁ ਹਰਿ ਧਨ ਕੀ
ਵੰਡ ਹਥਿ ਆਵੈ ਜਿਸ ਨੋ ਕਰਤੈ ਧੁਰਿ ਲਿਖਿ ਪਾਇਆ॥
(ਵਾਰ ਬਿਲਾਵਲੁ ਮ: ੪, ਪੰਨਾ ੮੫੩)

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ॥੨॥
(ਪ੍ਰਭਾਤੀ ਮ: ੩, ਪੰਨਾ ੧੩੩੪)

ਤਨੁ ਮਨੁ ਖੋਜੇ ਤਾ ਨਾਉ ਪਾਏ॥ ਧਾਵਤੁ ਰਾਖੈ ਠਾਕਿ ਰਹਾਏ॥
ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ॥੨॥
(ਮਾਝ ਮ: ੩ ਅਸਟਪਦੀਆ, ਪੰਨਾ ੧੧੦)

ਗੁਰ ਸਿਖਿਆ ਨੂੰ ਸਾਧ ਕੇ ਜਦ ਤੀਕ ਮਨੁੱਖ ਕਾਮ ਆਦਿ ਦੁਖਾਂ ਨੂੰ ਦੂਰ ਨਹੀਂ ਕਰਦਾ ਨਾਮ ਪ੍ਰਾਪਤ ਨਹੀਂ ਹੁੰਦਾ।

ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ॥
ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ॥
ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ॥
ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ॥੨॥
(ਸਲੋਕ ਮ: ੪ ਵਾਰ ਮਾਝ, ਪੰਨਾ ੧੪੧)

ਗੁਰ ਕੇ ਚਰਨ ਕਮਲ ਨਮਸਕਾਰਿ॥ ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ॥
..............................................................................................
ਇਨ ਬਿਧਿ ਰਮਹੁ ਗੋਪਾਲ ਗੋੁਬਿੰਦੁ॥
ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ॥੧॥ ਰਹਾਉ॥ (ਗੋਂਡ ਮ: ੫, ਪੰਨਾ ੮੬੬)

*ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ॥*
*ਆਪੁ ਛੋਡਿ ਸੇਵਾ ਕਰੀ ਪਿਰੁ ਸਚੜਾ ਮਿਲੈ ਸਹਜਿ ਸੁਭਾਏ॥*
*ਪਿਰੁ ਸਚਾ ਮਿਲੈ ਆਏ ਸਾਚੁ ਕਮਾਏ ਸਾਚਿ ਸਬਦਿ ਧਨ ਰਾਤੀ॥*
*ਕਦੇ ਨ ਰਾਂਡ ਸਦਾ ਸੋਹਾਗਣਿ ਅੰਤਰਿ ਸਹਜ ਸਮਾਧੀ॥*
*ਪਿਰੁ ਰਹਿਆ ਭਰਪੂਰੇ ਵੇਖੁ ਹਦੂਰੇ ਰੰਗੁ ਮਾਣੇ ਸਹਜਿ ਸੁਭਾਏ॥*
*ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ॥੩॥*

(ਵਡਹੰਸ ਮ: ੩, ਪੰਨਾ ੫੮੨)

*ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ॥*
*ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ॥੧੮॥* (ਸਲੋਕ ਮ: ੯, ਪੰਨਾ ੧੪੨੭)

*ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ॥*
*ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ॥*
*ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ॥*
*ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥*
*ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ॥੧॥*

(ਸਲੋਕ ਮ: ੩ ਵਾਰ ਸਾਰੰਗ ਮ: ੪, ਪੰਨਾ ੧੨੪੭)

*ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ॥*
*ਉਡੀਨੀ ਉਡੀਨੀ ਉਡੀਨੀ॥ ਕਬ ਘਰਿ ਆਵੈ ਰੀ॥੧॥ ਰਹਾਉ॥*
*ਸਰਨਿ ਸੁਹਾਗਨਿ ਚਰਨ ਸੀਸੁ ਧਰਿ॥ ਲਾਲਨੁ ਮੋਹਿ ਮਿਲਾਵਹੁ॥*
*ਕਬ ਘਰਿ ਆਵੈ ਰੀ॥੧॥*
*ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨੁ ਪਾਵਹੁ॥*
*ਤਬ ਰਸ ਮੰਗਲ ਗੁਨ ਗਾਵਹੁ॥ ਆਨਦ ਰੂਪ ਧਿਆਵਹੁ॥*
*ਨਾਨਕੁ ਦੁਆਰੈ ਆਇਓ॥ ਤਉ ਮੈ ਲਾਲਨੁ ਪਾਇਓ ਰੀ॥੨॥*
*ਮੋਹਨ ਰੂਪੁ ਦਿਖਾਵੈ॥ ਅਬ ਮੋਹਿ ਨੀਦ ਸੁਹਾਵੈ॥*
*ਸਭ ਮੇਰੀ ਤਿਖਾ ਬੁਝਾਨੀ॥ ਅਬ ਮੈ ਸਹਜਿ ਸਮਾਨੀ॥*
*ਮੀਠੀ ਪਿਰਹਿ ਕਹਾਨੀ॥ ਮੋਹਨੁ ਲਾਲਨੁ ਪਾਇਓ ਰੀ॥ ਰਹਾਉ॥ ਦੂਜਾ॥੧॥੧੨੮॥*

(ਬਿਲਾਵਲੁ ਮ: ੫, ਪੰਨਾ ੮੩੦)

*ਸਾਚੋ ਸਾਚੁ ਸਮਾਲਿਹੁ ਦੁਖੁ ਜਾਇ॥ ਸਾਚੈ ਸਬਦਿ ਵਸੈ ਮਨਿ ਆਇ॥੧॥*
*ਗੁਰਬਾਣੀ ਸੁਣਿ ਮੈਲੁ ਗਵਾਏ॥*
*ਸਹਜੇ ਹਰਿ ਨਾਮੁ ਮੰਨਿ ਵਸਾਏ॥੧॥ ਰਹਾਉ॥* (ਧਨਾਸਰੀ ਮ: ੩, ਪੰਨਾ ੬੬੫)

ਨਿਰਾ ਔਗੁਣ ਕੱਟਣੇ ਹੀ ਕਾਫ਼ੀ ਨਹੀਂ, ਗੁਣ ਪੈਦਾ ਕਰਨ ਦੀ ਵੀ ਲੋੜ ਹੈ।

*ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥*
*ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥੨॥* (ਸੂਹੀ ਮ: ੧, ਪੰਨਾ ੭੨੯)

*ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ॥*
*ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ॥੧॥* (ਵਡਹੰਸ ਮ: ੧, ਪੰਨਾ ੫੫੭)

*ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ॥*
*ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ॥੫॥*

(ਸੂਹੀ ਮ: ੧ ਅਸਟਪਦੀਆ, ਪੰਨਾ ੭੫੨)

ਪਰੰਤੂ ਗੁਰਮਤਿ ਇੱਥੇ ਇਕ ਹੋਰ ਅਸੂਲ ਦ੍ਰਿੜ੍ਹਾਦੀ ਹੈ। ਸਿੱਖ ਗੁਰੂ ਉਪਦੇਸ਼ ਵਿਚ ਲਗਦਾ ਹੈ। ਘਾਲਾਂ ਘਾਲਦਾ ਹੈ। ਪਰ [੯]ਨਾਮ ਦੀ ਪ੍ਰਾਪਤੀ ਦਾਤ ਹੈ। ਇਹ ਘਾਲਾਂ ਦਾ ਫਲ ਨਹੀਂ। ਭਾਵ ਇਹ ਹੈ ਕਿ ਘਾਲ ਦਾ ਫਲ ਮੰਨੀਏ ਤਾਂ ਕਰਮਾਂ ਦੇ ਅਹੰਕਾਰ ਤੋਂ ਮਨੁੱਖ ਨਹੀਂ ਬਚ ਸਕਦਾ। ਸਿੱਖ ਇਕ ਪਤਿਬ੍ਰਤਾ ਇਸਤ੍ਰੀ ਹੈ, ਜੋ ਸਾਰੇ ਸ਼ਿੰਗਾਰ ਪਤੀ ਨੂੰ ਖੁਸ਼ ਕਰਨ ਲਈ ਕਰਦੀ ਹੈ ਪਰੰਤੂ ਪ੍ਰਸੰਨਤਾ ਪਤੀ ਦੀ ਕਿਰਪਾ ਸਮਝਦੀ ਹੈ। ਅਨੰਤ ਨਾਲ ਮੇਲ ਹਦ ਵਿਚ ਆਏ ਕਰਮਾਂ ਦਾ ਫਲ ਕਿਕੁਰ ਹੋ ਸਕਦਾ ਹੈ? ਨਿਮਾਣੇ ਬੱਚੇ ਨੂੰ ਬੜੇ ਯਤਨਾਂ ਨਾਲ ਰਿੜ੍ਹ ਰਿੜ੍ਹ ਕੇ ਆਪਣੇ ਵੱਲ ਵਧਦਾ ਵੇਖ ਕੇ ਮਾਂ ਪਿਆਰ ਤੇ ਤਰਸ ਨਾਲ ਅੱਗੋਂ ਬਾਹਾਂ ਪਸਾਰ ਕੇ ਉਹਨੂੰ ਗੋਦ ਵਿਚ ਲੈ ਲੈਂਦੀ ਹੈ। ਹੇਠ ਲਿਖੇ ਸ਼ਬਦ ਇਸ ਭਾਵ ਨੂੰ ਸਪੱਸ਼ਟ ਕਰਦੇ ਹਨ।

*ਤਜ ਮਾਨ ਮੋਹੁ ਵਿਕਾਰੁ ਦੂਜਾ ਏਕ ਸਿਉ ਲਿਵ ਲਾਈਐ॥*
*ਅਰਪਿ ਮਨੁ ਤਨੁ ਪ੍ਰਭੂ ਆਗੈ ਆਪੁ ਸਗਲ ਮਿਟਾਈਐ॥*
*ਬਿਨਵੰਤਿ ਨਾਨਕੁ ਧਾਰਿ ਕਿਰਪਾ ਸਾਚਿ ਨਾਮਿ ਸਮਾਈਐ॥੨॥*

(ਜੈਤਸਰੀ ਮ: ੫ ਘਰੁ ੭ ਛੰਤ, ਪੰਨਾ ੭੦੪)

*ਸਰਬ ਰੋਗ ਕਾ ਅਉਖਦੁ ਨਾਮੁ॥ ਕਲਿਆਣ ਰੂਪ ਮੰਗਲ ਗੁਣ ਗਾਮ॥*
*ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ॥*
*ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ॥੫॥*

(ਗਉੜੀ ਸੁਖਮਨੀ ਮ: ੫, ਪੰਨਾ ੨੭੪)

---

੯. Ch. All the adjustments of mind which contribute to the attainment of harmony and balance are very largely automatic and unconscious even when self-consciousness and introspection are highly developed. (Tansley, Page 285). "ਇਕਸੁਰਤਾ ਤੇ ਸਮਤਾ ਪ੍ਰਾਪਤ ਕਰਨ ਵਿਚ ਸਹਾਈ ਹੋਣ ਵਾਲੀਆਂ ਮਨ ਦੀਆਂ ਸਾਰੀਆਂ ਅਦਲਾ-ਬਦਲੀਆਂ ਬਹੁਤ ਹੱਦ ਤੀਕ ਸੁਤੰਤਰ ਅਤੇ ਅਚੇਤ ਹਨ, ਉਸ ਹਾਲਤ ਵਿਚ ਵੀ ਜਦੋਂ ਸਵੈ ਸਰੂਪ ਦੀ ਗਿਆਤ ਤੇ ਅੰਤਰਮੁਖਤਾ ਬਹੁਤ ਉਚੇ ਦਰਜੇ ਤੀਕ ਪੁਜੀਆਂ ਹੋਣ।"

*ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ॥*
*ਤਿਸਹਿ ਪਰਾਪਤਿ ਨਾਨਕਾ ਜਿਸ ਨੋ ਲਿਖਿਆ ਆਇ॥ ੧॥*

(ਸਲੋਕ ਮ: ੫ ਵਾਰ ਗਉੜੀ ਮ: ੫, ਪੰਨਾ ੩੨੧)

*ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥*
*ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ॥ ੩॥*

(ਧਨਾਸਰੀ ਮ: ੫, ਪੰਨਾ ੬੭੨)

ਇਹਦਾ ਇਹ ਅਰਥ ਨਹੀਂ ਕਿ ਸਿੱਖ ਘਾਲ ਛੱਡ ਦੇਵੇ। ਘਾਲ ਜ਼ਰੂਰ ਘਾਲੇ ਪਰ ਪ੍ਰਾਪਤੀ ਮਿਹਰ ਤੋਂ ਹੈ।

*ਜਿਨ ਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ॥*
*ਅਚਿੰਤੁ ਹਰਿ ਨਾਮੁ ਤਿਨ ਕੈ ਮਨਿ ਵਸਿਆ ਸਚੈ ਸਬਦਿ ਸਮਾਹਿ॥*

(ਸਲੋਕ ਮ: ੩ ਵਾਰ ਵਡਹੰਸ ਮ: ੪, ਪੰਨਾ ੫੯੨)

*ਗੁਰ ਕੀ ਕਾਰ ਕਮਾਵਣੀ ਭਾਈ ਆਪੁ ਛੋਡਿ ਚਿਤੁ ਲਾਇ॥*
*ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ॥ ੨॥*

(ਸੋਰਠਿ ਮ: ੩, ਪੰਨਾ ੬੩੯)

ਪੰਚਮ ਪਾਤਸ਼ਾਹ ਇਸ ਸਾਰੇ ਖਿਆਲ ਨੂੰ ਅਤੀ ਸੁੰਦਰ ਸ਼ਬਦਾਂ ਵਿਚ ਐਉਂ ਬਿਆਨ ਕਰਦੇ ਹਨ :-

*ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ॥ ਦਸ ਦਾਸੀ ਕਰਿ ਦੀਨੀ ਭਤਾਰਿ॥*
*ਸਗਲ ਸਮਗ੍ਰੀ ਮੈ ਘਰ ਕੀ ਜੋੜੀ॥ ਆਸ ਪਿਆਸੀ ਪਿਰ ਕਉ ਲੋੜੀ॥ ੧॥*
*ਕਵਨ ਕਹਾ ਗੁਨ ਕੰਤ ਪਿਆਰੇ॥ ਸੁਘੜ ਸਰੂਪ ਦਇਆਲ ਮੁਰਾਰੇ॥ ੧॥ ਰਹਾਉ॥*
*ਸਤੁ ਸੀਗਾਰੁ ਭਉ ਅੰਜਨੁ ਪਾਇਆ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ॥*
*ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ॥ ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ॥ ੨॥*
*[੧੦]ਗੁਣ ਕਾਮਣ ਕਰਿ ਕੰਤੁ ਰੀਝਾਇਆ॥ ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ॥*
*ਸਭ ਤੇ ਊਚਾ ਮੰਦਰੁ ਮੇਰਾ॥ ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ॥ ੩॥*
*ਪ੍ਰਗਟਿਆ ਸੂਰੁ ਜੋਤਿ ਉਜਿਆਰਾ॥ ਸੇਜ ਵਿਛਾਈ ਸਰਧ ਅਪਾਰਾ॥*
*ਨਵ ਰੰਗ ਲਾਲੁ ਸੇਜ ਰਾਵਣ ਆਇਆ॥*
*ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ॥ ੪॥ ੪॥* (ਸੂਹੀ ਮ: ੫, ਪੰਨਾ ੭੩੭)

ਮਨੁੱਖ ਦੇ ਯਤਨਾਂ ਦੀ ਤੁਛਤਾ ਤੇ ਨਿਰੰਕਾਰ ਦੀ ਮਿਹਰ ਦੀ ਅਪਾਰਤਾ ਇਕ ਹੋਰ ਸ਼ਬਦ ਵਿਚ ਸੁਹਣੀ ਗੁੰਦੀ ਹੈ।

---

੧੦. ਗੁਣਾਂ ਦਾ ਟੂਣਾ ਕਰਕੇ।

*[11]ਹਰਣਾਖੀ ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ॥*
*ਸੁੰਦਰ ਬਚਨ ਤੁਮ ਸੁਣਹੁ ਛਬੀਲੀ ਪਿਰੁ ਤੈਡਾ ਮਨ ਸਾਧਾਰਣੁ॥*
*ਦੁਰਜਨ ਸੇਤੀ ਨੇਹੁ ਰਚਾਇਓ ਦਸਿ ਵਿਖਾ ਮੈ ਕਾਰਣੁ॥*
*ਊਣੀ ਨਾਹੀ ਝੂਣੀ ਨਾਹੀ ਨਾਹੀ ਕਿਸੈ ਵਿਹੂਣੀ॥*
*ਪਿਰੁ ਛੈਲੁ ਛਬੀਲਾ ਛਡਿ ਗਵਾਇਓ ਦੁਰਮਤਿ ਕਰਮਿ ਵਿਹੂਣੀ॥*
*ਨਾ ਹਉ ਭੁਲੀ ਨਾ ਹਉ ਚੁਕੀ ਨਾ ਮੈ ਨਾਹੀ ਦੋਸਾ॥*
*ਜਿਤੁ ਹਉ ਲਾਈ ਤਿਤੁ ਹਉ ਲਾਗੀ ਤੂ ਸੁਣਿ ਸਚੁ ਸੰਦੇਸਾ॥*
*ਸਾਈ ਸੋੁਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ॥*
*ਪਿਰਿ ਅਉਗਣ ਤਿਸ ਕੇ ਸਭਿ ਗਵਾਏ ਗਲ ਸੇਤੀ ਲਾਇ ਸਵਾਰੀ॥*
*ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ॥*
*ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ॥ ੧॥*

(ਸਲੋਕ ਮ: ੫ ਵਾਰ ਰਾਮਕਲੀ ਮ: ੫, ਪੰਨਾ ੯੫੯)

ਨਾਮ ਦਾ ਭਾਵ ਜੋ ਉਪਰ ਪ੍ਰਗਟ ਕੀਤਾ ਗਿਆ ਹੈ ਇਹਨੂੰ ਸਾਖਿਆਤ ਕਿਕੁਰ ਕੀਤਾ ਜਾਵੇ? ਗੁਰੂ ਉਪਦੇਸ਼ ਵਿਚ ਪ੍ਰਵਿਰਤ ਹੋਣਾ, ਗੁਰਬਾਣੀ ਅਨੁਸਾਰ ਆਪਣੇ ਜੀਵਨ ਨੂੰ ਢਾਲਣਾ ਅਰਥਾਤ ਗੁਰਮਤਿ ਗ੍ਰਹਿਣ ਕਰਕੇ ਮਨਮਤ ਦਾ ਤਿਆਗ ਕਰਨਾ, ਇਹ ਮਨ ਨੂੰ ਨਿਰਮਲ ਕਰਦਾ ਹੈ। ਫਿਰ ਕੀਰਤਨ ਦੁਆਰਾ ਗੁਣ ਗਾਵਣੇ ਇਹ ਮੈਲ ਕੱਟਣ ਦਾ ਕਾਰਨ ਬਣਦੇ ਹਨ। ਫਿਰ ਜਪੁ ਤੇ ਸਿਮਰਨੁ। ਜਿਤਨੇ ਵੀ ਖਿਆਲ ਮਨੁੱਖੀ ਮਨ ਵਿਚ ਉਤਪੰਨ ਹੁੰਦੇ ਹਨ, ਉਨ੍ਹਾਂ ਨੂੰ ਲਫ਼ਜ਼ਾਂ ਦੁਆਰਾ ਪ੍ਰਗਟ ਕਰਨ ਦਾ ਯਤਨ ਕੀਤਾ ਗਿਆ ਹੈ। ਉਹ ਲਫ਼ਜ਼ ਉਨ੍ਹਾਂ ਖਿਆਲਾਂ ਦੀ ਦੇਹ ਹਨ। ਕਿਸੇ ਲਫ਼ਜ਼ ਦਾ ਸੁਣਨਾ ਜਾਂ ਉਚਾਰਣਾ ਉਸ ਵਿਚ ਬੱਧੇ ਖਿਆਲ ਦੇ ਉਪਜਾਉਣ ਦਾ ਕਾਰਨ ਬਣਦਾ ਹੈ। ਨਾਮ ਦਾ ਜਾਪ ਮਨ ਵਿਚ ਨਾਮ ਦਾ ਖਿਆਲ ਉਪਜਾਉਣ ਦਾ ਕਾਰਨ ਬਣਦਾ ਹੈ। ਮਨ ਵਿਚ ਨਾਮ ਦਾ ਖਿਆਲ ਉਪਜਾਉਣ ਲਈ ਜਪੁ ਇਕ ਵਸੀਲਾ ਹੈ। ਘੜੀ-ਘੜੀ ਜਪੁ ਕਰਨਾ ਉਸ ਖਿਆਲ ਨੂੰ ਮਨ ਵਿਚ ਢੇਰ ਚਿਰ ਕਾਇਮ ਰੱਖਣ ਦਾ ਯਤਨ ਹੈ। ਇਸ ਲਈ ਰਸਨਾ ਦੁਆਰਾ ਨਾਮ ਦਾ ਜਪੁ ਕਰਨਾ ਅਤੀ ਲੋੜੀਂਦੀ ਚੀਜ਼ ਹੈ। ਮਨ ਨੂੰ ਝਟਪਟ ਕਿਸੇ ਖਿਆਲ ਤੇ ਟਿਕਾ ਦੇਣਾ ਇਹ ਸੰਭਵ ਨਹੀਂ। ਪਰ ਸਿੱਧੀ ਤਦੋਂ ਹੀ ਹੁੰਦੀ ਹੈ ਜਦੋਂ ਜਿਸ ਖਿਆਲ ਦੇ ਰੂਪ 'ਸ਼ਬਦ' ਨੂੰ ਅਸੀਂ ਜੀਭ ਦੁਆਰਾ ਘੜੀ-ਘੜੀ ਦੁਹਰਾ ਰਹੇ ਹਾਂ ਉਹ 'ਖਿਆਲ' ਮਨ ਵਿਚ ਵੱਸ ਜਾਵੇ।

*ਹਰਿ ਹਰਿ ਮੁਖ ਤੇ ਬੋਲਨਾ ਮਨਿ ਵੂਠੈ ਸੁਖੁ ਹੋਇ॥*
*ਨਾਨਕ ਸਭ ਮਹਿ ਰਵਿ ਰਹਿਆ ਥਾਨ ਥਨੰਤਰਿ ਸੋਇ॥ ੧॥*
*ਪਉੜੀ॥ ਹੇਰਉ ਘਟਿ ਘਟਿ ਸਗਲ ਕੈ ਪੂਰਿ ਰਹੇ ਭਗਵਾਨ॥*

---

੧੧. ਹਰਣਾਖੀ= ਹਿਰਨ ਵਰਗੀਆਂ ਅੱਖਾਂ ਵਾਲੀ ਜਗਿਆਸੂ ਰੂਪੀ ਇਸਤਰੀ।

*ਹੋਵਤ ਆਏ ਸਦ ਸਦੀਵ ਦੁਖ ਭੰਜਨ ਗੁਰ ਗਿਆਨ॥*
*ਹਉ ਛੁਟਕੈ ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪਿ॥*
*ਹਤੇ ਦੂਖ ਜਨਮਹ ਮਰਨ ਸੰਤਸੰਗ ਪਰਤਾਪ॥* (ਗਉੜੀ ਬਾਵਨ ਅਖਰੀ ਮ: ੫, ਪੰਨਾ ੨੬੦)

*ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥*
*ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥ ੧॥*
*ਅੰਤਰਿ ਗੋਵਿੰਦ ਜਿਸੁ ਲਾਗੈ ਪ੍ਰੀਤਿ॥*
*ਹਰਿ ਤਿਸੁ ਕਦੇ ਨ ਵੀਸਰੈ ਹਰਿ ਹਰਿ ਕਰਹਿ ਸਦਾ ਮਨਿ ਚੀਤਿ॥ ੧॥*

(ਗੂਜਰੀ ਮ: ੩, ਪੰਨਾ ੪੯੧)

*ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ॥*
*ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ॥ ੮॥ ੨॥*

(ਵਡਹੰਸ ਮ: ੩ ਅਸਟਪਦੀਆ, ਪੰਨਾ ੫੬੫)

*ਬਿਨੁ ਜਿਹਵਾ ਜੋ ਜਪੈ ਹਿਆਇ॥ ਕੋਈ ਜਾਣੈ ਕੈਸਾ ਨਾਉ॥ ੨॥*

(ਮਲਾਰ ਮ: ੧, ਪੰਨਾ ੧੨੫੬)

*ਗਾਵਨਹਾਰੀ ਗਾਵੈ ਗੀਤ॥ ਤੇ ਉਧਰੇ ਬਸੇ ਜਿਹ ਚੀਤ॥ ੧॥*
*ਪੇਖੇ [12]ਬਿੰਜਨ ਪਰੋਸਨਹਾਰੈ॥ ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੈ॥ ੨॥*
*ਅਨਿਕ ਸ੍ਵਾਂਗ [13]ਕਾਛੇ ਭੇਖਧਾਰੀ॥ ਜੈਸੋ ਸਾ ਤੈਸੋ ਦ੍ਰਿਸਟਾਰੀ॥ ੩॥*
*ਕਹਨ ਕਹਾਵਨ ਸਗਲ ਜੰਜਾਰ॥ ਨਾਨਕ ਦਾਸ ਸਚੁ ਕਰਣੀ ਸਾਰ॥ ੪॥ ੫॥*

(ਕਾਨੜਾ ਮ: ੫, ਪੰਨਾ ੧੨੯੯)

ਕਰਮ ਕਰਨ ਤੋਂ ਪਹਿਲੋਂ ਕਰਮ ਦਾ ਖਿਆਲ ਮਨ ਵਿਚ ਉਪਜਦਾ ਹੈ। ਜਦੋਂ ਨਾਮ ਮਨ ਵਿਚ ਵੱਸ ਗਿਆ, ਕਰਮਾਂ ਦੀ ਰਾਹੀਂ ਵੀ ਪ੍ਰਗਟ ਹੋਵੇਗਾ। ਮਨਮੁਖ ਮੁਖੋਂ ਹਰਿ ਹਰਿ ਕਰਦਾ ਹੈ ਪਰ ਚਿਤਵਦਾ ਮਾਇਆ ਹੈ ਤੇ ਕਰਮ ਐਨ ਨਾਮ ਦੇ ਭਾਵ ਦੇ ਉਲਟ ਹਨ। ਇਸ ਲਈ ਸਤਿਗੁਰੂ ਫੁਰਮਾਉਂਦੇ ਹਨ ਕਿ ਮਨ ਬਚਨ ਕਰਮ ਦੁਆਰਾ ਨਾਮ ਵਿਚ ਲੱਗੋ।

*ਆਪਿ ਜਪਹੁ ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ ਰਹਤ ਗਤਿ ਪਾਵਹੁ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੯)

*ਮਨਿ ਤਨਿ ਮੁਖਿ ਬੋਲਹਿ ਹਰਿ ਮੁਖੀ॥ ਸਦਾ ਸਦਾ ਜਾਨਹੁ ਤੇ ਸੁਖੀ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੧)

---

੧੨. ਬਿੰਜਨ= ਚੰਗੇ ਚੰਗੇ ਖਾਣੇ।
੧੩. ਕਾਛੇ= ਬਣਾਏ।

*ਮਨ ਬਚ ਕ੍ਰਮਿ ਰਾਮ ਨਾਮੁ ਚਿਤਾਰੀ॥*
*ਘੂਮਨ ਘੇਰਿ ਮਹਾ ਅਤਿ ਬਿਖੜੀ ਗੁਰਮੁਖਿ ਨਾਨਕ ਪਾਰਿ ਉਤਾਰੀ॥ ੧॥ ਰਹਾਉ॥*

(ਰਾਮਕਲੀ ਮ: ੫ ਅਸਟਪਦੀਆ, ਪੰਨਾ ੯੧੬)

*ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ॥ ਸਰਬ ਫਲਾ ਸੋਈ ਜਨੁ ਪਾਏ॥ ੬॥*

(ਸੂਹੀ ਮ: ੫ ਅਸਟਪਦੀਆ, ਪੰਨਾ ੭੬੦)

ਜੇ ਨਿਰਾ ਜਿਹਵਾ ਦਾ ਹੀ ਜਾਪ ਹੈ ਤੇ ਮਨ ਅਤੇ ਕਰਮ ਹੋਰ ਪਾਸੇ ਜਾ ਰਹੇ ਹਨ ਤਾਂ

*ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ ਹਿਰਦਾ ਸੁਧੁ ਨ ਹੋਈ॥*
*ਅਨਦਿਨੁ ਕਰਮ ਕਰਹਿ ਬਹੁਤੇਰੇ ਸੁਪਨੈ ਸੁਖੁ ਨ ਹੋਈ॥ ੧॥*

(ਸੂਹੀ ਮ: ੪ ਘਰ ੧, ਪੰਨਾ ੭੩੨)

*ਹਿਰਦੈ ਕਪਟੁ ਨਿਤ ਕਪਟੁ ਕਮਾਵਹਿ ਮੁਖਹੁ ਹਰਿ ਹਰਿ ਸੁਣਾਇ॥*
*ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ ਦੁਖ ਖਾਇ॥ ੪॥* (ਸਾਰਗ ਮ: ੪, ਪੰਨਾ ੧੧੯੯)

ਇੱਥੇ ਕਈ ਸੱਜਣ ਇਹ ਪ੍ਰਸ਼ਨ ਕਰਦੇ ਹਨ ਕਿ ਜਾਪ ਜਾਂ ਸਿਮਰਨ ਵੇਲੇ ਧਿਆਨ ਕਾਹਦਾ ਧਰੀਏ? ਧਿਆਨ ਪੰਜਾਬੀ ਵਿਚ ਦੋ ਅਰਥਾਂ ਵਿਚ ਵਰਤਿਆ ਜਾਂਦਾ ਹੈ, ਤਸੱਵਰ ਤੇ ਸੁਰਤ ਨੂੰ ਇਕ ਪਾਸੇ ਲਾਉਣਾ ਅਰਥਾਤ ਲਿਵ। ਯੋਗ ਸ਼ਾਸਤ੍ਰਾਂ ਵਿਚ ਦੱਸਿਆ ਹੈ ਕਿ ਕਿਸੇ ਵਸਤੂ ਤੇ ਜੋ ਸਰੀਰ ਦੇ ਵਿਚ ਹੈ ਜਾਂ ਬਾਹਰ ਹੈ ਸੁਰਤ ਨੂੰ ਟਿਕਾਣਾ 'ਧਾਰਨਾ' ਕਹਾਉਂਦਾ ਹੈ। ਇਹ 'ਧਾਰਨਾ' ਜਦੋਂ ਕੁਝ ਚਿਰ ਤੀਕ ਪੱਕ ਜਾਵੇ ਤਾਂ ਉਹਨੂੰ 'ਧਿਆਨ' ਕਹਿੰਦੇ ਹਨ। ਜਦੋਂ ਮਨ ਰੂਪ ਨੂੰ ਛੱਡ ਕੇ ਅਰਥ ਮਾਤਰ ਤੇ ਹੀ ਟਿਕ ਜਾਏ ਉਹਨੂੰ 'ਸਮਾਧੀ' ਕਹਿੰਦੇ ਹਨ। ਜਿਸ ਦਾ ਭਾਵ ਇਹ ਹੈ ਕਿ ਰੂਪ ਦਾ ਆਸਰਾ ਧਿਆਨ ਪਕਾਣ ਲਈ ਹੈ, ਸਿੱਧੀ ਅਰਥ ਪੁਰ ਮਨ ਨੂੰ ਟਿਕਾਣ ਵਿਚ ਹੈ। ਸਤਿਗੁਰੂ ਸਿਮਰਨ ਦਾ ਤਰੀਕਾ ਦੱਸਦੇ ਹਨ। ਨਿਰੰਕਾਰ ਦਾ ਰੂਪ ਕੋਈ ਨਹੀਂ, ਇਸ ਲਈ ਧਿਆਨ ਕਾਹਦਾ ਧਰੀਏ? ਜੇ ਕੋਈ ਨਿਰੰਕਾਰ ਦੀ ਮਨ ਮੰਨੀ ਮੂਰਤ ਥਾਪ ਲਈਏ ਤਾਂ ਉਹਦੇ ਵਿਚ ਮਨ ਆਪਣੀ ਕਲਪਨਾ ਥਾਪ ਕੇ ਤਸੱਵਰ ਆਪਣੇ ਹੀ ਕਿਸੇ ਸੰਕਲਪ ਦਾ ਕਰਾ ਦੇਵੇਗਾ। ਤਸੱਵਰ ਦੀ ਸਿੱਧੀ ਤੋਂ ਹੱਥ ਕੀ ਆਇਆ? ਮਨ ਦੀ ਹੀ ਇਕ ਖੇਡ। ਇਸ ਲਈ ਸਿਮਰਨ ਵਿਚ ਅਰਥ ਪੁਰ ਮਨ ਨੂੰ ਟਿਕਾਣਾ ਪੈਂਦਾ ਹੈ ਬਿਨਾਂ ਕਿਸੇ ਰੂਪ ਦੀ ਸਹਾਇਤਾ ਦੇ। ਮਨ ਇਕਾਗਰ ਕਰਨ ਲਈ ਬਾਣੀ ਦਾ ਪਾਠ ਜਿਹਦੇ ਵਿਚ ਇਕੋ ਭਾਵ ਨੂੰ ਘੜੀ-ਘੜੀ ਵਰਨਣ ਕੀਤਾ ਗਿਆ ਹੈ, ਸਹਾਇਤਾ ਕਰਦਾ ਹੈ ਤੇ ਕੀਰਤਨ ਇਕ ਅਮੋਲਕ ਚੀਜ਼ ਹੈ। ਰਾਗ ਦਾ ਅਸਰ ਮਨੁੱਖੀ ਮਨ ਤੇ ਬਹੁਤ ਹੈ। ਇਹਦੇ ਵਿਚ ਮਨ ਨੂੰ ਆਪਣੇ ਵੱਲ ਖਿੱਚ ਲੈਣ ਦੀ ਸ਼ਕਤੀ ਹੈ। ਇਸ ਲਈ ਬਾਣੀ ਦਾ ਪਾਠ ਤੇ ਕੀਰਤਨ ਸਿਮਰਨ ਦੇ ਰਾਹ ਵਿਚ ਧਾਰਨਾ ਤੇ ਧਿਆਨ ਦਾ ਕੰਮ ਦੇਂਦੇ ਹਨ।

*ਚੰਚਲੁ ਚੀਤੁ ਨ ਰਹਈ ਠਾਇ॥ ਚੋਰੀ ਮਿਰਗੁ ਅੰਗੂਰੀ ਖਾਇ॥*
*ਚਰਨ ਕਮਲ ਉਰ ਧਾਰੇ ਚੀਤ॥ ਚਿਰੁ ਜੀਵਨੁ ਚੇਤਨੁ ਨਿਤ ਨੀਤ॥*
*ਚਿੰਤਤ ਹੀ ਦੀਸੈ ਸਭੁ ਕੋਇ॥ ਚੇਤਹਿ ਏਕੁ ਤਹੀ ਸੁਖੁ ਹੋਇ॥*
*ਚਿਤਿ ਵਸੈ ਰਾਚੈ ਹਰਿ ਨਾਇ॥ ਮੁਕਤਿ ਭਇਆ ਪਤਿ ਸਿਉ ਘਰਿ ਜਾਇ॥ ੨੩॥*

(ਰਾਮਕਲੀ ਮ: ੧ ਦਖਣੀ ਓਅੰਕਾਰ, ਪੰਨਾ ੯੩੨)

*ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿ ਧਾਰੇ॥*
*ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਵੀਚਾਰੇ॥ ੬੮॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੬)

*ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ॥*
*ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ॥*
*ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ॥*
*ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ॥*
*ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ॥*
*ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ॥ ੭੨॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੬)

ਧਿਆਨ ਮਾਰਗ ਵਾਲਿਆਂ ਦਾ ਅੰਤ ਸਵੈ-ਸਰੂਪ ਨੂੰ ਵੇਖਣਾ ਹੈ। ਪਾਤੰਜਲ ਯੋਗ ਸੂਤਰਾਂ ਦਾ ਤੀਸਰਾ ਸੂਤਰ ਇਹੋ ਹੈ "ਉਸ ਸਮੇਂ (ਸਮਾਧੀ ਸਮੇਂ) ਦ੍ਰਿਸ਼ਟਾ ਆਪਣੇ ਸਰੂਪ ਵਿਚ ਇਸਥਿਤ ਹੁੰਦਾ ਹੈ"। ਯੋਗ ਵਾਲੇ ਈਸ਼ਵਰ ਨੂੰ ਮੰਨਦੇ ਹਨ ਪਰ ਪੁਰਸ਼ ਪ੍ਰਕ੍ਰਿਤੀ ਤੇ ਈਸ਼ਵਰ ਤਿੰਨਾਂ ਨੂੰ ਅਨਾਦੀ ਮੰਨਦੇ ਹਨ ਅਤੇ ਈਸ਼ਵਰ ਵਿਚ ਲੀਨਤਾ ਉਨ੍ਹਾਂ ਦਾ ਪ੍ਰਯੋਜਨ ਨਹੀਂ। ਗੁਰਸਿੱਖ ਦੀ ਜਦੋਂ ਲਿਵ ਪੱਕਦੀ ਹੈ ਤਾਂ ਉਹ ਆਪੇ ਦਾ ਅਭਾਵ ਕਰਕੇ ਨਿਰੰਕਾਰ ਨਾਲ ਇੱਕ-ਮਿੱਕ ਹੁੰਦਾ ਹੈ। ਉਹ ਅੰਦਰ ਬਾਹਰ ਸਾਰੀ ਥਾਂ ਨਿਰੰਕਾਰ ਨੂੰ ਹੀ ਵੇਖਦਾ ਹੈ। ਜੋਗ ਦਾ ਕਯੀਵਲ ਸ੍ਵੈ-ਸਰੂਪ ਦੇ ਦੇਖਣ ਤੇ ਖਤਮ ਹੈ। ਸਿੱਖ ਦਾ ਪਰਮ ਪਦ ਅੱਗੇ ਹੈ! ਸਿੱਖ ਦਾ ਪਰਮ ਪਦ ਨਿਰੰਕਾਰ ਵਿਚ ਲਿਵ ਲਗਣ ਵਿਚ ਹੈ।

*ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*
*ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥ ੧॥*
*ਅਸਟਪਦੀ॥ ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥*
*ਸਗਲ ਸਮਿਗ੍ਰੀ ਏਕਸੁ ਘਟ ਮਾਹਿ॥ ਅਨਿਕ ਰੰਗ ਨਾਨਾ ਦ੍ਰਿਸਟਾਹਿ॥*
*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥*
*ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥*
*ਤਿਨਿ ਦੇਖਿਆ ਜਿਸੁ ਆਪਿ ਦਿਖਾਏ॥ ਨਾਨਕ ਤਿਸੁ ਜਨ ਸੋਝੀ ਪਾਏ॥ ੧॥*
*ਸੋ ਅੰਤਰਿ ਸੋ ਬਾਹਰਿ ਅਨੰਤ॥ ਘਟਿ ਘਟਿ ਬਿਆਪਿ ਰਹਿਆ ਭਗਵੰਤ॥*

*ਧਰਨਿ ਮਾਹਿ ਆਕਾਸ ਪਇਆਲ॥ ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥*
*ਤਿਸ ਤੇ ਭਿੰਨ ਨਹੀ ਕੋ ਠਾਉ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥ ੨॥*

(ਗਉੜੀ ਸੁਖਮਨੀ ਮ: ੫, ਪੰਨਾ ੨੯੩)

ਮਾਇਆ ਦੇ ਪਾਰ ਹੋਏਂ ਵੇਦਾਂਤੀ ਦਾ ਆਤਮ ਬ੍ਰਹਮ ਵੀ ਉਹਨੂੰ ਤਟਸਥ ਦਿੱਸਦਾ ਹੈ, ਸਾਖੀ ਰੂਪ, ਨਿਰਾ ਦ੍ਰਿਸ਼ਟਾ। ਪਰੰਤੂ ਗੁਰਮਤਿ ਦਾ ਨਿਰੰਕਾਰ ਪਰੀਪੂਰਨ, ਆਗਿਆ ਵਿਚ ਸਭ ਨੂੰ ਤੋਰਦਾ, ਕਰਤਾ ਦਿੱਸਦਾ ਹੈ। ਜੋਗੀ ਜਾਂ ਵੇਦਾਂਤੀ ਪਰਮ ਪਦ ਨੂੰ ਪੁਜ ਕੇ ਆਪ ਵੀ ਨਿਰਾ ਦ੍ਰਿਸ਼ਟਾ ਹੀ ਰਹਿ ਜਾਂਦਾ ਹੈ। ਪਰ ਗੁਰਮੁਖ ਪਰਮ ਪਦ ਨੂੰ ਪੁਜ ਕੇ ਹੁਕਮ ਵਿਚ ਕਾਰ ਕਰਦਾ ਹੈ। ਦੁੱਖ ਦਾ ਨਾਸ਼ ਕਰਨਾ ਤੇ ਪਰਉਪਕਾਰ ਕਰਨਾ ਇਹ ਉਹਦੀ ਸੁਭਾਵਕ ਕਾਰ ਹੁੰਦੀ ਹੈ।

ਨਾਮ ਦਾ ਸਿਮਰਨ ਨਿਰਾ ਚਿੱਤ ਨੂੰ ਬ੍ਰਹਮਾਕਾਰ ਕਰਨ ਦਾ ਹੀ ਅੰਤਲਾ ਸਾਧਨ ਨਹੀਂ, ਇਹ ਮੁੱਢ ਵਿਚ ਅੰਤਹਕਰਣ ਦੀ ਮੈਲ ਵੀ ਕੱਟਦਾ ਹੈ। ਯੋਗੀ ਯਮ ਨਿਯਮ ਦੁਆਰਾ ਮਨ ਦੀ ਮੈਲ ਕੱਟਦਾ ਹੈ। ਪ੍ਰਾਣਾਯਾਮ ਦੁਆਰਾ ਇੰਦ੍ਰੀਆਂ ਦਾ ਸੰਬੰਧ ਬਾਹਰਲੇ ਵਿਸ਼ਿਆਂ ਨਾਲੋਂ ਤੋੜਦਾ ਹੈ। ਨਾਦਾਨੁਸੰਧਾਨ ਵਾਲਾ ਅੰਦਰਲੀਆਂ ਆਵਾਜ਼ਾਂ (ਨਾਦ) ਸੁਣ ਕੇ ਮਨ ਦੇ ਸਿਮਰਤੀ ਆਦਿ ਫੁਰਨਿਆਂ ਨੂੰ ਰੋਕਦਾ ਹੈ। ਪਰ ਗੁਰਮਤਿ ਵਿਚ ਇਹ ਸਾਰਾ ਕੰਮ ਨਾਮ ਦਾ ਸਿਮਰਨ ਕਰਦਾ ਹੈ।

*ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥*
*ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥*
*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥ ੨੦॥* (ਜਪੁ ਮ: ੧)

*ਲਾਗੀ ਮੈਲੁ ਮਿਟੈ ਸਚ ਨਾਇ॥ ਗੁਰ ਪਰਸਾਦਿ ਰਹੈ ਲਿਵ ਲਾਇ॥ ੧॥*

(ਆਸਾ ਮ: ੧, ਪੰਨਾ ੩੫੨)

*ਸੰਗਤਿ ਸੰਤ ਮਿਲਾਏ॥ ਹਰਿ ਸਰਿ ਨਿਰਮਲਿ ਨਾਏ॥*
*ਨਿਰਮਲਿ ਜਲਿ ਨਾਏ ਮੈਲੁ ਗਵਾਏ ਭਏ ਪਵਿਤੁ ਸਰੀਰਾ॥*
*ਦੁਰਮਤਿ ਮੈਲੁ ਗਈ ਭ੍ਰਮੁ ਭਾਗਾ ਹਉਮੈ ਬਿਨਠੀ ਪੀਰਾ॥*

(ਸੂਹੀ ਛੰਤ ਮ: ੪ ਘਰ ੨, ਪੰਨਾ ੭੭੪)

*ਨਾਮਿ ਰਤੇ ਮਨੁ ਨਿਰਮਲੁ ਹੋਇ॥ ਹਰਿ ਗੁਣ ਗਾਵੈ ਹਉਮੈ ਮਲੁ ਖੋਇ॥*

(ਬਿਲਾਵਲੁ ਮ: ੩ ਸਤ ਵਾਰ, ਪੰਨਾ ੮੪੧)

*ਹਰਿ ਸਿਮਰਨਿ ਤੇਰਾ ਹੋਇ ਉਧਾਰੁ॥*
*ਜਨਮ ਜਨਮ ਕਾ ਉਤਰੈ ਭਾਰੁ॥ ੩॥* (ਰਾਮਕਲੀ ਮ: ੫, ਪੰਨਾ ੮੯੫)

*ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ॥*

(ਵਾਰ ਰਾਮਕਲੀ ਮ: ੩, ਪੰਨਾ ੯੫੧)

*ਮਨਿ ਤਨਿ ਵਸਿਆ ਹਰਿ ਪ੍ਰਭੁ ਸੋਈ॥ ਕਲਿ ਕਲੇਸ ਕਿਛੁ ਬਿਘਨੁ ਨ ਹੋਈ॥*
*ਸਦਾ ਸਦਾ ਪ੍ਰਭੁ ਜੀਅ ਕੈ ਸੰਗਿ॥ ਉਤਰੀ ਮੈਲੁ ਨਾਮ ਕੈ ਰੰਗਿ॥੨॥*
*ਚਰਨ ਕਮਲ ਸਿਉ ਲਾਗੋ ਪਿਆਰੁ॥ ਬਿਨਸੇ ਕਾਮ ਕ੍ਰੋਧ ਅਹੰਕਾਰ॥*

(ਪ੍ਰਭਾਤੀ ਮ: ੫, ਪੰਨਾ ੧੩੩੯)

*ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ॥੩॥* (ਮਲਾਰ ਮ: ੧, ਪੰਨਾ ੧੨੫੪)

ਨਾਮ ਦੁਆਰਾ ਹੀ ਕਾਮ ਆਦਿ ਵੱਸ ਵਿਚ ਹੁੰਦੇ ਹਨ।

*ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੁੜੀਏ ਤਿਨਾ ਪੰਚੇ ਵਸਗਤਿ ਆਏ ਰਾਮ॥*

(ਬਿਹਾਗੜਾ ਮ: ੪ ਘਰੁ ੨, ਪੰਨਾ ੫੩੯)

*ਸਚਿ ਰਹਹੁ ਸਦਾ ਸਹਜੁ ਸੁਖੁ ਉਪਜੈ ਕਾਮੁ ਕ੍ਰੋਧੁ ਵਿਚਹੁ ਜਾਈ॥੨॥*
*ਆਪੁ ਛੋਡਿ ਨਾਮ ਲਿਵ ਲਾਗੀ ਮਮਤਾ ਸਬਦਿ ਜਲਾਈ॥੩॥*

(ਰਾਮਕਲੀ ਮ: ੩ ਅਸਪਟਦੀਆ, ਪੰਨਾ ੯੦੯)

ਨਾਮ ਮਨ ਵਿਚ ਵੱਸਿਆਂ ਇੰਦ੍ਰੀਆਂ ਫਿਰ ਵਿਸ਼ਿਆਂ ਵੱਲ ਨਹੀਂ ਦੌੜਦੀਆਂ।

*ਦੀਸਤ ਮਾਸੁ ਨ ਖਾਇ ਬਿਲਾਈ॥ ਮਹਾ ਕਸਾਬਿ ਛੁਰੀ ਸਟਿ ਪਾਈ॥*
*ਕਰਣਹਾਰ ਪ੍ਰਭੁ ਹਿਰਦੈ ਵੂਠਾ॥ ਫਾਥੀ ਮਛੁਲੀ ਕਾ ਜਾਲਾ ਤੂਟਾ॥੨॥*

(ਰਾਮਕਲੀ ਮ: ੫, ਪੰਨਾ ੮੯੮)

*ਉਰਿ ਧਾਰੈ ਜੋ ਅੰਤਰਿ ਨਾਮੁ॥ ਸਰਬ ਮੈ ਪੇਖੈ ਭਗਵਾਨੁ॥*
*ਨਿਮਖ ਨਿਮਖ ਠਾਕੁਰ ਨਮਸਕਾਰੈ॥ ਨਾਨਕ ਓਹੁ ਅਪਰਸੁ ਸਗਲ ਨਿਸਤਾਰੈ॥੧॥*
*ਅਸਟਪਦੀ॥ ਮਿਥਿਆ ਨਾਹੀ ਰਸਨਾ ਪਰਸ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ॥*
*ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤਸੰਗਿ ਹੇਤ॥*
*ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦਾ॥*
*ਗੁਰ ਪ੍ਰਸਾਦਿ ਬਿਖਿਆ ਪਰਹਰੈ॥ ਮਨ ਕੀ ਬਾਸਨਾ ਮਨ ਤੇ ਟਰੈ॥*
*ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ॥੧॥*

(ਗਉੜੀ ਸੁਖਮਨੀ ਮ: ੫, ਪੰਨਾ ੨੭੪)

*ਮਾਇਆ ਮੋਹਿ ਜਗੁ ਬਾਧਾ ਜਮਕਾਲਿ॥ ਬਾਂਧਾ ਛੂਟੈ ਨਾਮੁ ਸਮ੍ਹਾਲਿ॥*

(ਆਸਾ ਮ: ੧ ਅਸਟਪਦੀਆ, ਪੰਨਾ ੪੧੨)

*ਹਉਮੈ ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ॥*
*ਜੋ ਮੋਹਿ ਦੂਜੈ ਚਿਤੁ ਲਾਇਦੇ ਤਿਨਾ ਵਿਆਪਿ ਰਹੀ ਲਪਟਾਇ॥*

[੧੪]ਮਾਇਆ ਦੇ ਬੰਧਨ ਨਾਮ ਦੁਆਰਾ ਹੀ ਕਟੇ ਜਾਂਦੇ ਹਨ।

*ਗੁਰ ਕੈ ਸਬਦਿ ਪਰਜਾਲੀਐ ਤਾ ਏਹ ਵਿਚਹੁ ਜਾਇ॥*
*ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ॥*
*ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ॥ ੧॥*

(ਗੂਜਰੀ ਕੀ ਵਾਰ ਮ: ੩, ਪੰਨਾ ੫੧੩)

*ਬੰਧਨ ਕਾਟੈ ਸੋ ਪ੍ਰਭੂ ਜਾ ਕੈ ਕਲ ਹਾਥ॥*
*ਅਵਰ ਕਰਮ ਨਹੀ ਛੂਟੀਐ ਰਾਖਹੁ ਹਰਿ ਨਾਥ॥ ੧॥* (ਬਿਲਾਵਲੁ ਮ: ੫, ਪੰਨਾ ੮੧੫)

ਨਾਮ ਸਿਮਰਨ ਵਿਚ ਲਗ ਜਾਣਾ ਸਭ ਤੋਂ ਉੱਚੀ ਵੀਚਾਰ ਤੇ ਧਰਮ ਹੈ।

*ਇਸ ਤੇ ਊਪਰਿ ਨਹੀ ਬੀਚਾਰੁ॥ ਜਾ ਕੈ ਮਨਿ ਬਸਿਆ ਨਿਰੰਕਾਰੁ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੨)

*ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

(ਗਉੜੀ ਸੁਖਮਨੀ ਮ: ੫, ਪੰਨਾ ੨੬੬)

*ਸਗਲ ਮਤਾਂਤ ਕੇਵਲ ਹਰਿ ਨਾਮ॥* (ਗਉੜੀ ਸੁਖਮਨੀ ਮ: ੫, ਪੰਨਾ ੨੯੬)

*ਸੋ ਗਿਆਨੀ ਜਿਨਿ ਸਬਦਿ ਲਿਵ ਲਾਈ॥* (ਬਿਲਾਵਲੁ ਮ: ੧ ਅਸਟਪਦੀਆ, ਪੰਨਾ ੮੩੧)

---

੧੪. Cf I think it is inevitable that these convictions should emphasize a personal aspect of what we are trying to grasp. We have to build the spiritual world out of symbols taken from our own personality, as we build the scientific world out of the metrical symbols of the mathematician. If not, it can only be left ungraspable—an environment dimly felt in moments of exaltation but lost to us in the sordid routine of life. To turn it into more continuous channels we must be able to approach the world-spirit in the midst of our cares and duties in that simpler relation of spirit to spirit in which all true religion finds expression. (Eddington, Page-338).

"ਇਹ ਅਵੱਸ਼ ਹੈ ਕਿ ਇਹ ਨਿਸ਼ਚੇ, ਜਿਸ ਚੀਜ਼ ਨੂੰ ਅਸੀਂ ਸਮਝਣ ਦਾ ਯਤਨ ਕਰਦੇ ਰਹੇ ਹਾਂ, ਉਸ ਦੇ ਜਾਤੀ ਨੁਕਤਾ-ਨਿਗਾਹ ਪੁਰ ਜ਼ੋਰ ਦੇਣ। ਸਾਨੂੰ ਆਪਣੀ ਜਾਤ ਵਿਚੋਂ ਹੀ ਚਿੰਨ੍ਹ ਲੈ ਕੇ ਆਤਮਕ ਦੁਨੀਆਂ ਬਣਾਉਣੀ ਪੈਂਦੀ ਹੈ, ਠੀਕ ਉਸੇ ਤਰ੍ਹਾਂ ਜੇਕਰ ਗਣਿਤਵੇਤਾਂ ਦੇ ਮਾਪ ਚਿੰਨ੍ਹ ਲੈ ਕੇ ਅਸੀਂ ਸਾਇੰਸ ਦੀ ਦੁਨੀਆਂ ਬਣਾਂਦੇ ਹਾਂ। ਜੇ ਇਹ ਨਾ ਕਰੀਏ ਤਾਂ ਇਹ ਦੁਨੀਆਂ ਅਗਹ ਹੀ ਰਹਿੰਦੀ ਹੈ, ਇਕ ਉਦਾਲਾ-ਪੁਦਾਲਾ ਜਿਹੜਾ ਉਚਿਆਣ ਦੇ ਖਿਣ ਵਿਚ ਧੁੰਧਲਾ ਜਿਹਾ ਅਨੁਭਵ ਹੁੰਦਾ ਹੈ, ਪਰੰਤੂ ਜੀਵਨ ਦੇ ਨਿੱਤ ਧੰਧਿਆਂ ਵਿਚ ਲਗਿਆਂ ਗੁੰਮ ਜਾਂਦਾ ਹੈ। ਇਸ ਨੂੰ ਲਗਾਤਾਰ ਪ੍ਰਵਾਹ ਵਿਚ ਬਦਲਣ ਲਈ ਸਾਡੇ ਵਿਚ ਇਹ ਸ਼ਕਤੀ ਹੋਣੀ ਚਾਹੀਦੀ ਹੈ ਕਿ ਆਪਣੇ ਫਿਕਰਾਂ ਤੇ ਧੰਧਿਆਂ ਦੇ ਰੁਝੇਵੇਂ ਹੁੰਦਿਆਂ ਅਸੀਂ ਜਗਤ ਆਤਮਾ ਕੋਲ ਪੁਜ ਸਕੀਏ। ਇਹ ਸਮੀਪਤਾ ਉਸ ਆਤਮਾ ਦੇ ਆਤਮਾ ਨਾਲ ਸਿੱਧੇ ਸੰਬੰਧ ਦੁਆਰਾ ਲੱਭਣੀ ਚਾਹੀਦੀ ਹੈ, ਜਿਸ ਦੁਆਰਾ ਸਾਰਾ ਸੱਚਾ ਧਰਮ ਪ੍ਰਗਟ ਹੁੰਦਾ ਹੈ।"

ਨਿਰੰਕਾਰ ਨੂੰ ਨਾਮ ਦੁਆਰਾ ਹੀ ਜਾਣ ਸਕੀਦਾ ਹੈ।

*ਨਾਮ ਸੰਗਿ ਜਿਸ ਕਾ ਮਨੁ ਮਾਨਿਆ॥*
*ਨਾਨਕ ਤਿਨਹਿ ਨਿਰੰਜਨੁ ਜਾਨਿਆ॥੩॥* (ਗਉੜੀ ਸੁਖਮਨੀ ਮ: ੫, ਪੰਨਾ ੨੮੧)

ਪੂਰਨਤਾ ਨਾਮ ਦੁਆਰਾ ਹੀ ਹਾਸਲ ਹੁੰਦੀ ਹੈ।

*ਆਠ ਪਹਰ ਪ੍ਰਭ ਬਸਹਿ ਹਜੂਰੇ॥ ਕਹੁ ਨਾਨਕ ਸੇਈ ਜਨ ਪੂਰੇ॥੭॥*
(ਗਉੜੀ ਸੁਖਮਨੀ ਮ: ੫, ਪੰਨਾ ੨੮੬)

ਮਨੁੱਖ ਜਨਮ ਦੀ ਸਫਲਤਾ ਇਸੇ ਵਿਚ ਹੈ।

*ਜੋ ਜਾਨੈ ਤਿਸੁ ਸਦਾ ਸੁਖੁ ਹੋਇ॥ ਆਪਿ ਮਿਲਾਇ ਲਏ ਪ੍ਰਭੁ ਸੋਇ॥*
*ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥*
*ਧੰਨੁ ਧੰਨੁ ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥*
*ਜਨ ਆਵਨ ਕਾ ਇਹੈ ਸੁਆਉ॥ ਜਨ ਕੈ ਸੰਗਿ ਚਿਤਿ ਆਵੈ ਨਾਉ॥*
*ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥*
*ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥੮॥੨੩॥* (ਗਉੜੀ ਸੁਖਮਨੀ ਮ: ੫, ਪੰਨਾ ੨੯੪)

ਆਤਮਾ ਦੀ ਖੁਰਾਕ ਨਾਮ ਹੈ।

*ਸਿਮਰਿ ਸਿਮਰਿ ਨਾਮੁ ਬਾਰੰ ਬਾਰ॥ ਨਾਨਕ ਜੀਅ ਕਾ ਇਹੈ ਅਧਾਰ॥੨॥*
(ਗਉੜੀ ਸੁਖਮਨੀ ਮ: ੫, ਪੰਨਾ ੨੯੫)

ਜਿਨ੍ਹਾਂ ਦੇ ਅੰਦਰ ਨਾਮ ਵੱਸਦਾ ਹੈ ਉਹ ਸਭ ਨਾਲ ਪਿਆਰ ਕਰਦੇ ਹਨ। ਉਹ ਬੁਰਿਆਂ ਨਾਲ ਵੀ ਪਿਆਰ ਕਰਦੇ ਹਨ।

*ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥੧॥* (ਵਡਹੰਸ ਮ: ੧, ਪੰਨਾ ੫੫੭)

*ਸਭੁ ਕੋਈ ਹੈ ਖਸਮ ਕਾ ਖਸਮਹੁ ਸਭੁ ਕੋ ਹੋਇ॥*
*ਹੁਕਮੁ ਪਛਾਣੈ ਖਸਮ ਕਾ ਤਾ ਸਚੁ ਪਾਵੈ ਕੋਇ॥*
*ਗੁਰਮੁਖਿ ਆਪੁ ਪਛਾਣੀਐ ਬੁਰਾ ਨ ਦੀਸੈ ਕੋਇ॥*
*ਨਾਨਕ ਗੁਰਮੁਖਿ ਨਾਮੁ ਧਿਆਈਐ ਸਹਿਲਾ ਆਇਆ ਸੋਇ॥੧॥*
(ਵਾਰ ਸਾਰੰਗ ਮ: ੪, ਪੰਨਾ ੧੨੪੪)

ਜੋ ਨਾਮ ਵਿਚ ਲਗ ਜਾਂਦੇ ਹਨ ਉਨ੍ਹਾਂ ਨੂੰ ਕਿਸੇ ਚੀਜ਼ ਦੀ ਪ੍ਰਵਾਹ ਨਹੀਂ ਰਹਿੰਦੀ।

*ਜਿਨਾ ਅੰਦਰਿ ਨਾਮੁ ਨਿਧਾਨੁ ਹਰਿ ਤਿਨ ਕੇ ਕਾਜ ਦਯਿ ਆਦੇ ਰਾਸਿ॥*
*ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ॥*
*ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ॥*
*ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ*

*ਸਭਿ ਜਨ ਕਉ ਆਇ ਕਰਹਿ ਰਹਰਾਸਿ॥* (ਵਾਰ ਗਉੜੀ ਮ: ੪, ਪੰਨਾ ੩੦੫)

ਹੁਣ ਅਸੀਂ ਅਜਿਹੇ ਸ਼ਬਦ ਦੇਂਦੇ ਹਾਂ ਜਿਨ੍ਹਾਂ ਵਿਚ ਨਾਮ ਦਾ ਸਰੂਪ ਤੇ ਫਲ ਦੋਵੇਂ ਹੋਣਗੇ। ਨਾਲ ਹੀ ਨਾਮ ਜਪਣ ਵਾਲੇ ਦੇ ਕਰਤਵਾਂ ਦਾ ਵੀ ਜ਼ਿਕਰ ਹੋਵੇਗਾ।

*ਹਰਿ ਹਰਿ ਕਬਹੂ ਨ ਮਨਹੁ ਬਿਸਾਰੇ॥*
*ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ॥ ੧॥ ਰਹਾਉ॥*
*ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ॥*
*ਸੀਤਲ ਸਾਂਤਿ ਸੂਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ॥ ੧॥*
*ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ॥*
*ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ॥ ੨॥*

(ਗਉੜੀ ਪੂਰਬੀ ਮ: ੫, ਪੰਨਾ ੨੧੦)

*ਰਸਨਾ ਜਪੀਐ ਏਕੁ ਨਾਮ॥*
*ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥ ੧॥ ਰਹਾਉ॥*
*ਕਟੀਐ ਤੇਰਾ ਅਹੰ ਰੋਗੁ॥ ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ॥ ੧॥*
*ਹਰਿ ਰਸੁ ਜਿਨਿ ਜਨਿ ਚਾਖਿਆ॥ ਤਾ ਕੀ ਤ੍ਰਿਸਨਾ ਲਾਥੀਆ॥ ੨॥*
*ਹਰਿ ਬਿਸ੍ਰਾਮ ਨਿਧਿ ਪਾਇਆ॥ ਸੋ ਬਹੁਰਿ ਨ ਕਤ ਹੀ ਧਾਇਆ॥ ੩॥*
*ਹਰਿ ਹਰਿ ਨਾਮੁ ਜਾ ਕਉ ਗੁਰਿ ਦੀਆ॥*
*ਨਾਨਕ ਤਾ ਕਾ ਭਉ ਗਇਆ॥ ੪॥ ੮॥ ੧੪੬॥* (ਗਉੜੀ ਮ: ੫, ਪੰਨਾ ੨੧੧)

*ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ॥*
*ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ॥ ੧॥*

(ਸਲੋਕ ਮ: ੫ ਵਾਰ ਗਉੜੀ ਮ: ੫, ਪੰਨਾ ੩੨੧)

*ਜਾ ਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ॥*
*ਚਾਰਿ ਪਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ॥ ੧॥*
*ਜਾ ਕੋ ਨਾਮੁ ਲੈਤ ਤੂ ਸੁਖੀ॥*
*ਸਾਸਿ ਸਾਸਿ ਧਿਆਵਹੁ ਠਾਕੁਰ ਕਉ ਮਨ ਤਨ ਜੀਅਰੇ ਮੁਖੀ॥ ੧॥ ਰਹਾਉ॥*
*ਸਾਂਤਿ ਪਾਵਹਿ ਹੋਵਹਿ ਮਨ ਸੀਤਲ ਅਗਨਿ ਨ ਅੰਤਰਿ ਧੁਖੀ॥*
*ਗੁਰ ਨਾਨਕ ਕਉ ਪ੍ਰਭੂ ਦਿਖਾਇਆ ਜਲਿ ਥਲਿ ਤ੍ਰਿਭਵਣਿ ਰੁਖੀ॥ ੨॥ ੨॥ ੩੦॥*

(ਸੋਰਠਿ ਮ: ੫ ਘਰ ੨ ਦੁਪਦੇ, ਪੰਨਾ ੬੧੭)

*ਮਾਈ ਮੇਰੇ ਮਨ ਕੋ ਸੁਖੁ॥*
*ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ॥ ੧॥ ਰਹਾਉ॥*
*ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ॥*
*ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ॥ ੧॥*

ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ॥
ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ॥੨॥੧੦॥੨੯॥

(ਟੋਡੀ ਮ: ੫ ਘਰੁ ੫, ਪੰਨਾ ੭੧੭)

ਚਰਨ ਕਮਲ ਪ੍ਰਭ ਹਿਰਦੈ ਧਿਆਏ॥ ਰੋਗ ਗਏ ਸਗਲੇ ਸੁਖ ਪਾਏ॥੧॥
ਗੁਰਿ ਦੁਖੁ ਕਾਟਿਆ ਦੀਨੋ ਦਾਨੁ॥ ਸਫਲ ਜਨਮੁ ਜੀਵਨ ਪਰਵਾਨੁ॥੧॥ਰਹਾਉ॥
ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ॥ ਕਹੁ ਨਾਨਕ ਜਪਿ ਜੀਵੇ ਗਿਆਨੀ॥੨॥੨॥੨੦॥

(ਬਿਲਾਵਲੁ ਮ: ੫, ਪੰਨਾ ੮੦੬)

ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥
ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥੧॥
ਸੂਖ ਸਹਜ ਆਨੰਦ ਲਹਹੁ॥
ਸਾਧਸੰਗਤਿ ਪਾਈਐ ਵਡਭਾਗੀ ਗੁਰਮੁਖਿ ਹਰਿ ਹਰਿ ਨਾਮੁ ਕਹਹੁ॥੧॥ਰਹਾਉ॥

(ਭੈਰਉ ਮ: ੫, ਪੰਨਾ ੧੧੪੭)

ਸਾਧਸੰਗਿ ਹਰਿ ਅੰਮ੍ਰਿਤੁ ਪੀਜੈ॥ ਨਾ ਜੀਉ ਮਰੈ ਨ ਕਬਹੂ ਛੀਜੈ॥੧॥

(ਵਡਹੰਸ ਮ: ੫, ਪੰਨਾ ੫੬੩)

ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ॥
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮਕੰਕਰੁ ਨੇੜਿ ਨ ਆਵੈ॥੨॥

(ਵਾਰ ਗੂਜਰੀ ਮ: ੩, ਪੰਨਾ ੫੧੫)

ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ॥ ਪੂਰਨ ਪੂਰਿ ਰਹਿਆ ਬਿਖੁ ਮਾਰਿ॥
[੧੫]ਤ੍ਰਿਕੁਟੀ ਛੂਟੀ ਬਿਮਲ ਮਝਾਰਿ॥ ਗੁਰ ਕੀ ਮਤਿ ਜੀਇ ਆਈ ਕਾਰਿ॥੧॥
ਇਨ ਬਿਧਿ ਰਾਮ ਰਮਤ ਮਨੁ ਮਾਨਿਆ॥
ਗਿਆਨ ਅੰਜਨੁ ਗੁਰ ਸਬਦਿ ਪਛਾਨਿਆ॥੧॥ਰਹਾਉ॥
ਇਕੁ ਸੁਖੁ ਮਾਨਿਆ ਸਹਜਿ ਮਿਲਾਇਆ॥ ਨਿਰਮਲ ਬਾਣੀ ਭਰਮੁ ਚੁਕਾਇਆ॥
ਲਾਲ ਭਏ ਸੂਹਾ ਰੰਗੁ ਮਾਇਆ॥ ਨਦਰਿ ਭਈ ਬਿਖੁ ਠਾਕਿ ਰਹਾਇਆ॥੨॥
ਉਲਟ ਭਈ ਜੀਵਤ ਮਰਿ ਜਾਗਿਆ॥ ਸਬਦਿ ਰਵੇ ਮਨੁ ਹਰਿ ਸਿਉ ਲਾਗਿਆ॥
ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ॥ ਭਾਇ ਬਸੇ ਜਮ ਕਾ ਭਉ ਭਾਗਿਆ॥੩॥
ਸਾਦ ਰਹੇ ਬਾਦੰ ਅਹੰਕਾਰਾ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ॥
ਜਾਤਿ ਰਹੇ ਪਤਿ ਕੇ ਆਚਾਰਾ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ॥੪॥

..... ..... ..... ..... ..... .....

ਗਰਬ ਗਤੰ ਸੁਖ ਆਤਮ ਧਿਆਨਾ॥ ਜੋਤਿ ਭਈ ਜੋਤੀ ਮਾਹਿ ਸਮਾਨਾ॥

....................................................

੧੫. ਤ੍ਰਿਕੁਟੀ= ਗਿਆਤਾ, ਗਿਆਨ ਤੇ ਗੇਯ ਦਾ ਭੇਦ, ਬਿਮਲ (ਨਿਰਮਲ ਨਾਮ) ਵਿਚ ਦੂਰ ਹੋਇਆ।

ਨਹ ਪੰਡਿਤੁ ਨਹ ਚਤੁਰੁ ਸਿਆਨਾ॥ ਨਹ ਭੂਲੋ ਨਹ ਭਰਮਿ ਭੁਲਾਨਾ॥
ਕਥਉ ਨ ਕਥਨੀ ਹੁਕਮੁ ਪਛਾਨਾ॥ ਨਾਨਕ ਗੁਰਮਤਿ ਸਹਜਿ ਸਮਾਨਾ॥ ੮॥ ੧॥

(ਗਉੜੀ ਗੁਆਰੇਰੀ ਮ: ੧, ਪੰਨਾ ੨੨੦)

ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ॥
ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ॥ ੧॥
ਸਾਧਸੰਗਿ ਚਿੰਤ ਬਿਰਾਨੀ ਛਾਡੀ॥
ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ॥ ੧॥ ਰਹਾਉ॥
ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥ ੨॥
ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥
ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥ ੩॥
ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ॥
ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ॥ ੪॥ ੩॥

(ਧਨਾਸਰੀ ਮ: ੫, ਪੰਨਾ ੬੭੧)

ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ॥
ਥਿਤਿ ਪਾਈ ਆਨਦੁ ਭਇਆ ਗੁਰਿ ਕੀਨੇ ਧਰਮਾ॥ ੧॥
ਗੁਰੁ ਪੂਰਾ ਆਰਾਧਿਆ ਬਿਨਸੀ ਮੇਰੀ ਪੀਰ॥
ਤਨੁ ਮਨੁ ਸਭੁ ਸੀਤਲੁ ਭਇਆ ਪਾਇਆ ਸੁਖੁ ਬੀਰ॥ ੧॥ ਰਹਾਉ॥
ਸੋਵਤ ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ॥
ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾ ਕਾ ਅਚਰਜ ਸੁਆਦੁ॥ ੨॥
ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ॥
ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ॥ ੩॥
ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣਹੀਨੁ॥
ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ॥ ੪॥ ੨੫॥ ੫੫॥

(ਬਿਲਾਵਲੁ ਮ: ੫, ਪੰਨਾ ੮੧੪)

ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ॥
ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ॥ ੧॥
ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ॥
ਪਾਰਬ੍ਰਹਮੁ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ॥ ੧॥ ਰਹਾਉ॥
ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ॥
ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ॥ ੨॥
ਧੰਨੁ ਸੁ ਥਾਨੁ ਬਸੰਤ ਧੰਨੁ ਜਹ ਜਪੀਐ ਨਾਮੁ॥

ਕਥਾ ਕੀਰਤਨੁ ਹਰਿ ਅਤਿ ਘਨਾ ਸੁਖ ਸਹਜ ਬਿਸ੍ਰਾਮੁ॥ ੩॥
ਮਨ ਤੇ ਕਦੇ ਨ ਵੀਸਰੈ ਅਨਾਥ ਕੋ ਨਾਥ॥
ਨਾਨਕ ਪ੍ਰਭ ਸਰਣਾਗਤੀ ਜਾ ਕੈ ਸਭੁ ਕਿਛੁ ਹਾਥ॥ ੪॥ ੨੯॥ ੫੯॥

(ਬਿਲਾਵਲੁ ਮ: ੫, ਪੰਨਾ ੮੧੫)

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥ ੧॥ (ਬਿਲਾਵਲੁ ਮ: ੫, ਪੰਨਾ ੮੧੯)

ਗੋਬਿੰਦ ਗੋਬਿੰਦ ਗੋਬਿੰਦ ਮਈ॥
ਜਬ ਤੇ ਭੇਟੇ ਸਾਧ ਦਇਆਰਾ ਤਬ ਤੇ ਦੁਰਮਤਿ ਦੂਰਿ ਭਈ॥ ੧॥ ਰਹਾਉ॥
ਪੂਰਨ ਪੂਰਿ ਰਹਿਓ ਸੰਪੂਰਨ ਸੀਤਲ ਸਾਂਤਿ ਦਇਆਲ ਦਈ॥
ਕਾਮ ਕ੍ਰੋਧ ਤ੍ਰਿਸਨਾ ਅਹੰਕਾਰਾ ਤਨ ਤੇ ਹੋਏ ਸਗਲ ਖਈ॥ ੧॥
ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥
ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ ਸੋਝ ਪਈ॥ ੨॥ ੪॥ ੯੦॥

(ਬਿਲਾਵਲੁ ਮ: ੫, ਪੰਨਾ ੮੨੨)

ਕਹੁ ਨਾਨਕ ਜਿਨਿ ਠਾਕੁਰੁ ਪਾਇਆ॥
ਸਭੁ ਕਿਛੁ ਤਿਸ ਕੇ ਗ੍ਰਿਹ ਮਹਿ ਆਇਆ॥ ੪॥ ੨॥ ੧੭॥ (ਟੋਡੀ ਮ: ੫ ਘਰੁ ੨, ਪੰਨਾ ੭੧੫)

ਐਸੀ ਕਿਰਪਾ ਮੋਹਿ ਕਰਹੁ॥
ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ॥ ੧॥ ਰਹਾਉ॥
ਗੁਰ ਕੋ ਸਬਦੁ ਮੇਰੈ ਹੀਅਰੈ ਬਾਸੈ ਹਰਿ ਨਾਮਾ ਮਨ ਸੰਗਿ ਧਰਹੁ॥
ਤਸਕਰ ਪੰਚ ਨਿਵਾਰਹੁ ਠਾਕੁਰ ਸਗਲੋ ਭਰਮਾ ਹੋਮਿ ਜਰਹੁ॥ ੧॥
ਜੋ ਤੁਮ੍ਹ ਕਰਹੁ ਸੋਈ ਭਲ ਮਾਨੈ ਭਾਵਨੁ ਦੁਬਿਧਾ ਦੂਰਿ ਟਰਹੁ॥
ਨਾਨਕ ਕੇ ਪ੍ਰਭ ਤੁਮ ਹੀ ਦਾਤੇ ਸੰਤਸੰਗਿ ਲੇ ਮੋਹਿ ਉਧਰਹੁ॥ ੨॥ ੩॥ ੧੧੯॥

(ਬਿਲਾਵਲੁ ਮ: ੫, ਪੰਨਾ ੮੨੮)

ਕੋਟਿ ਜਨਮ ਕੇ ਬਿਨਸੇ ਪਾਪ॥ ਹਰਿ ਹਰਿ ਜਪਤ ਨਾਹੀ ਸੰਤਾਪ॥
ਗੁਰ ਕੇ ਚਰਨ ਕਮਲ ਮਨਿ ਵਸੇ॥ ਮਹਾ ਬਿਕਾਰ ਤਨ ਤੇ ਸਭਿ ਨਸੇ॥ ੧॥
ਗੋਪਾਲ ਕੋ ਜਸੁ ਗਾਉ ਪ੍ਰਾਣੀ॥
ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ॥ ੧॥ ਰਹਾਉ॥
ਤ੍ਰਿਸਨਾ ਭੂਖ ਸਭ ਨਾਸੀ॥ ਸੰਤ ਪ੍ਰਸਾਦਿ ਜਪਿਆ ਅਬਿਨਾਸੀ॥
ਰੈਨਿ ਦਿਨਸੁ ਪ੍ਰਭ ਸੇਵ ਕਮਾਨੀ॥
ਹਰਿ ਮਿਲਣੈ ਕੀ ਏਹ ਨੀਸਾਨੀ॥ ੨॥ (ਰਾਮਕਲੀ ਮ: ੫, ਪੰਨਾ ੮੯੭)

ਮਾਈ ਮੈ ਧਨੁ ਪਾਇਓ ਹਰਿ ਨਾਮੁ॥
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥ ੧॥ ਰਹਾਉ॥

*ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ॥*
*ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ॥ ੧॥*
*ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ॥*
*ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ॥ ੨॥*
*ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ॥*
*ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ॥ ੩॥ ੩॥*

(ਬਸੰਤ ਹਿੰਡੋਲ ਮ: ੯, ਪੰਨਾ ੧੧੮੬)

ਮੁਕਦੀ ਗੱਲ ਇਹ ਕਿ ਨਾਮ ਮਨ ਵਿਚ ਵਸਾਣ ਵਾਲਾ ਨਿਰੰਕਾਰ ਦਾ ਰੂਪ ਹੋ ਜਾਂਦਾ ਹੈ।

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥*
*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥ ੨੯॥* (ਸਲੋਕ ਮ: ੯, ਪੰਨਾ ੧੪੨੮)

ਕਈ ਵਾਰੀ ਇਹ ਸੰਸਾ ਫੁਰ ਪੈਂਦਾ ਹੈ ਕਿ ਕਿਹੜਾ ਨਾਮ ਜਪੀਏ। ਸਤਿਗੁਰਾਂ ਸੰਗਿਆ ਰੂਪ ਵਿਚ ਕਈ ਨਾਮ ਨਿਰੰਕਾਰ ਦੇ ਲਖਾਇਕ ਵਰਤੇ ਹਨ।

*ਕਾਰਨ ਕਰਨ ਕਰੀਮ॥ ਸਰਬ ਪ੍ਰਤਿਪਾਲ ਰਹੀਮ॥*
*ਅਲਹ ਅਲਖ ਅਪਾਰ॥ ਖੁਦਿ ਖੁਦਾਇ ਵਡ ਬੇਸੁਮਾਰ॥ ੧॥*
*ਓੁੰ ਨਮੋ ਭਗਵੰਤ ਗੁਸਾਈ॥ ਖਾਲਕੁ ਰਵਿ ਰਹਿਆ ਸਰਬ ਠਾਈ॥ ੧॥ ਰਹਾਉ॥*
*ਜਗੰਨਾਥ ਜਗਜੀਵਨ ਮਾਧੋ॥ ਭਉ ਭੰਜਨ ਰਿਦ ਮਾਹਿ ਅਰਾਧੋ॥*
*ਰਿਖੀਕੇਸ ਗੋਪਾਲ ਗੋੁਵਿੰਦ॥ ਪੂਰਨ ਸਰਬਤ੍ਰ ਮੁਕੰਦ॥ ੨॥*
*ਮਿਹਰਵਾਨ ਮਉਲਾ ਤੂਹੀ ਏਕ॥ ਪੀਰ ਪੈਕਾਂਬਰ ਸੇਖ॥*
*ਦਿਲਾ ਕਾ ਮਾਲਕੁ ਕਰੇ ਹਾਕੁ॥ ਕੁਰਾਨ ਕਤੇਬ ਤੇ ਪਾਕੁ॥ ੩॥*
*ਨਾਰਾਇਣ ਨਰਹਰ ਦਇਆਲ॥ ਰਮਤ ਰਾਮ ਘਟ ਘਟ ਆਧਾਰ॥*
*ਬਾਸੁਦੇਵ ਬਸਤ ਸਭ ਠਾਇ॥ ਲੀਲਾ ਕਿਛੁ ਲਖੀ ਨ ਜਾਇ॥ ੪॥*
*ਮਿਹਰ ਦਇਆ ਕਰਿ ਕਰਨੈਹਾਰ॥ ਭਗਤਿ ਬੰਦਗੀ ਦੇਹਿ ਸਿਰਜਣਹਾਰ॥*
*ਕਹੁ ਨਾਨਕ ਗੁਰਿ ਖੋਏ ਭਰਮ॥ ਏਕੋ ਅਲਹੁ ਪਾਰਬ੍ਰਹਮ॥ ੫॥ ੩੪॥ ੪੫॥*

(ਰਾਮਕਲੀ ਮ: ੫, ਪੰਨਾ ੮੯੬)

ਪਰੰਤੂ ਜੋ ਨਾਮ ਸਿੱਖ ਸੰਗਤਾਂ ਵਿਚ ਪ੍ਰਚੱਲਿਤ ਹੈ ਤੇ ਭਾਈ ਗੁਰਦਾਸ ਆਦਿ ਸਿੱਖਾਂ ਨੇ ਜਿਸ ਦਾ ਅਭਿਆਸ ਕਰਨਾ ਲਿਖਿਆ ਹੈ ਉਹ 'ਵਾਹਿਗੁਰੂ' ਹੈ। ਦਸਮ ਪਾਤਸ਼ਾਹ ਜੀ ਨੇ ਇਸੇ ਨਾਮ ਨੂੰ ਲੈ ਕੇ "ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ" ਬੁਲਾਵਣ ਦਾ ਹੁਕਮ ਦਿੱਤਾ।

❄❄❄

# ਅਨਹਤ ਸ਼ਬਦ

ਜਿਨ੍ਹਾਂ ਪਾਠਕਾਂ ਉੱਪਰ ਲਿਖੀ ਵਿਚਾਰ ਨੂੰ ਗਹੁ ਨਾਲ ਪੜ੍ਹਿਆ ਹੈ, ਉਨ੍ਹਾਂ ਨੂੰ ਸਤਿਗੁਰ ਦੇ ਮਾਰਗ ਨਾਮ ਸਿਮਰਨ ਦੁਆਰਾ ਨਿਰੰਕਾਰ ਨਾਲ ਲਿਵ ਜੋੜਨ ਤੇ ਜੋਗੀਆਂ ਦੇ ਦੱਸੇ ਧਿਆਨ ਮਾਰਗ ਦੁਆਰਾ ਆਪਣੇ ਸਰੂਪ ਵਿਚ ਸਮਾਧੀ ਦੀ ਰਾਹੀਂ ਇਸਥਿਤ ਹੋਣ ਦਾ ਫਰਕ ਮਲੂਮ ਹੋ ਗਿਆ ਹੋਵੇਗਾ। ਪਰ ਵਿਸ਼ਾ ਅਜਿਹਾ ਹੈ ਜਿਸ ਵਿਚ ਭੁਲੇਖਾ ਪੈਣ ਦਾ ਬਹੁਤ ਡਰ ਹੈ। ਇਸ ਲਈ ਅਸੀਂ ਇਸ ਪੁਰ ਹੁਣ ਵਿਚਾਰ ਵਿਸਥਾਰ ਨਾਲ ਕਰਦੇ ਹਾਂ।

ਪਾਤੰਜਲ ਜੀ ਨੇ ਯੋਗ ਦਾ ਪ੍ਰਯੋਜਨ ਚਿੱਤ ਦੀਆਂ ਬ੍ਰਿਤੀਆਂ ਨੂੰ ਰੋਕਣਾ ਲਿਖਿਆ ਹੈ। ਯੋਗ ਦੇ ਅੱਠ ਅੰਗ ਹਨ— ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਨਾ, ਧਿਆਨ ਤੇ ਸਮਾਧੀ। ਯਮ ਤੇ ਨਿਯਮ ਇਹ ਸਦਾਚਾਰਕ ਸਹਾਇਤਾ ਯੋਗ ਦੇ ਰਾਹ ਵਿਚ ਜਾਣੋ। ਆਸਨ ਤੇ ਪ੍ਰਾਣਾਯਾਮ ਇਹ ਸਰੀਰਕ ਸਹਾਇਤਾ ਮਨ ਦੇ ਟਿਕਾਉ ਲਈ ਸਮਝੋ। ਸੁਰਤ ਨੂੰ ਟਿਕਾਣ ਦਾ ਅਸਲੀ ਕੰਮ ਸਿੱਧਾ ਪ੍ਰਤਯਾਹਾਰ ਤੋਂ ਆਰੰਭ ਹੁੰਦਾ ਹੈ। ਸਮਾਧੀ ਦਾ ਰੂਪ ਦੱਸਦੇ ਹੋਏ ਆਪ ਨੇ ਕਿਹਾ ਹੈ, 'ਉਦੋਂ ਦ੍ਰਿਸ਼ਟਾ (ਪੁਰਸ਼) ਆਪਣੇ ਸਰੂਪ ਵਿਚ ਇਸਥਿਤ ਹੁੰਦਾ ਹੈ, (ਪਾਤੰਜਲ ਯੋਗ ਸੂਤਰ ਅਧਯਾਯ ੧ ਸੂਤਰ ੩)। ਪਾਤੰਜਲ ਜੀ ਇਸੇ ਅਧਯਾਯ ਦੇ ੩੨ ਤੋਂ ੩੩ ਸੂਤਰਾਂ ਤੀਕ ਈਸ਼ਵਰ ਭਗਤੀ ਨੂੰ ਵੀ ਸਮਾਧੀ ਦਾ ਇਕ ਜ਼ਰੀਆ ਦੱਸਦੇ ਹਨ ਅਤੇ ਓਮ ਦੇ ਜਾਪ ਤੇ ਅਰਥ ਪੁਰ ਚਿਤ ਟਿਕਾਣ ਦੀ ਰਾਹੀਂ ਸਮਾਧੀ ਦੀ ਪ੍ਰਾਪਤੀ ਕਥਨ ਕਰਦੇ ਹਨ[੧]। ਪ੍ਰਾਣਾਯਾਮ ਵੀ ਉਨ੍ਹਾਂ ਦੇ ਕਥਨ ਅਨੁਸਾਰ ਇਕ ਰਾਹ ਚਿਤ ਦੀਆਂ ਬ੍ਰਿਤੀਆਂ ਨੂੰ ਰੋਕਣ ਦਾ ਹੈ। "ਜਦੋਂ ਇੰਦ੍ਰੇ ਆਪਣੇ ਆਪਣੇ ਵਿਸ਼ਿਆਂ ਨੂੰ ਛੱਡ ਕੇ ਮੁੜ ਕੇ ਅੰਦਰ ਚਿਤ ਵਿਚ ਹੀ ਲੀਨ ਹੋ ਜਾਂਦੇ ਹਨ ਇਹਦਾ ਨਾਮ ਪ੍ਰਤਯਾਹਾਰ ਹੈ"(ਪਾਤੰਜਲ ਯੋਗ ਸੂਤਰ ਅਧਯਾਯ ੨, ਸੂਤਰ ੫੪) "ਕਿਸੇ ਖਾਸ ਦੇਸ ਪੁਰ ਚਿੱਤ ਨੂੰ ਬੰਨ੍ਹ ਦੇਣਾ ਧਾਰਨਾ ਹੈ" "ਜਦੋਂ ਇੱਕੋ ਖਿਆਲ ਦਾ ਪਰਵਾਹ ਚਲਦਾ ਰਹੇ ਉਸ ਨੂੰ ਧਿਆਨ ਕਹਿੰਦੇ ਹਨ" "ਜਦੋਂ ਉਹ ਧਿਆਨ ਸਿਰਫ

---

੧. ਪਾਤੰਜਲ ਜੀ ਅਨੁਸਾਰ ਈਸ਼ਵਰ ਭਗਤੀ ਤੇ ਓਮ ਦਾ ਜਾਪ ਚਿੱਤ ਬ੍ਰਿਤੀਆਂ ਨੂੰ ਇਕਾਗਰ ਕਰਨ ਦਾ ਵਸੀਲਾ ਹੈ। ਗੁਰਮਤਿ ਅਨੁਸਾਰ ਕੇਵਲ ਨਾਮ ਦਾ ਜਾਪ ਹੀ ਅੰਤਲੀ ਮੰਜ਼ਲ ਤੀਕ ਅਪੜਾਂਦਾ ਹੈ: ਦੋਹਾਂ ਵਿਚ ਭੇਦ ਇਹ ਹੈ ਕਿ ਜੋਗੀ ਨਾਮ ਦੇ ਜਾਪ ਨੂੰ ਸਮਾਧੀ ਵਿਚ ਪੁੱਜਣ ਅਰਥਾਤ ਆਪਣੇ ਸਰੂਪ ਵਿਚ ਇਸਥਿਤ ਹੋਣ ਲਈ ਇਕ ਵਸੀਲਾ ਬਣਾਂਦਾ ਹੈ। ਸਿੱਖ ਨਾਮ ਦੇ ਜਾਪ ਦੀ ਰਾਹੀਂ ਨਿਰੰਕਾਰ ਵਿਚ ਅਤੁਟ ਲਿਵ ਪ੍ਰਾਪਤ ਕਰਦਾ ਹੈ ਤੇ ਅੰਤ ਆਪਣੇ ਸਰੂਪ ਵਿਚ ਨਾਹ ਸਗੋਂ ਨਿਰੰਕਾਰ ਵਿਚ ਲੀਨ ਹੁੰਦਾ ਹੈ।

'ਅਰਥ' (ਵਸਤੂ) ਨੂੰ ਪ੍ਰਕਾਸ਼ਦਾ ਹੈ, ਮਾਨੋ ਆਪਣੇ ਰੂਪ ਤੋਂ ਸ਼ੂਨਯ ਹੋ ਜਾਂਦਾ ਹੈ ਉਸ ਨੂੰ ਸਮਾਧੀ ਕਹਿੰਦੇ ਹਨ"। ਅਸਮਪ੍ਰਗਿਆਤ ਸਮਾਧੀ ਵਿਚ ਪੁਰਸ਼ ਆਪਣੇ ਸਰੂਪ ਵਿਚ ਇਸਥਿਤ ਹੋ ਜਾਂਦਾ ਹੈ ਅਤੇ ਪ੍ਰਕ੍ਰਿਤੀ ਦੀ ਖੇਡ ਉਹਦੇ ਲਈ ਮੁਕ ਜਾਂਦੀ ਹੈ।

ਹਠ ਯੋਗੀਆਂ ਨੇ ਪ੍ਰਾਣਾਯਾਮ ਨੂੰ ਹੀ ਸਮਾਧੀ ਦਾ ਜ਼ਰੀਆ ਬਨਾਉਣ ਪੁਰ ਜ਼ੋਰ ਦਿੱਤਾ। ਪ੍ਰਾਣਾਂ ਨੂੰ ਇੰਦ੍ਰੀਆਂ ਨਾਲੋਂ ਅੱਡ ਕਰ ਦਿਓ ਤਾਂ ਇਹ ਵਿਸ਼ਿਆਂ ਵੱਲ ਜਾ ਨਹੀਂ ਸਕਣਗੀਆਂ, ਕਿਉਂਕਿ ਜਾਣ ਦੀ ਤਾਕਤ ਹੀ ਇਨ੍ਹਾਂ ਵਿਚ ਨਹੀਂ ਰਹੇਗੀ। ਪਰ ਮਨ ਵਿਚ ਲਹਿਰਾਂ ਨਿਰਾ ਬਾਹਰ ਦੀਆਂ ਠੋਕਰਾਂ ਨਾਲ ਹੀ ਨਹੀਂ ਉਠਦੀਆਂ। ਸਿਮਰਤੀ (ਚੇਤਾ, ਯਾਦ) ਆਦਿ ਅੰਦਰੋ-ਅੰਦਰ ਲਹਿਰਾਂ ਪੈਦਾ ਕਰ ਦੇਂਦੇ ਹਨ। ਉਨ੍ਹਾਂ ਲਹਿਰਾਂ ਨੂੰ ਰੋਕਣ ਲਈ ਸਰੀਰ ਦੇ ਅੰਦਰ ਦੀਆਂ ਅਵਾਜ਼ਾਂ ਪੁਰ ਚਿਤ ਨੂੰ ਟਿਕਾਣ ਦਾ ਰਾਹ ਹਠ ਯੋਗੀਆਂ ਪ੍ਰਚਾਰ ਕੀਤਾ। ਇੰਦ੍ਰੀਆਂ ਨੂੰ ਬੇਹਿਸ ਤਾਂ ਉਹ ਕਰ ਚੁੱਕੇ ਸਨ। ਜਿਥੇ ਪਾਤੰਜਲ ਵਾਲੇ ਜੋਗੀ ਕਿਸੇ ਮਨ ਭਾਉਂਦੀ ਅੰਦਰ ਜਾਂ ਬਾਹਰ ਦੀ ਚੀਜ਼ ਤੇ ਚਿਤ ਨੂੰ ਟਿਕਾਂਦੇ ਸਨ ਉਥੇ ਇਨ੍ਹਾਂ, ਜਿਨ੍ਹਾਂ ਬਾਹਰ ਦੀਆਂ ਚੀਜ਼ਾਂ ਦਾ ਗਿਆਨ ਇੰਦਰੀਆਂ ਨੂੰ ਪ੍ਰਾਣ ਚੜ੍ਹਾ ਕੇ ਬੇਹਿਸ ਕਰਕੇ ਰੋਕ ਦਿੱਤਾ ਸੀ, ਨਾਦ ਲਯ ਦਾ ਤਰੀਕਾ ਮਨ ਦੀਆਂ ਬ੍ਰਿਤੀਆਂ ਨੂੰ ਰੋਕਣ ਦਾ ਕੱਢਿਆ। ਇਸ ਵਿਸ਼ੇ ਤੇ ਵਧੀਕ ਚਾਨਣਾ ਪਾਉਣ ਲਈ ਅਸੀਂ ਹਠ ਯੋਗ ਪ੍ਰਦੀਪਕਾ ਵਿਚੋਂ ਹੇਠ ਲਿਖੀ ਵਿਚਾਰ ਨਕਲ ਕਰਦੇ ਹਾਂ :-

"ਹੁਣ ਅਸੀਂ ਗੋਰਖ ਨਾਥ ਜੀ ਦੀ ਕਥਨ ਕੀਤੀ ਨਾਦ ਉਪਾਸਨਾ ਦਾ ਜ਼ਿਕਰ ਕਰਦੇ ਹਾਂ ਤੇ ਇਹਦੇ ਉਤੇ ਜੋ ਤੱਤ ਨੂੰ ਨਹੀਂ ਬੁਝ ਸਕੇ ਤੇ ਮੂਰਖ ਹਨ ਉਨ੍ਹਾਂ ਦੀ ਵੀ ਸਮਤੀ ਹੈ। ਸ੍ਰੀ ਆਦਿ ਨਾਥ (ਸ਼ਿਵ ਜੀ) ਦੇ ਕਥਨ ਕੀਤੇ ਕਰੋੜਾਂ ਹੀ ਤਰੀਕੇ ਲਯ ਦੇ ਹਨ। ਪਰੰਤੂ ਮੈਂ ਉਨ੍ਹਾਂ ਵਿਚੋਂ ਨਾਦ ਲਯ ਦੇ ਤਰੀਕੇ ਨੂੰ ਹੀ ਮੁਖ ਮੰਨਦਾ ਹਾਂ। ਯੋਗੀ ਮੁਕਤਾਸਨ[2] ਲਗਾ ਕੇ ਸਾਂਭਵੀ[3] ਮੁਦ੍ਰਾ ਧਾਰਨ ਕਰੇ ਤੇ ਫਿਰ ਇਕਾਗਰ ਚਿੱਤ ਹੋ ਕੇ ਅੰਦਰ ਦੀਆਂ ਅਵਾਜ਼ਾਂ ਸੁਣੇ। ਇਹ ਸਜੇ ਕੰਨ ਕੋਲ ਸੁਣਨਗੀਆਂ। ਕੰਨ, ਨੱਕ, ਮੂੰਹ, ਅੱਖਾਂ ਬੰਦ ਕਰ ਲਵੇ, ਫਿਰ ਸੁਖਮਨਾ ਵਿਚ, ਜਿਹੜੀ ਪ੍ਰਾਣਾਯਾਮ ਦੁਆਰਾ ਮਲ ਰਹਿਤ ਕੀਤੀ ਗਈ ਹੈ, ਸਾਫ ਅਵਾਜ਼ਾਂ ਸੁਣਾਈ ਦੇਣਗੀਆਂ। ਸਾਰੀਆਂ ਯੋਗ ਦੀਆਂ ਕਿਰਿਆਂ ਵਾਂਗ ਇਹਦੀਆਂ ਵੀ ਚਾਰ ਅਵਸਥਾ ਹਨ। ਅਰੰਭ, ਘਟ, ਪਰਿਚਯ ਤੇ ਨਿਸ਼ਪਤੀ। ਪਹਿਲੀ ਅਵਸਥਾ ਉਦੋਂ ਹੈ ਜਦੋਂ ਪ੍ਰਾਣਾਯਾਮ ਦੁਆਰਾ (ਅਨਹਤ ਚਕ੍ਰ ਵਿਚ ਦੀ) ਬ੍ਰਹਮ

---

੨. ਇਕ ਅੱਡੀ ਨਾਲ ਸੀਉਣ ਨੂੰ ਦਬਾਓ ਤੇ ਦੂਜੀ ਇੰਦ੍ਰੀ ਦੀ ਜੜ੍ਹ ਪੁਰ ਰਖੋ। ਠੋਡੀ ਛਾਤੀ ਪੁਰ ਪੱਕੀ ਤਰ੍ਹਾਂ ਰਖੋ। ਇੰਦ੍ਰੀਆਂ ਨੂੰ ਰੋਕ ਕੇ ਸਿੱਧੇ ਬੈਠੋ ਤੇ ਭਰਵਟਿਆਂ ਦੇ ਵਿਚਕਾਰ ਧਿਆਨ ਜਮਾਓ। ਇਹ ਮੁਕਤਾਸਨ ਹੈ। ਕਈ ਐਉਂ ਕਹਿੰਦੇ ਹਨ, ਸੱਜੀ ਖੁਰੀ ਇੰਦ੍ਰੀ ਦੀ ਜੜ ਪੁਰ ਰਖੋ ਤੇ ਖੱਬੀ ਸੱਜੀ ਦੇ ਉਪਰ। ਇਹ ਸਿੱਧ ਆਸਨ ਜਾਂ ਮੁਕਤਾਸਨ ਹੈ, ਇਸ ਨੂੰ ਬੱਜਰ ਆਸਨ ਤੇ ਗੁਪਤ ਆਸਨ ਵੀ ਕਹਿੰਦੇ ਹਨ।

੩. ਮਨ ਨੂੰ ਕਿਸੇ ਅੰਦਰਲੇ ਚੱਕਰ ਤੇ ਜਮਾਓ ਤੇ ਅੱਖਾਂ ਬਿਨਾਂ ਝਮਕੇ ਕਿਸੇ ਬਾਹਰਲੀ ਵਸਤ ਤੇ ਟਿਕਾਓ। ਇਹ ਸਾਂਭਵੀ ਮੁਦ੍ਰਾ ਹੈ।

ਗ੍ਰੰਥੀ ਵਿੰਨ੍ਹੀ ਜਾਂਦੀ ਹੈ ਤਾਂ ਰਿਦੇ ਆਕਾਸ਼ ਵਿਚ ਗਹਿਣਿਆਂ ਦੀ ਛਣਕਾਰ ਵਾਂਗ ਅਨੰਦ-ਦਾਇਕ ਧੁਨੀ ਸੁਣਾਈ ਦੇਂਦੀ ਹੈ। ਜਦੋਂ ਰਿਦੇ ਆਕਾਸ਼ ਵਿਚ ਨਾਦ ਦਾ ਆਰੰਭ ਹੁੰਦਾ ਹੈ ਤਦੋਂ ਯੋਗੀ ਦਿਵ ਦੇਹੀ ਵਾਲਾ ਤੇਜੱਸਵੀ, ਉੱਤਮ ਸੁਗੰਧ ਵਾਲਾ, ਅਰੋਗ ਦੇਹੀ ਤੇ ਅਨੰਦ ਪੂਰਤ ਹਿਰਦੇ ਵਾਲਾ ਹੋ ਜਾਂਦਾ ਹੈ। ਘਟ ਅਵਸਥਾ ਭਾਵ ਦੂਜੀ ਅਵਸਥਾ ਵਿਚ ਜਦੋਂ ਸ੍ਵਾਸ ਮੱਧ ਚੱਕ੍ਰ (ਇਹ ਚੱਕ੍ਰ ਕੰਠ ਵਿਚ ਹੈ) ਵਿਚ ਜਾਂਦੇ ਹਨ ਤਾਂ ਜੋਗੀ ਦ੍ਰਿੜ੍ਹਾਸਨ ਤੇ ਦੇਵਤਿਆਂ ਦੇ ਗਿਆਨ ਵਾਲਾ ਹੋ ਜਾਂਦਾ ਹੈ। ਵਿਸ਼ਨੂੰ ਗ੍ਰੰਥੀ ਨੂੰ ਵਿੰਨ੍ਹ ਲੈਣਾ ਪਰਮਾਨੰਦ ਦਾ ਸੂਚਕ ਹੈ। ਫਿਰ ਅਤੀ ਸ਼ੂਨਯ ਵਿਚ (ਇਹ ਕੰਠ ਦੇ ਵਿਚ ਦੇ ਪੁਲਾੜ ਦਾ ਨਾਮ ਹੈ) ਭੇਰੀ ਵਰਗਾ ਸ਼ਬਦ ਸੁਣਾਈ ਦੇਂਦਾ ਹੈ। ਤੀਜੀ ਅਵਸਥਾ ਵਿਚ ਪੁਜੇ ਹੋਏ ਨੂੰ ਮਰਦਲ (ਇਕ ਪ੍ਰਕਾਰ ਦੀ ਢੋਲਕ) ਦੀ ਧੁਨੀ ਸੁਣਾਈ ਦੇਂਦੀ ਹੈ। ਪ੍ਰਾਨ ਮਹਾ ਸ਼ੂਨਯ (ਭਰਵੱਟਿਆਂ ਦੀ ਵਿਚ ਦੇ ਪੁਲਾੜ) ਵਿਚ ਜੋ ਸਾਰੀਆਂ ਸਿੱਧੀਆਂ ਦਾ ਅਸਥਾਨ ਹੈ ਚਲੇ ਜਾਂਦੇ ਹਨ। (ਨਾਦ ਦੇ ਸੁਣਨ ਤੋਂ ਜੋ) ਚਿਤਾਨੰਦ ਪੈਦਾ ਹੋਇਆ ਹੈ ਉਹਨੂੰ ਜਿਤ ਕੇ ਉਹ ਸਹਿਜ ਆਨੰਦ ਨੂੰ ਪ੍ਰਾਪਤ ਹੁੰਦਾ ਹੈ। ਦੋਸ਼, ਦੁਖ, ਬੁਢੇਪਾ, ਰੋਗ, ਭੁਖ, ਨੀਂਦ ਪੁਰ ਗਾਲਬ ਹੋ ਜਾਂਦਾ ਹੈ। ਜਦੋਂ (ਆਗਿਆ ਚੱਕ੍ਰ ਵਿਚ ਦੀ) ਰੁਦ੍ਰ ਗ੍ਰੰਥੀ ਨੂੰ ਵਿੰਨ੍ਹ ਕੇ ਪ੍ਰਾਣ ਈਸ਼ਵਰ ਦੇ ਅਸਥਾਨ ਵਿਚ ਜਾਂਦੇ ਹਨ, ਤਦੋਂ ਨਿਸ਼ਪਤੀ ਅਵਸਥਾ ਪ੍ਰਾਪਤ ਹੁੰਦੀ ਹੈ ਤਦੋਂ ਬੰਸਰੀ ਤੇ ਵੀਣਾਂ ਦੀ ਅਵਾਜ਼ ਸੁਣੀਂਦੀ ਹੈ।"

(ਹਠ ਯੋਗ ਪ੍ਰਦੀਪਕਾ, ਚੌਥਾ ਉਪਦੇਸ਼, ਸ਼ਲੋਕ ੬੫— ੭੬)

ਨਾਦ ਉਪਾਸ਼ਨਾ ਦੀ ਉਸਤਤ ਕਰਦੇ ਹੋਏ ਫਿਰ ਲੇਖਕ ਕਹਿੰਦਾ ਹੈ :-

**"ਜਦ ਤੀਕ ਅਨਾਹਤ ਸ਼ਬਦ ਸੁਣੀਂਦਾ ਹੈ ਅਕਾਸ਼ ਦਾ ਸੰਕਲਪ ਰਹਿੰਦਾ ਹੈ। ਸ਼ਬਦ ਰਹਿਤ ਨੂੰ ਪਾਰਬ੍ਰਹਮ ਤੇ ਪਰਮਾਤਮ ਕਹਿੰਦੇ ਹਨ। ਜੋ ਕੁਝ ਨਾਦ ਦੇ ਰੂਪ ਵਿਚ ਸੁਣੀਂਦਾ ਹੈ ਉਹ ਸ਼ਕਤੀ ਹੈ, ਜਿੱਥੇ ਤੱਤਾਂ ਦਾ ਅੰਤ ਹੈ ਉਹ ਨਿਰੰਕਾਰ ਹੈ, ਉਹੋ ਹੀ ਪਰਮੇਸ਼ਰ ਹੈ।"** (ਹਠ ਯੋਗ ਪ੍ਰਦੀਪਕਾ, ਚੌਥਾ ਉਪਦੇਸ਼, ਸਲੋਕ ੧੦੧, ੧੦੨)

"ਉਨਮਨੀ ਅਵਸਥਾ ਵਿਚ ਸਰੀਰ ਨਿਸਚੇ ਜਾਣੋ, ਲੱਕੜ ਦੇ ਕੁੰਦੇ ਵਾਂਗ ਹੋ ਜਾਂਦਾ ਹੈ। ਜੋਗੀ ਸੰਖ ਤੇ ਧੌਂਸੇ ਦੀ ਆਵਾਜ਼ ਕਦਾਚਿਤ ਨਹੀਂ ਸੁਣ ਸਕਦਾ। ਸਾਰੀਆਂ ਅਵਸਥਾ ਤੋਂ ਖਲਾਸ, ਸਾਰੀਆਂ ਚਿੰਤਾ ਤੋਂ ਪਾਕ ਮੁਰਦੇ ਵਾਂਗ ਯੋਗੀ ਰਹਿੰਦਾ ਹੈ। ਉਹ ਮੁਕਤ ਹੈ, ਇਹਦੇ ਵਿਚ ਸੰਸਾ ਨਹੀਂ।"

(ਹਠ ਯੋਗ ਪ੍ਰਦੀਪਕਾ, ਚੌਥਾ ਉਪਦੇਸ਼, ਸਲੋਕ ੧੦੬, ੧੦੭)

ਪਾਠਕ ਨੂੰ ਇਤਨੀ ਲੰਮੀ ਵਿਚਾਰ ਪੜ੍ਹਨ ਦੀ ਖੇਚਲ ਇਸ ਲਈ ਦਿੱਤੀ ਹੈ ਕਿ ਜੋ ਕੁਝ ਅਸੀਂ ਕਹਿਣਾ ਚਾਹੁੰਦੇ ਹਾਂ ਉਹ ਚੰਗੀ ਤਰ੍ਹਾਂ ਸਮਝ ਵਿਚ ਆ ਜਾਏ। ਪਹਿਲੀ ਗੱਲ ਤਾਂ ਅਸੀਂ ਇਹ ਦੱਸਣਾ ਚਾਹੁੰਦੇ ਹਾਂ ਕਿ ਅਨਾਹਤ ਸ਼ਬਦ ਦਾ ਅਰਥ ਯੋਗ ਵਿਚ ਇਹ ਨਹੀਂ, ਕਿ ਜੋ ਸ਼ਬਦ ਬਿਨਾਂ ਹਤ ਅਰਥਾਤ ਬਿਨਾਂ ਦੋ ਚੀਜ਼ਾਂ ਦੇ ਟਕਰਾਏ ਸੁਤੇ ਹੀ

ਖਿਆਂ ਹੁੰਦਾ ਹੋਵੇ। ਅਨਾਹਤ ਸ਼ਬਦ ਇਸ ਲਈ ਨਾਮ ਰਖਿਆ ਗਿਆ ਹੈ, ਕਿਉਂਕਿ ਇਹ ਸ਼ਬਦ ਉਦੋਂ ਪੈਦਾ ਹੁੰਦਾ ਹੈ ਜਦੋਂ ਪ੍ਰਾਣ ਅਨਾਹਤ ਚਕ੍ਰ ਵਿਚ ਹੀ ਬ੍ਰਹਮ ਗ੍ਰੰਥੀ ਨੂੰ ਵਿੰਨ੍ਹਦੇ ਹਨ। ਹਠ ਯੋਗੀ ਜਾਣਦੇ ਸਨ ਕਿ ਇਹ ਸਾਰੇ ਸ਼ਬਦ ਨਾੜੀਆਂ ਵਿਚ ਸੁਆਸਾਂ ਦੀ ਰਗੜ ਨਾਲ ਪੈਦਾ ਹੁੰਦੇ ਹਨ ਤੇ ਅਵਾਜ਼ਾਂ ਕੰਨਾਂ ਦੀ ਰਾਹੀਂ ਹੀ ਸੁਣੀਦੀਆਂ ਹਨ, ਇਸ ਲਈ ਉਨ੍ਹਾਂ ਦੱਸਿਆ ਕਿ ਇਹ ਅਵਾਜ਼ਾਂ ਸੱਜੇ ਕੰਨ ਪਾਸ ਸੁਨਣਗੀਆਂ। ਇਨ੍ਹਾਂ ਸਾਰੀਆਂ ਅਵਾਜ਼ਾਂ ਸੁਣਨ ਦਾ ਭਾਵ ਉਨ੍ਹਾਂ ਇਹ ਦੱਸਿਆ ਹੈ ਕਿ ਮਨ ਦੀਆਂ ਲਹਿਰਾਂ ਨੂੰ ਰੋਕੀਏ। ਮਨ ਇਕਾਗਰ ਕਰਕੇ ਫਿਰ ਉਹ ਰਾਜ ਜੋਗ ਲਈ ਪ੍ਰੇਰਦੇ ਹਨ, ਇਸ ਲਈ ਇਹ ਕਿਹਾ ਹੈ ਕਿ ਜਦ ਤਕ ਸ਼ਬਦ ਸੁਣੀਂਦਾ ਹੈ ਆਕਾਸ਼ ਦਾ ਸੰਕਲਪ ਨਹੀਂ ਹਟ ਸਕਦਾ। ਅਸਾਂ ਨਿਰਸ਼ਬਦ ਅਵਸਥਾ ਵਿਚ ਜਾਣਾ ਹੈ, ਜੋ ਸ਼ਬਦ ਦੀ ਸ਼ਕਲ ਵਿਚ ਸੁਣੀਂਦਾ ਹੈ, ਉਹ ਸ਼ਕਤੀ ਹੈ (ਮਾਦੀ ਹੈ), ਅਸਾਂ ਇਸ ਅਵਸਥਾ ਤੋਂ ਉਤੇ ਪੁਜਣਾ ਹੈ। ਇਸ ਲਈ ਸਮਾਧੀ ਵਿਚ ਸ਼ਬਦ ਨੂੰ ਛੱਡਣਾ ਪਏਗਾ। ਪਾਤੰਜਲ ਜੀ ਅੱਖਾਂ ਰਾਹੀਂ ਕਿਸੇ ਰੂਪ ਦੇ ਧਿਆਨ ਟਿਕਾਵਣ ਲਈ ਪਹਿਲੇ ਕਹਿੰਦੇ ਹਨ। **ਫਿਰ ਕਹਿੰਦੇ ਹਨ ਸਮਾਧੀ ਵਿਚ ਰੂਪ ਨੂੰ ਛੱਡ ਕੇ ਨਿਰਾ ਅਰਥ ਵੱਲ ਜਾਣਾ ਹੈ।** ਹਠ ਯੋਗੀ ਬਾਹਰ ਵਲੋਂ ਤਾਂ ਨੱਕ, ਅੱਖਾਂ, ਕੰਨ, ਮੂੰਹ ਮੁੰਦ ਲੈਂਦੇ ਹਨ। ਇਸ ਲਈ ਉਹ ਅੰਦਰਲੇ ਸ਼ਬਦ ਦੀ ਰਾਹੀਂ ਧਿਆਨ ਇਕਾਗਰ ਕਰਨਾ ਦੱਸਦੇ ਹਨ। ਇਹ ਸ਼ਬਦ ਸੁਆਸਾਂ ਤੇ ਨਾੜੀਆਂ ਵਿਚ ਜਾਣ ਨਾਲ ਹੁੰਦਾ ਹੈ ਅਤੇ ਥਾਂ ਥਾਂ ਤੋਂ ਜਦ ਸੁਆਸ ਲੰਘਦੇ ਹਨ ਤਾਂ ਉਹ ਸ਼ਬਦ ਵੀ ਵੱਖ-ਵੱਖ ਧੁਨੀ ਪਕੜਦਾ ਹੈ। ਪਰ ਛੇਕੜ ਜਦ ਮਨ ਇਕਾਗਰ ਹੋ ਗਿਆ ਤਾਂ ਇਸ ਸ਼ਬਦ ਨੂੰ ਵੀ ਛੱਡਣਾ ਹੈ। ਇਹ ਤਾਂ ਮਾਦੀ ਚੀਜ਼ ਹੈ, ਹਠ ਜੋਗੀ ਨੇ ਨਿਰਾਕਾਰ ਵਿਚ ਬ੍ਰਿਤੀ ਲਾਉਣੀ ਹੈ। ਇਸ ਸਾਰੀ ਵਿਚਾਰ ਦਾ ਸਿੱਟਾ ਇਹ ਹੈ ਕਿ ਭਰਵੱਟਿਆਂ ਵਿਚ ਧਿਆਨ ਲਗਾਣਾ ਜਾਂ ਨਾਦ ਸੁਣਨਾ ਇਹ ਵੱਖ-ਵੱਖ ਇੰਦ੍ਰੀਆਂ ਦੀ ਰਾਹੀਂ ਧਿਆਨ ਮਾਰਗ ਦੇ ਮਨ ਨੂੰ ਇਕਾਗਰ ਕਰਨ ਲਈ ਸਾਧਨ ਹਨ। ਇਕਾਗਰਤਾ ਤੋਂ ਮਗਰੋਂ ਸਮਾਧੀ ਵਿਚ ਜਾਣ ਲਈ ਰੂਪ ਤੇ ਸ਼ਬਦ ਦੋਹਾਂ ਨੂੰ ਛੱਡ ਕੇ ਨਿਰਾ ਅਰਥ ਪੁਰ ਮਨ ਨੂੰ ਟਿਕਾਣਾ ਹੈ।

ਅੱਜ-ਕਲ੍ਹ ਕਈ ਸਾਡੇ ਵੀਰ ਪ੍ਰਾਣਾਯਾਮ ਦੁਆਰਾ ਸੁਖਮਨਾ ਨੂੰ ਮਲ ਰਹਿਤ ਕੀਤੇ ਬਿਨਾਂ ਤੇ ਪ੍ਰਾਣਾਂ ਨੂੰ ਸੁਖਮਨਾ ਵਿਚ ਲਿਜਾਏ ਬਿਨਾਂ ਹੀ ਅੱਖਾਂ, ਮੂੰਹ, ਕੰਨ, ਨੱਕ ਮੀਟ ਕੇ ਸ਼ਬਦ ਸੁਣਨ ਦਾ ਯਤਨ ਕਰਦੇ ਹਨ। ਅੰਤਹਕਰਣ ਨੂੰ ਮਲ ਰਹਿਤ ਕਰਨ ਲਈ ਉਹ ਪਾਤੰਜਲ ਜੀ ਦੇ ਯਮ ਨਿਯਮ ਵੀ ਨਹੀਂ ਸਾਧਦੇ। ਉਹ ਕੇਵਲ ਨਾੜੀਆਂ ਵਿਚ ਲਹੂ ਦੇ ਗੇੜ, ਮਿਅਦੇ ਦੇ ਪੱਠਿਆਂ ਦੀ ਰਗੜ ਜਾਂ ਦਿਲ ਦੀ ਧੜਕਨ ਆਦਿ ਮਾਦੀ ਸ਼ਬਦਾਂ ਨੂੰ ਸੁਣ ਸਕਦੇ ਹਨ। ਇਹੋ ਤਾਂ ਸਪੱਸ਼ਟ ਹੈ ਕਿ ਉਹ ਹਠ ਯੋਗੀਆਂ ਦਾ ਅਨਾਹਤ ਸ਼ਬਦ ਨਹੀਂ ਸੁਣਦੇ। ਪਰ ਕਈ ਸੱਜਣ ਇਹ ਕਹਿੰਦੇ ਹਨ ਕਿ ਯੋਗੀ ਜਿਹੜਾ ਸ਼ਬਦ ਪ੍ਰਾਣਾਯਾਮ ਦੁਆਰਾ ਸੁਣਦੇ ਸਨ, ਉਹ ਅਸੀਂ ਸੁਰਤ ਨੂੰ ਉਨ੍ਹਾਂ ਥਾਵਾਂ ਤੇ ਟਿਕਾ ਕੇ

ਸੁਣਦੇ ਹਾਂ। ਯੋਗੀ ਤਾਂ ਸੱਚ ਮੁਚਲਾ ਮਾਦੀ ਰਗੜ ਨਾਲ ਪੈਦਾ ਹੋਇਆ ਸ਼ਬਦ ਸੁਣਦੇ ਹਨ। ਬਿਨਾਂ ਸੁਆਸਾਂ ਦੀ ਰਗੜ ਜੋ ਖਿਆਲ ਦੀ ਸ਼ਕਤੀ ਦੁਆਰਾ ਸ਼ਬਦ ਸੁਣਨਾ ਹੈ ਉਹ ਨਿਰਾ ਮਨ ਦੀ ਕਲਪਨਾ ਹੈ। ਮਨ ਦੇ ਵਿਚ ਇਹ ਤਾਕਤ ਹੈ ਕਿ ਆਪਣੀ ਕਿਸੇ ਕਲਪਨਾ ਨੂੰ ਸਿੱਧ ਕਰ ਲਵੇ। ਮਾਨਸਿਕ ਵਿਦਿਆ ਦਾ ਅਨਜਾਣ ਤੋਂ ਅਨਜਾਣ ਪਾਠੀ ਵੀ ਇਸ ਭੇਦ ਨੂੰ ਜਾਣਦਾ ਹੈ। ਮਨ ਨੂੰ ਸ਼ੁਧ ਕੀਤੇ ਬਿਨਾਂ ਉਸਦੀ ਕਲਪਨਾ ਵਿਚ ਰਚੇ ਰਹਿਣਾ ਵਿਚਾਰਵਾਨ ਚੰਗੀ ਤਰ੍ਹਾਂ ਸਮਝਦੇ ਹਨ ਕਿ ਕਲਿਆਨ ਦਾ ਕਾਰਨ ਨਹੀਂ ਹੋ ਸਕਦਾ।

ਇਕ ਹੋਰ ਗੱਲ ਦਾ ਵੀ ਇਥੇ ਜਿਕਰ ਕਰ ਦੇਵੀਏ। ਸ਼ਬਦ ਦੁਨੀਆਂ ਵਿਚ ਬੇਅੰਤ ਹੋ ਰਹੇ ਹਨ ਪਰ ਸਾਡੇ ਕੰਨ ਜੋ ਸ਼ਬਦ ਵਾਯੂ ਵਿਚ ਖਾਸ ਥੱਰਾਟ ਪੈਦਾ ਕਰਨ ਉਹੋ ਹੀ ਸੁਣ ਸਕਦੇ ਹਨ ਨਾ ਉਸ ਤੋਂ ਨੀਵੀਂ ਥੱਰਾਟ ਦੇ ਸ਼ਬਦ ਸੁਣ ਸਕਦੇ ਹਨ ਨਾ ਉਚੀ ਦੇ। ਕਿਸੇ ਮਨੁੱਖ ਵਿਚ ਇਹ ਤਾਕਤ ਕੁਦਰਤੀ ਹੋ ਸਕਦੀ ਹੈ ਕਿ ਉਹ ਉਹਨਾਂ ਨਾਲੋਂ ਉੱਚੀ ਜਾਂ ਨੀਵੀਂ ਥੱਰਾਟ ਦੀਆਂ ਅਵਾਜ਼ਾਂ ਸੁਣ ਲਵੇ। ਕਈ ਜਾਂਗਲੀ ਕੌਮਾਂ ਵਿਚ ਇਹ ਤਾਕਤ ਹੈ। ਜਨੌਰ, ਖਾਸ ਕਰਕੇ ਸ਼ਿਕਾਰੀ ਜਨੌਰ ਬਹੁਤ ਦੂਰੋਂ ਖੜਾਕ ਸੁਣ ਲੈਂਦੇ ਹਨ, ਪਰ ਇਹ ਅਨਾਹਤ ਸ਼ਬਦ ਨਹੀਂ।

ਪਾਤੰਜਲ ਜੀ ਸਿੱਧੀਆਂ ਵਿਚ ਜ਼ਿਕਰ ਕਰਦੇ ਹਨ ਕਿ ਜੇ ਜੋਗੀ ਕੰਨਾਂ ਤੇ ਆਕਾਸ਼ ਦੇ ਸੰਬੰਧ ਤੇ ਸੰਯਮ ਕਰ (ਅਰਥਾਤ ਧਾਰਨ ਧਿਆਨ, ਸਮਾਧੀ ਵਾਲਾ ਅਮਲ ਕਰੇ) ਤਾਂ ਉਹ ਬੜੇ ਦੂਰ ਦੂਰ ਦੀਆਂ ਅਵਾਜ਼ਾਂ ਸੁਣ ਸਕਦਾ ਹੈ ਪਰੰਤੂ ਉਹ ਸਾਰੇ ਹਤ ਸ਼ਬਦ ਹਨ। ਯੂਨਾਨੀ ਵੀ (Music of Spheres) ਗ੍ਰਹਿਆਂ ਦੀ ਚਾਲ ਨਾਲ ਜੋ ਸ਼ਬਦ ਪੈਦਾ ਹੋ ਰਿਹਾ ਹੈ ਉਹਦਾ ਜ਼ਿਕਰ ਕਰਦੇ ਹਨ, ਪਰ ਉਹ ਵੀ ਮਾਦੀ ਹੈ।

ਪੇਸ਼ਤਰ ਇਸ ਦੇ ਕਿ ਅਸੀਂ ਗੁਰਮਤਿ ਦਸੀਏ, ਅਸੀਂ ਅਜ ਕਲ੍ਹ ਦੀ ਸਾਇੰਸ ਦੀਆਂ ਵਿਚਾਰਾਂ ਤੇ ਵੀ ਥੋੜ੍ਹੀ ਨਜ਼ਰ ਮਾਰਨੀ ਚਾਹੁੰਦੇ ਹਾਂ। ਸਾਇੰਸ ਵਾਲੇ ਵੀ ਪੰਜ ਗਿਆਨ ਇੰਦ੍ਰੇ ਮੰਨਦੇ ਹਨ। ਰਸ ਲਈ ਜੀਭ ਤੇ ਤਾਲੂ ਦਾ ਕੁਝ ਹਿੱਸਾ, ਰੂਪ ਲਈ ਅੱਖਾਂ, ਸ਼ਬਦ ਲਈ ਕੰਨ, ਗੰਧ ਲਈ ਨੱਕ ਤੇ ਸਪਰਸ਼ ਲਈ ਖਲੜੀ। ਜਦੋਂ ਕਿਸੇ ਇੰਦ੍ਰੀ ਤੇ ਬਾਹਰੋਂ ਲਹਿਰਾਂ ਉਠ ਕੇ ਠੋਕਰ ਵਜਦੀ ਹੈ ਤਾਂ ਰੂਪ ਰਸ ਆਦਿ ਕੇਵਲ ਇੰਦ੍ਰੀ ਤੀਕ ਹੀ ਰਹਿ ਜਾਂਦੇ ਹਨ, ਉਹ ਅਗੇ ਨਹੀਂ ਜਾਂਦੇ। ਘਰ ਦਾ ਕੁੰਡਾ ਖੜਕਾ ਕੇ ਉਹ ਮੁੜ ਜਾਂਦੇ ਹਨ। ਅਗੇ ਖਬਰ ਨਸਾਂ ਦੀ ਰਾਹੀਂ ਦਿਮਾਗ਼ ਵਿਚ ਜਾਂਦੀ ਹੈ। ਇਹ ਖਬਰ ਰਸ ਰੂਪ ਆਦਿ ਦੀ ਸ਼ਕਲ ਵਿਚ ਨਹੀਂ ਜਾਂਦੀ। ਇਹ ਖਬਰ ਕਿਸੇ ਗੁਪਤ ਬੋਲੀ ਵਿਚ ਅਪੜਦੀ ਹੈ। ਦਿਮਾਗ਼ ਉਸ ਦੇ ਅਰਥ ਕੱਢਦਾ ਹੈ ਤੇ ਮਨ ਨੂੰ ਜਾਣੂ ਕਰਦਾ ਹੈ। ਮਨ ਫਿਰ ਰੂਪ ਰੰਗ ਆਦਿ ਆਪਣੇ ਅੰਦਰੋਂ ਕਲਪ ਕੇ ਸੁਨੇਹੇ ਦਾ ਰੂਪ ਘੜ ਲੈਂਦਾ ਹੈ, ਤੇ ਅਗੋਂ ਜੋ ਕਿਰਿਆ ਕਰਨ ਜੋਗ ਹੋਵੇ ਉਸਦੇ ਲਈ ਕਰਮ ਇੰਦ੍ਰਿਆਂ ਨੂੰ ਹੁਕਮ ਦੇਂਦਾ ਹੈ। ਇਸ ਦਾ

ਸਾਰ ਇਹ ਹੈ ਕਿ ਸ਼ਬਦ ਆਦਿ ਨਿਰਾ ਇੰਦ੍ਰੀਆਂ ਤੀਕ ਪੁਜਦੇ ਹਨ, ਮਨ ਤੀਕ ਵੀ ਇਨ੍ਹਾਂ ਦੀ ਪਹੁੰਚ ਨਹੀਂ। ਇਹ ਕਹਿਣਾ ਕਿ ਇਹ ਉਸ ਤੋਂ ਵੀ ਅਗੇ ਆਤਮਾ ਤੀਕ ਅਪੜਦੇ ਹਨ ਵਰਤਮਾਨ ਤੇ ਪ੍ਰਾਚੀਨ ਖੋਜ ਦੇ ਵਿਰੁੱਧ ਹੈ।

ਯੋਗ ਦਾ ਪਰਮ ਪਦ ਇਹ ਹੈ, ਮਨ ਨੂੰ ਹੋਰ ਬ੍ਰਿਤੀਆਂ ਤੋਂ ਹੀਨ ਕਰਕੇ ਸ੍ਵੈ-ਸਰੂਪ ਵਿਚ ਇਸਥਿਤ ਕਰਨਾ। ਹਠ ਯੋਗੀ ਸਮਾਧੀ ਵਿਚ ਜਾ ਕੇ ਲਕੜੀ ਦੇ ਕੁੰਦੇ ਵਾਂਗ ਮੁਰਦਾ ਪਇਆ ਰਹਿਣ ਨੂੰ ਹੀ ਉੱਚੀ ਅਵਸੱਥਾ ਦੱਸਦਾ ਹੈ। ਗੁਰਮਤਿ ਦਾ ਪਰਮ ਪਦ ਆਪਣੇ ਮਨ ਨੂੰ ਨਿਰੰਕਾਰ ਵਿਚ ਜੋੜਨਾ ਹੈ। ਸਿੱਖ ਨਾਮ ਵਿਚ ਸੁਰਤ ਲਾ ਕੇ ਕਿਰਿਆ ਹੀਨ ਨਹੀਂ ਹੁੰਦਾ। ਮਨ ਦੀਆਂ ਬ੍ਰਿਤੀਆਂ ਨੂੰ ਕੀਕੁਰ ਰੋਕੀਏ, ਇਥੇ ਹੀ ਜੋਗ ਤੇ ਗੁਰਮਤਿ ਦਾ ਬਹੁਤ ਸਾਰਾ ਭੇਦ ਹੈ।

*ਜਿਉ ਮੰਦਰ ਕਉ ਥਾਮੈ ਥੰਮਨੁ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੨)

ਸਿੱਖ ਇੰਦ੍ਰੀਆਂ ਨੂੰ ਬੇਹਿਸ ਨਹੀਂ ਕਰਦਾ। ਇੰਦ੍ਰੀਆਂ ਦੀ ਰਾਹੀਂ ਜਦੋਂ ਮਨ ਵਿਚ ਕੋਈ ਫੁਰਨਾ ਪੈਦਾ ਹੁੰਦਾ ਹੈ ਉਸ ਨੂੰ ਗੁਰ ਸ਼ਬਦ ਦੁਆਰਾ ਰੋਕਦਾ ਹੈ। ਇਕੁਰ ਰੋਕਦਿਆਂ ਰੋਕਦਿਆਂ—

*ਰਹਤ ਰਹਤ ਰਹਿ ਜਾਹਿ ਬਿਕਾਰਾ॥ ਗੁਰ ਪੂਰੇ ਕੈ ਸਬਦਿ ਅਪਾਰਾ॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੯)

ਮਨ ਦੇ ਵਿਕਾਰ (modifications) ਰਹਿ ਜਾਂਦੇ ਹਨ ਤੇ ਮਨ ਵਿਚ ਗੁਰ ਸ਼ਬਦ ਤੋਂ ਉਲਟ ਫੁਰਨੇ ਬੰਦ ਹੋ ਜਾਂਦੇ ਹਨ। ਇਸੇ ਸੁਰਤ ਨੂੰ ਸ਼ਬਦ ਵਿਚ ਲਾਵਣਾ ਕਹਿੰਦੇ ਹਨ। ਮਨ ਹਰ ਵੇਲੇ ਗੁਰ ਸ਼ਬਦ ਚੇਤੇ ਰਖੇ।

*ਮਨ ਕੁੰਚਰੁ ਕਾਇਆ ਉਦਿਆਨੈ॥*
*ਗੁਰੁ ਅੰਕਸੁ ਸਚੁ ਸਬਦੁ ਨੀਸਾਨੈ॥ ਰਾਜਦੁਆਰੈ ਸੋਭ ਸੁ ਮਾਨੈ॥ ੧॥*

(ਗਉੜੀ ਗੁਆਰੇਰੀ ਮ: ੧, ਪੰਨਾ ੨੨੧)

ਹਠ ਯੋਗੀ ਨਾਦ ਦਾ ਅੰਕਸ ਫੜਦਾ ਹੈ। ਸਿੱਖੀ ਦਾ ਅੰਕਸ ਗੁਰ ਸ਼ਬਦ ਹੈ। ਹਠ ਯੋਗੀ ਦੀਆਂ ਇੰਦ੍ਰੀਆਂ ਵਿਸ਼ਿਆਂ ਵਲ ਨਹੀਂ ਦੌੜਦੀਆਂ, ਕਿਉਂਕਿ ਉਨ੍ਹਾਂ ਨਾਲੋਂ ਪ੍ਰਾਣਾਂ ਦਾ ਵਿਯੋਗ ਕਰਕੇ ਜੋਗੀ ਨੇ ਆਪਣੀਆਂ ਇੰਦ੍ਰੀਆਂ ਬੇਹਿਸ ਕਰ ਦਿਤੀਆਂ ਹਨ। ਪਰ ਗੁਰਸਿੱਖ ਨੇ ਮਨ ਨੂੰ ਗੁਰ ਸ਼ਬਦ ਵਿਚ ਲਾ ਦਿੱਤਾ ਹੈ। ਉਹਦੀਆਂ ਇੰਦ੍ਰੀਆਂ ਚੰਗੀਆਂ ਭਲੀਆਂ ਹਨ ਪਰ ਮਨ ਭੈੜੇ ਪਾਸੇ ਨਹੀਂ ਜਾ ਸਕਦਾ, ਇਸ ਲਈ ਇੰਦ੍ਰੀਆਂ ਵੀ ਭੈੜੇ ਪਾਸੇ ਨਹੀਂ ਜਾਂਦੀਆਂ। ਵਿਸ਼ੇ ਉਨ੍ਹਾਂ ਨੂੰ ਦਿੱਸਦੇ ਹਨ ਪਰ।

*ਦੀਸਤ ਮਾਸੁ ਨ ਖਾਇ ਬਿਲਾਈ॥*
*ਮਹਾ ਕਸਾਬਿ ਛੁਰੀ ਸਟਿ ਪਾਈ॥* (ਰਾਮਕਲੀ ਮ: ੫, ਪੰਨਾ ੮੯੮)

ਗੁਰ ਸ਼ਬਦ ਦੁਆਰਾ ਵਸ ਵਿਚ ਆਇਆ ਮਨ ਵਿਸ਼ਿਆਂ ਵਿਚ ਪ੍ਰਵਿਰਤ ਨਹੀਂ ਹੁੰਦਾ ਇਸ ਲਈ ਇੰਦ੍ਰੀਆਂ ਵਿਸ਼ੇ ਵੇਖਦੀਆਂ ਹਨ ਪਰ ਉਨ੍ਹਾਂ ਵੱਲ ਨਹੀਂ ਦੌੜਦੀਆਂ। ਗੁਰਮਤਿ ਵਿਚ ਪਹਿਲਾਂ ਹੱਲਾ ਹੀ ਮਨ ਤੇ ਹੈ। ਸਰੀਰ ਤਾਂ ਮਿੱਟੀ ਹੈ ਇਹ ਆਪ ਕੁਝ ਨਹੀਂ ਕਰ ਸਕਦਾ। ਜਦੋਂ ਮਨ ਵੱਸ ਹੋ ਗਿਆ ਸਰੀਰ ਆਪੇ ਹੀ ਵੱਸ ਹੋ ਗਿਆ। ਨਾਲੇ ਮਨ ਨੂੰ ਜਿਤ ਕੇ ਸਿੱਖ ਲਕੜੀ ਦੇ ਕੁੰਦੇ ਵਾਂਗ ਮੁਰਦਾ ਨਹੀਂ ਪਇਆ ਰਹਿੰਦਾ। ਉਹ ਪਰਉਪਕਾਰ ਕਰਦਾ ਹੈ। ਆਪਣੀ ਕਿਰਤ ਨਾਲ ਆਪਣਾ ਪੇਟ ਪਾਲਦਾ ਤੇ ਹੋਰਨਾਂ ਦੀ ਸੇਵਾ ਕਰਦਾ ਹੈ। ਉਹਦੀ ਕਿਰਤ ਗੁਰ ਸ਼ਬਦ ਦੇ ਆਸਰੇ ਹੈ। ਉਹ ਹਉਮੈ ਨਾਸ਼ ਕਰ ਚੁੱਕਾ ਹੈ। ਅੰਤਰ ਆਤਮੇ ਹਰ ਦਮ ਉਹ ਨਾਮ ਵਿਚ ਲੀਨ ਹੈ। ਸੁਰਤ ਨੂੰ ਹੁਣ ਵਿਸ਼ੇ ਨਹੀਂ ਖਿੱਚ ਸਕਦੇ। ਯੋਗੀ ਕਯੀਵਲ ਨੂੰ ਪ੍ਰਾਪਤ ਕਰਕੇ ਨਿਰਾ ਸਾਖੀ ਰੂਪ ਹੋ ਜਾਂਦਾ ਹੈ। ਸਿੱਖ ਨਾਮ ਵਿਚ ਲੀਨ ਹੋ ਕੇ ਹੁਕਮ ਵਿਚ ਕਾਰ ਕਮਾਂਦਾ ਹੈ। ਕਿਉਂਕਿ ਸਿੱਖ ਦਾ ਨਿਰੰਕਾਰ ਨਿਰਾ ਸਾਖੀ ਰੂਪ ਨਹੀਂ ਉਹ ਕਰਤਾ ਹੈ ਤੇ।

*'ਹੁਕਮੀ ਹੁਕਮੁ ਚਲਾਏ ਰਾਹੁ ॥'* (ਜਪੁ ਮ:੧)

ਜਿਸ ਕਿਰਤ ਵਿਚ ਉਹਦਾ ਨਿਰੰਕਾਰ ਲਗਾ ਹੈ ਸਿੱਖ ਉਸੇ ਕਿਰਤ ਵਿਚ ਲਗਦਾ ਹੈ।

***ਸੰਤ ਗੋਬਿੰਦ ਕੈ ਏਕੈ ਕਾਮ ॥ ੧ ॥ ਰਹਾਉ ॥*** (ਗੋਂਡ ਮ: ੫, ਪੰਨਾ ੮੬੭)

ਗੁਰਮਤਿ ਵਿਚ ਮਨ ਨੂੰ ਇਕਾਗਰ ਕਰਨ ਲਈ ਭਰਵੱਟਿਆਂ ਵਿਚ ਧਿਆਨ ਲਾਣਾ ਜਾਂ ਨਾਦ ਸੁਣਨਾ ਨਹੀਂ ਦੱਸਿਆ। ਗੁਰ ਸ਼ਬਦ ਦਾ ਅੰਕਸ ਮਨ ਨੂੰ ਠੀਕ ਰਸਤੇ ਤੇ ਲਾਏਗਾ ਤੇ ਅਯੋਗ ਬ੍ਰਿਤੀਆਂ ਨੂੰ ਰੋਕੇਗਾ। ਜਦੋਂ ਮਨ ਨਿਰਮਲ ਹੋ ਗਿਆ ਨਾਮ ਦਾ ਵਾਸਾ ਇਹਦੇ ਵਿਚ ਹੋਵੇਗਾ ਤੇ ਫਿਰ ਇਹਦੇ ਵਿਚ ਅਯੋਗ ਬ੍ਰਿਤੀਆਂ ਨਹੀਂ ਉਪਜਣਗੀਆਂ। ਨਿਰੰਕਾਰੀ ਹੁਕਮ ਦੇ ਤਾਬੇ ਉਹੋ ਬ੍ਰਿਤੀਆਂ ਉਪਜਣਗੀਆਂ ਜਿਹੜੀਆਂ ਨਿਰੰਕਾਰ ਉਪਜਾਉਣਾ ਚਾਹੁੰਦਾ ਹੈ। ਸਿੱਖ ਦਾ ਪ੍ਰਯੋਜਨ ਇਹ ਨਹੀਂ ਕਿ ਮਨ ਉੱਕਾ ਬ੍ਰਿਤੀ ਹੀਨ ਹੋਵੇ, ਸਗੋਂ ਇਹ ਕਿ ਉਹ ਬ੍ਰਿਤੀਆਂ ਇਹਦੇ ਵਿਚ ਨਾ ਰਹਿਣ ਜੋ ਹੁਕਮ ਵਿਰੁੱਧ ਹਨ। ਹੁਕਮ ਅਨੁਸਾਰ ਬ੍ਰਿਤੀਆਂ ਸੁੱਖ ਦਾ ਕਾਰਨ ਹਨ। ਪਰ ਕਈ ਪੁਰਸ਼ ਗੁਰਬਾਣੀ ਦੇ ਆਸ਼ੇ ਵਿਰੁੱਧ ਸ਼ਬਦਾਂ ਦੇ ਅਰਥ ਕਰਕੇ ਸਿੱਖਾਂ ਨੂੰ ਫਿਰ ਅਵਾਜ਼ਾਂ ਸੁਣਨ ਵੱਲ ਪ੍ਰੇਰਦੇ ਹਨ ਇਸ ਲਈ ਹੁਣ ਗੁਰਬਾਣੀ ਦੁਆਰਾ ਹੀ ਉਪਰ ਲਿਖੀਆਂ ਵਿਚਾਰਾਂ ਤੇ ਰੌਸ਼ਨੀ ਪਾਈ ਜਾਂਦੀ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰਬਾਣੀ ਵਿਚ 'ਪੰਚਸ਼ਬਦ' ਤੇ 'ਅਨਹਤ ਸ਼ਬਦ' ਪਦ ਵਰਤੇ ਗਏ ਹਨ। ਪਰ ਉਨ੍ਹਾਂ ਦਾ ਭਾਵ ਕੀ ਹੈ ਇਹ ਅਸੀਂ ਗੁਰਬਾਣੀ ਦੁਆਰਾ ਹੀ ਪ੍ਰਗਟ ਕਰਾਂਗੇ। ਪਹਿਲੋਂ ਅਸੀਂ ਜੋ ਉਤੇ ਗੁਰਮਤਿ ਸਿਧਾਂਤ ਦੱਸਿਆ ਹੈ ਉਹਦੀ ਪੁਸ਼ਟੀ ਲਈ ਪ੍ਰਮਾਣ ਲਿਖਦੇ ਹਾਂ। ਸਿਧਾਂਤ ਇਹ ਹੈ ਕਿ ਸਿੱਖ ਗੁਰ ਸ਼ਬਦ ਦੀ ਰਾਹੀਂ ਮਨ ਨੂੰ ਅਯੋਗ ਬ੍ਰਿਤੀਆਂ ਵਲੋਂ ਹੋੜਦਾ ਹੋੜਦਾ ਹਉਮੈ ਦਾ ਨਾਸ਼ ਕਰਦਾ ਹੈ। ਫਿਰ

ਉਸ ਮਨ ਵਿਚ ਨਾਮ ਦਾ ਵਾਸਾ ਹੁੰਦਾ ਹੈ ਤੇ ਫਿਰ ਸਿੱਖ ਨਿਰੰਕਾਰ ਵਿਚ ਲੀਨ ਹੋਇਆ ਹੁਕਮ ਅਨੁਸਾਰ ਕਾਰ ਕਮਾਂਦਾ ਹੈ।

*ਚਲਤਉ ਮਨੁ ਰਾਖੈ ਅੰਮ੍ਰਿਤੁ ਚਾਖੈ॥ ਸਤਿਗੁਰ ਸੇਵਿ ਅੰਮ੍ਰਿਤ ਸਬਦੁ ਭਾਖੈ॥*
*ਸਾਚੈ ਸਬਦਿ ਮੁਕਤਿ ਗਤਿ ਪਾਏ॥ ਨਾਨਕ ਵਿਚਹੁ ਆਪੁ ਗਵਾਏ॥੪॥੧੩॥*

(ਆਸਾ ਮ: ੧, ਪੰਨਾ ੩੫੨)

*ਸਾਚੁ ਨਾਮੁ ਗੁਰ ਸਬਦਿ ਵੀਚਾਰਿ॥ ਗੁਰਮੁਖਿ ਸਾਚੇ ਸਾਚੈ ਦਰਬਾਰਿ॥੧॥*

(ਆਸਾ ਮ: ੧, ਪੰਨਾ ੩੫੫)

*ਸਬਦਿ ਮੁਆ ਵਿਚਹੁ ਆਪੁ ਗਵਾਇ॥ ਸਤਿਗੁਰੁ ਸੇਵੇ ਤਿਲੁ ਨ ਤਮਾਇ॥*
*ਨਿਰਭਉ ਦਾਤਾ ਸਦਾ ਮਨਿ ਹੋਇ॥ ਸਚੀ ਬਾਣੀ ਪਾਏ ਭਾਗਿ ਕੋਇ॥੧॥*
*ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ॥ ਪੂਰੇ ਗੁਰ ਕੈ ਸਬਦਿ ਸਮਾਹਿ॥੧॥ ਰਹਾਉ॥*
*ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ॥ ਅੰਮ੍ਰਿਤ ਸਬਦਿ ਨਾਮੁ ਵਖਾਣੈ॥*
*ਸਾਚੀ ਬਾਣੀ ਸੂਚਾ ਹੋਇ॥ ਗੁਣ ਤੇ ਨਾਮੁ ਪਰਾਪਤਿ ਹੋਇ॥੨॥*
*ਗੁਣ ਅਮੋਲਕ ਪਾਏ ਨ ਜਾਹਿ॥ ਮਨਿ ਨਿਰਮਲ ਸਾਚੈ ਸਬਦਿ ਸਮਾਹਿ॥*
*ਸੇ ਵਡਭਾਗੀ ਜਿਨ੍ ਨਾਮੁ ਧਿਆਇਆ॥ ਸਦਾ ਗੁਣ ਦਾਤਾ ਮੰਨਿ ਵਸਾਇਆ॥੩॥*
*ਜੋ ਗੁਣ ਸੰਗ੍ਰਹੈ ਤਿਨ੍ ਬਲਿਹਾਰੈ ਜਾਉ॥ ਦਰਿ ਸਾਚੈ ਸਾਚੇ ਗੁਣ ਗਾਉ॥*
*ਆਪੇ ਦੇਵੈ ਸਹਜਿ ਸੁਭਾਇ॥ ਨਾਨਕ ਕੀਮਤਿ ਕਹਣੁ ਨ ਜਾਇ॥੪॥੨॥੪੧॥*

(ਆਸਾ ਮ: ੩, ਪੰਨਾ ੩੬੧)

*ਸਦਾ ਸੋਹਾਗਣਿ ਜੋ ਪ੍ਰਭ ਭਾਵੈ॥ ਗੁਰ ਸਬਦੀ ਸੀਗਾਰੁ ਬਣਾਵੈ॥*
*ਸੇਜ ਸੁਖਾਲੀ ਅਨਦਿਨੁ ਹਰਿ ਰਾਵੈ॥ ਮਿਲਿ ਪ੍ਰੀਤਮ ਸਦਾ ਸੁਖੁ ਪਾਵੈ॥੨॥*

..... ..... ..... ..... ..... ..... .....

*ਆਗੈ ਜਾਤਿ ਰੂਪੁ ਨ ਜਾਇ॥ ਤੇਹਾ ਹੋਵੈ ਜੇਹੇ ਕਰਮ ਕਮਾਇ॥*
*ਸਬਦੇ ਊਚੋ ਊਚਾ ਹੋਇ॥ ਨਾਨਕ ਸਾਚਿ ਸਮਾਵੈ ਸੋਇ॥੪॥੮॥੪੭॥*

(ਆਸਾ ਮ: ੩, ਪੰਨਾ ੩੬੩)

*ਜਿਨ੍ ਕੈ ਪੋਤੈ ਪੁੰਨੁ ਤਿਨ੍ਾ ਗੁਰੂ ਮਿਲਾਏ॥ ਸਚੁ ਬਾਣੀ ਗੁਰੁ ਸਬਦੁ ਸੁਣਾਏ॥*
*ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ॥ ਗਿਆਨਿ ਰਤਨਿ ਸਾਚੈ ਸਹਜਿ ਸਮਾਏ॥੪॥*
*ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ॥ ਜਿਸ ਨੋ ਬਖਸੇ ਸਾਚਾ ਸੋਇ॥*
*ਪੂਰੈ ਸਬਦਿ ਮੰਨਿ ਵਸਾਏ॥ ਨਾਨਕ ਨਾਮਿ ਰਤੇ ਸੁਖੁ ਪਾਏ॥੫॥੧੧॥੫੦॥*

(ਆਸਾ ਮ: ੩, ਪੰਨਾ ੩੬੪)

*ਤ੍ਰਿਭਵਣ ਸੂਝੈ ਆਪੁ ਗਵਾਵੈ॥ ਬਾਣੀ ਬੂਝੈ ਸਚਿ ਸਮਾਵੈ॥*
*ਸਬਦੁ ਵੀਚਾਰੇ ਏਕ ਲਿਵ ਤਾਰਾ॥ ਨਾਨਕ ਧੰਨੁ ਸਵਾਰਣਹਾਰਾ॥੮॥੨॥*

(ਆਸਾ ਮ: ੧ ਅਸਟਪਦੀਆ ਘਰੁ ੨, ਪੰਨਾ ੪੧੨)

ਬਿਨੁ ਸਬਦੈ ਆਪੁ ਨ ਜਾਪਈ ਸਭ ਅੰਧੀ ਭਾਈ॥
ਗੁਰਮਤੀ ਘਟਿ ਚਾਨਣਾ ਨਾਮੁ ਅੰਤਿ ਸਖਾਈ॥੨॥

(ਆਸਾ ਮ: ੩ ਅਸਟਪਦੀਆ, ਪੰਨਾ ੪੨੬)

ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ॥
ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ॥੮॥੮॥੩੦॥

(ਆਸਾ ਮ: ੩ ਅਸਟਪਦੀਆ, ਪੰਨਾ ੪੨੬)

ਲੇਖਾ ਪੜਿ ਨ ਪਹੂਚੀਐ ਕਥਿ ਕਹਣੈ ਅੰਤੁ ਨ ਪਾਇ॥
ਗੁਰ ਤੇ ਕੀਮਤਿ ਪਾਈਐ ਸਚਿ ਸਬਦਿ ਸੋਝੀ ਪਾਇ॥੭॥
ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ॥
ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ
ਪਾਈਐ ਗੁਰ ਕੈ ਹੇਤਿ ਅਪਾਰਿ॥੮॥੧੦॥੩੨॥ (ਆਸਾ ਮ: ੩ ਅਸਟਪਦੀਆ, ਪੰਨਾ ੪੨੭)

ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ॥
ਸਦਾ ਸੁਣਦਾ ਸਦ ਵੇਖਦਾ ਸਬਦਿ[4] ਰਹਿਆ ਭਰਪੂਰਿ॥੧॥ ਰਹਾਉ॥

..... ..... ..... ..... .....

ਏ ਮਨ ਤੇਰਾ ਕੋ ਨਹੀ ਕਰਿ ਵੇਖੁ ਸਬਦਿ ਵੀਚਾਰੁ॥
ਹਰਿ ਸਰਣਾਈ ਭਜਿ ਪਉ ਪਾਇਹਿ ਮੋਖ ਦੁਆਰੁ॥੩॥
ਸਬਦਿ ਸੁਣੀਐ ਸਬਦਿ ਬੁਝੀਐ ਸਚਿ ਰਹੈ ਲਿਵ ਲਾਇ॥
ਸਬਦੇ ਹਉਮੈ ਮਾਰੀਐ ਸਚੈ ਮਹਲਿ ਸੁਖੁ ਪਾਇ॥੪॥

..... ..... ..... ..... ..... .....

ਬਿਨੁ ਸਬਦੈ[5] ਸੁਣੀਐ ਨ ਦੇਖੀਐ ਜਗੁ ਬੋਲਾ ਅੰਨ੍ਹਾ ਭਰਮਾਇ॥
ਬਿਨੁ ਨਾਵੈ ਦੁਖੁ ਪਾਇਸੀ ਨਾਮੁ ਮਿਲੈ ਤਿਸੈ ਰਜਾਇ॥੮॥
ਜਿਨ ਬਾਣੀ ਸਿਉ ਚਿਤੁ ਲਾਇਆ ਸੇ ਜਨ ਨਿਰਮਲ ਪਰਵਾਣੁ॥
ਨਾਨਕ ਨਾਮੁ ਤਿਨ੍ਹਾ ਕਦੇ ਨ ਵੀਸਰੈ ਸੇ ਦਰਿ ਸਚੇ ਜਾਣੁ॥੯॥੧੩॥੩੫॥

(ਆਸਾ ਮ: ੩ ਅਸਟਪਦੀਆ, ਪੰਨਾ ੪੨੯)

ਤਿਤੁ ਅਗਮ ਤਿਤੁ ਅਗਮ ਪੁਰੇ ਕਹੁ ਕਿਤੁ ਬਿਧਿ ਜਾਈਐ ਰਾਮ॥
ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ॥
ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ ਪਾਈਐ ਗੁਣੀ ਨਿਧਾਨਾ॥
ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਾ॥

---

੪. ਸਬਦਿ—ਗੁਰ ਉਪਦੇਸ਼ ਦੁਆਰਾ ਪਰਿਪੂਰਨ ਦਿੱਸਦਾ ਹੈ।
੫. ਬਿਨ ਸਬਦੈ— ਗੁਰ ਉਪਦੇਸ਼ ਬਿਨਾਂ ਨਾ ਨਿਰੰਕਾਰ ਦਾ ਜ਼ਿਕਰ ਸੁਣੀਦਾ ਹੈ ਨਾ ਦਰਸ਼ਨ ਹੋ ਸਕਦਾ ਹੈ।

ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ[੬] ਨਹੀ ਪਾਈਐ॥
ਨਾਨਕ ਸਹਜਿ ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ॥ ੨॥

(ਆਸਾ ਮ: ੧ ਛੰਤ, ਪੰਨਾ ੪੩੬)

ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ ਵੇਖੁ ਜੈਸੀ ਭਗਤਿ ਬਨੀ॥
ਆਪ ਸੇਤੀ ਆਪੁ ਖਾਇਆ ਤਾ ਮਨੁ ਨਿਰਮਲੁ ਹੋਆ ਜੋਤੀ ਜੋਤਿ ਸਮਈ॥ ੨॥

(ਗੂਜਰੀ ਮ: ੩, ਪੰਨਾ ੪੯੦)

ਬਜਰ ਕਪਾਟ ਕਾਇਆ ਗੜ੍ਹ ਭੀਤਰਿ ਕੂੜੁ ਕੁਸਤੁ ਅਭਿਮਾਨੀ॥
ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ॥
ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ॥
ਗੁਰ ਸਬਦੀ ਖੋਲਾਈਅਨ੍ਹਿ ਹਰਿ ਨਾਮੁ ਜਪਾਨੀ॥
ਹਰਿ ਜੀਉ ਅੰਮ੍ਰਿਤ ਬਿਰਖੁ ਹੈ ਜਿਨ ਪੀਆ ਤੇ ਤ੍ਰਿਪਤਾਨੀ॥ ੧੪॥

(ਵਾਰ ਗੂਜਰੀ ਮ: ੩, ਪੰਨਾ ੫੧੪)

ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ॥
ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥

(ਵਡਹੰਸ ਮ: ੩, ਪੰਨਾ ੫੭੦)

ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ॥
ਸਤਿਗੁਰੁ ਸਦਾ ਦਇਆਲੁ ਹੈ ਅਵਗੁਣ ਸਬਦਿ ਜਲਾਏ॥
ਅਉਗੁਣ ਸਬਦਿ ਜਲਾਏ ਦੂਜਾ ਭਾਉ ਗਵਾਏ ਸਚੇ ਹੀ ਸਚਿ ਰਾਤੀ॥
ਸਚੈ ਸਬਦਿ ਸਦਾ ਸੁਖੁ ਪਾਇਆ ਹਉਮੈ ਗਈ ਭਰਾਤੀ॥
ਪਿਰੁ ਨਿਰਮਾਇਲੁ ਸਦਾ ਸੁਖਦਾਤਾ ਨਾਨਕ ਸਬਦਿ ਮਿਲਾਏ॥
ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ॥ ੪॥ ੧॥

(ਵਡਹੰਸ ਮ: ੩, ਪੰਨਾ ੫੮੩)

ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ॥
ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ॥ ੩॥
ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ॥
ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ॥ ੪॥
ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ॥
ਤੰਤੈ ਕਉ ਪਰਮ ਤੰਤੁ ਮਿਲਾਇਆ[੭] ਨਾਨਕ ਸਰਣਿ ਤੁਮਾਰੀ॥ ੫॥ ੬॥

(ਸੋਰਠਿ ਮ: ੫, ਪੰਨਾ ੫੯੭)

---

੬. ਹਠਿ ਨਿਗ੍ਰਹਿ= ਹਠ ਦੁਆਰਾ ਇੰਦ੍ਰੀਆਂ ਨੂੰ ਰੋਕਣ ਨਾਲ।
੭. ਜੀਵ ਤੱਤ ਨੂੰ ਪਰਮ ਤੱਤ ਨਿਰੰਕਾਰ ਨਾਲ ਮੇਲ ਦਿੱਤਾ।

[੮]ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ॥
ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ॥
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ॥੨॥

(ਸਲੋਕ ਮ: ੩ ਸੋਰਠਿ ਮ: ੪, ਪੰਨਾ ੬੪੪)

[੯]ਸਬਦੁ ਦੀਪਕੁ ਵਰਤੈ ਤਿਹੁ ਲੋਇ॥ ਜੋ ਚਾਖੈ ਸੋ ਨਿਰਮਲੁ ਹੋਇ॥
ਨਿਰਮਲ ਨਾਮਿ ਹਉਮੈ ਮਲੁ ਧੋਇ॥ ਸਾਚੀ ਭਗਤਿ ਸਦਾ ਸੁਖੁ ਹੋਇ॥੨॥

(ਧਨਾਸਰੀ ਮ: ੩, ਪੰਨਾ ੬੬੪)

ਅਬ ਮਨ ਏਕਸ ਸਿਉ ਮੋਹੁ ਕੀਨਾ॥
ਮਰੈ ਨ ਜਾਵੈ ਸਦ ਹੀ ਸੰਗੇ ਸਤਿਗੁਰ ਸਬਦੀ ਚੀਨਾ॥੧॥ (ਧਨਾਸਰੀ ਮ: ੫, ਪੰਨਾ ੬੭੦)

ਹਰਿ ਹਰਿ ਗੁਣ ਗੋਵਿੰਦ ਜਪਾਹਾ॥ ਮਨੁ ਤਨੁ ਜੀਤਿ ਸਬਦੁ ਲੈ ਲਾਹਾ॥
ਗੁਰਮਤਿ ਪੰਚ ਦੂਤ ਵਸਿ ਆਵਹਿ ਮਨਿ ਤਨਿ ਹਰਿ ਓਮਾਹਾ ਰਾਮ॥੨॥

(ਜੈਤਸਰੀ ਮ: ੫, ਪੰਨਾ ੬੯੯)

ਸੰਤਸੰਗਤਿ ਸਿਉ ਮੇਲੁ ਭਇਆ ਹਰਿ ਹਰਿ ਨਾਮਿ ਸਮਾਏ ਰਾਮ॥
ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ ਹਰਿ ਕੈ ਨਾਮਿ ਲਿਵ ਲਾਏ ਰਾਮ॥
ਹਰਿ ਨਾਮਿ ਚਿਤੁ ਲਾਏ ਗੁਰਿ ਮੇਲਿ ਮਿਲਾਏ ਮਨੂਆ ਰਤਾ ਹਰਿ ਨਾਲੇ॥
ਸੁਖਦਾਤਾ ਪਾਇਆ ਮੋਹੁ ਚੁਕਾਇਆ ਅਨਦਿਨੁ ਨਾਮੁ ਸਮ੍ਹਾਲੇ॥
ਗੁਰ ਸਬਦੇ ਰਾਤਾ ਸਹਜੇ ਮਾਤਾ ਨਾਮੁ ਮਨਿ ਵਸਾਏ॥
ਨਾਨਕ ਤਿਨ ਘਰਿ ਸਦ ਹੀ ਸੋਹਿਲਾ ਜਿ ਸਤਿਗੁਰ ਸੇਵਿ ਸਮਾਏ॥੩॥

(ਸੂਹੀ ਛੰਤ ਮ: ੩, ਪੰਨਾ ੭੭੧)

ਗੁਰਮੁਖਿ ਪ੍ਰਾਣੀ ਭਰਮੁ ਗਵਾਇ॥
ਸਹਜ ਧੁਨਿ ਉਪਜੈ ਹਰਿ ਲਿਵ ਲਾਇ॥੧॥ ਰਹਾਉ॥

(ਗਉੜੀ ਗੁਆਰੇਰੀ ਮ: ੩ ਅਸਟਪਦੀਆ, ਪੰਨਾ ੨੩੧)

ਨਿਹਚਲੁ ਸਾਚੁ ਰਹਿਆ ਕਲ ਧਾਰਿ॥
ਨਾਨਕ ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ॥੧੦॥੧॥

(ਬਿਲਾਵਲੁ ਮ: ੩ ਵਾਰ ਸਤ, ਪੰਨਾ ੮੪੨)

ਸਦਾ ਹਜੂਰਿ ਦੂਰਿ ਨਹ ਦੇਖਹੁ ਰਚਨਾ ਜਿਨਿ ਰਚਾਈ॥੫॥
ਸਚਾ ਸਬਦੁ ਰਵੈ ਘਟ ਅੰਤਰਿ ਸਚੇ ਸਿਉ ਲਿਵ ਲਾਈ॥੬॥

(ਰਾਮਕਲੀ ਮ: ੧ ਅਸਟਪਦੀਆ, ਪੰਨਾ ੯੦੯)

---

੮. ਸਬਦੇ— ਗੁਰ ਉਪਦੇਸ਼ ਦੁਆਰਾ ਹੀ।
੯. ਸਬਦੁ— ਗੁਰ ਉਪਦੇਸ਼ ਚਾਨਣ ਹੈ ਤਿੰਨਾਂ ਲੋਕਾਂ ਦਾ।

ਗੁਰਮੁਖਿ ਧਰਤੀ ਸਾਚੈ ਸਾਜੀ॥ ਤਿਸ ਮਹਿ ਓਪਤਿ ਖਪਤਿ ਸੁ ਬਾਜੀ॥
ਗੁਰ ਕੈ ਸਬਦਿ ਰਪੈ ਰੰਗੁ ਲਾਇ॥ ਸਾਚਿ ਰਤਉ ਪਤਿ ਸਿਉ ਘਰਿ ਜਾਇ॥
ਸਾਚ ਸਬਦ ਬਿਨੁ ਪਤਿ ਨਹੀ ਪਾਵੈ॥ ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ॥ ੩੦॥

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੧)

ਨਾਮੇ ਰਾਤੇ ਹਉਮੈ ਜਾਇ॥ ਨਾਮਿ ਰਤੇ ਸਚਿ ਰਹੇ ਸਮਾਇ॥
ਨਾਮਿ ਰਤੇ ਜੋਗ ਜੁਗਤਿ ਬੀਚਾਰੁ॥ ਨਾਮਿ ਰਤੇ ਪਾਵਹਿ ਮੋਖ ਦੁਆਰੁ॥
ਨਾਮਿ ਰਤੇ ਤ੍ਰਿਭਵਣ ਸੋਝੀ ਹੋਇ॥ ਨਾਨਕ ਨਾਮਿ ਰਤੇ ਸਦਾ ਸੁਖੁ ਹੋਇ॥ ੩੨॥

(ਰਾਮਕਲੀ ਮ: ੧ ਸਿਧ ਗੋਸਟਿ. ਪੰਨਾ ੯੪੧)

ਸਚ ਭੈ ਰਾਤਾ ਗਰਬੁ ਨਿਵਾਰੈ॥ ਏਕੋ ਜਾਤਾ ਸਬਦੁ ਵੀਚਾਰੈ॥
ਸਬਦੁ ਵਸੈ ਸਚੁ ਅੰਤਰਿ ਹੀਆ॥ ਤਨੁ ਮਨੁ ਸੀਤਲੁ ਰੰਗਿ ਰੰਗੀਆ॥
ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ॥ ਨਾਨਕ ਨਦਰੀ ਨਦਰਿ ਪਿਆਰੇ॥ ੪੭॥

(ਰਾਮਕਲੀ ਮ: ੧ ਸਿਧ ਗੋਸਟਿ. ਪੰਨਾ ੯੪੩)

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥ ੧॥
ਆਵਣ ਜਾਣੁ ਰਹਿਓ॥
ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥ ੧॥ (ਮਾਰੂ ਮ: ੫, ਪੰਨਾ ੧੦੦੨)

ਕਾਇਆ ਕੁਸੁਧ ਹਉਮੈ ਮਲੁ ਲਾਈ॥ ਜੇ ਸਉ ਧੋਵਹਿ ਤਾ ਮੈਲੁ ਨ ਜਾਈ॥
ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ॥ ੧੦॥
ਪੰਚ ਦੂਤ ਕਾਇਆ ਸੰਘਾਰਹਿ॥ ਮਰਿ ਮਰਿ ਜੰਮਹਿ ਸਬਦੁ ਨ ਵੀਚਾਰਹਿ॥
ਅੰਤਰਿ ਮਾਇਆ ਮੋਹ ਗੁਬਾਰਾ ਜਿਉ ਸੁਪਨੈ ਸੁਧਿ ਨ ਹੋਈ ਹੇ॥ ੧੧॥
ਇਕਿ ਪੰਚਾ ਮਾਰਿ ਸਬਦਿ ਹੈ ਲਾਗੇ॥ ਸਤਿਗੁਰੁ ਆਇ ਮਿਲਿਆ ਵਡਭਾਗੇ॥
ਅੰਤਰਿ ਸਾਚੁ ਰਵਹਿ ਰੰਗਿ ਰਾਤੇ ਸਹਜਿ ਸਮਾਵੈ ਸੋਈ ਹੇ॥ ੧੨॥
ਗੁਰ ਕੀ ਚਾਲ ਗੁਰੂ ਤੇ ਜਾਪੈ॥ ਪੂਰਾ ਸੇਵਕੁ ਸਬਦਿ ਸਿਞਾਪੈ॥
ਸਦਾ ਸਬਦੁ ਰਵੈ ਘਟ ਅੰਤਰਿ ਰਸਨਾ ਰਸੁ ਚਾਖੈ ਸਚੁ ਸੋਈ ਹੇ॥ ੧੩॥
ਹਉਮੈ ਮਾਰੇ ਸਬਦਿ ਨਿਵਾਰੇ॥ ਹਰਿ ਕਾ ਨਾਮੁ ਰਖੈ ਉਰਿ ਧਾਰੇ॥
ਏਕਸੁ ਬਿਨੁ ਹਉ ਹੋਰੁ ਨ ਜਾਣਾ ਸਹਜੇ ਹੋਇ ਸੁ ਹੋਈ ਹੇ॥ ੧੪॥
ਬਿਨੁ ਸਤਿਗੁਰ ਸਹਜੁ ਕਿਨੈ ਨਹੀ ਪਾਇਆ॥ ਗੁਰਮੁਖਿ ਬੂਝੈ ਸਚਿ ਸਮਾਇਆ॥
ਸਚਾ ਸੇਵਿ ਸਬਦਿ ਸਚ ਰਾਤੇ ਹਉਮੈ ਸਬਦੇ ਖੋਈ ਹੇ॥ ੧੫॥

(ਮਾਰੂ ਮ: ੩ ਸੋਲਹੇ, ਪੰਨਾ ੧੦੪੫)

ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ॥ ਆਪੇ ਆਇ ਮਿਲਿਆ ਸੁਖਦਾਤਾ॥

ਰਸਨਾ ਸਬਦਿ ਰਤੀ ਗੁਣ ਗਾਵੈ ਦਰਿ ਸਾਚੈ ਪਤਿ ਪਾਈ ਹੇ॥ ੨॥

..... ..... ..... ..... .....

ਜੁਗਿ ਜੁਗਿ ਸਾਚਾ ਏਕੋ ਦਾਤਾ॥ ਪੂਰੈ ਭਾਗਿ ਗੁਰ ਸਬਦੁ ਪਛਾਤਾ॥
ਸਬਦਿ ਮਿਲੇ ਸੇ ਵਿਛੁੜੇ ਨਾਹੀ ਨਦਰੀ ਸਹਜਿ ਮਿਲਾਈ ਹੇ॥ ੧੪॥

(ਮਾਰੂ ਮ: ੩ ਸੋਲਹੇ, ਪੰਨਾ ੧੦੪੬)

ਇਕਿ ਸਬਦੁ ਵੀਚਾਰਿ ਸਦਾ ਜਨ ਜਾਗੇ॥ ਇਕਿ ਮਾਇਆ ਮੋਹਿ ਸੋਇ ਰਹੇ ਅਭਾਗੇ॥
ਆਪੇ ਕਰੇ ਕਰਾਏ ਆਪੇ ਹੋਰੁ ਕਰਣਾ ਕਿਛੂ ਨ ਜਾਈ ਹੇ॥ ੧੦॥
ਕਾਲੂ ਮਾਰਿ ਗੁਰ ਸਬਦਿ ਨਿਵਾਰੇ॥ ਹਰਿ ਕਾ ਨਾਮੁ ਰਖੈ ਉਰ ਧਾਰੇ॥
ਸਤਿਗੁਰ ਸੇਵਾ ਤੇ ਸੁਖੁ ਪਾਇਆ ਹਰਿ ਕੈ ਨਾਮਿ ਸਮਾਈ ਹੇ॥ ੧੧॥

(ਮਾਰੂ ਮ: ੩ ਸੋਲਹੇ, ਪੰਨਾ ੧੦੪੭)

ਗੁਰਮੁਖਿ ਹਰਿ ਜੀਉ ਏਕੋ ਜਾਤਾ॥ ਅੰਤਰਿ ਨਾਮੁ ਸਬਦਿ ਪਛਾਤਾ॥
ਜਿਸੁ ਤੂ ਦੇਹਿ ਸੋਈ ਜਨੁ ਪਾਏ ਨਾਨਕ ਨਾਮਿ ਵਡਾਈ ਹੇ॥ ੧੬॥ ੪॥

.................................................................................................

ਕਿਸੁ ਸੇਵੀ ਤੈ ਕਿਸੁ ਸਾਲਾਹੀ॥ ਸਤਿਗੁਰੁ ਸੇਵੀ ਸਬਦਿ ਸਾਲਾਹੀ॥
ਸਚੈ ਸਬਦਿ ਸਦਾ ਮਤਿ ਊਤਮ ਅੰਤਰਿ ਕਮਲੁ ਪ੍ਰਗਾਸੀ ਹੇ॥ ੩॥

(ਮਾਰੂ ਮ: ੩ ਸੋਲਹੇ, ਪੰਨਾ ੧੦੪੮)

ਗੁਰਮੁਖਿ ਨਾਮਿ ਸਬਦਿ ਸਾਲਾਹੇ॥ ਅਗਮ ਅਗੋਚਰ ਵੇਪਰਵਾਹੇ॥
ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ॥ ੧੧॥

.................................................................................................

ਸਦਾ ਹਦੂਰਿ ਗੁਰਮੁਖਿ ਜਾਪੈ॥ ਸਬਦੇ ਸੇਵੈ ਸੋ ਜਨੁ ਧ੍ਰਾਪੈ॥
ਅਨਦਿਨੁ ਸੇਵਹਿ ਸਚੀ ਬਾਣੀ ਸਬਦਿ ਸਚੈ ਓਮਾਹਾ ਹੇ॥ ੮॥

(ਮਾਰੂ ਮ: ੩ ਸੋਲਹੇ, ਪੰਨਾ ੧੦੫੫)

ਸੇ ਭਗਤ ਸਚੇ ਤੇਰੈ ਮਨਿ ਭਾਏ॥ ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ॥
ਸਾਚੀ ਬਾਣੀ ਅਨਦਿਨੁ ਗਾਵਹਿ ਨਿਰਧਨ ਕਾ ਨਾਮੁ ਵੇਸਾਹਾ ਹੇ॥ ੧੨॥

.................................................................................................

ਆਪੁ ਪਛਾਣੈ ਸੋ ਸਭਿ ਗੁਣ ਜਾਣੈ॥ ਗੁਰ ਕੈ ਸਬਦਿ ਹਰਿ ਨਾਮੁ ਵਖਾਣੈ॥
ਅਨਦਿਨੁ ਨਾਮਿ ਰਤਾ ਦਿਨੁ ਰਾਤੀ ਮਾਇਆ ਮੋਹੁ ਚੁਕਾਹਾ ਹੇ॥ ੮॥

(ਮਾਰੂ ਮ: ੩ ਸੋਲਹੇ, ਪੰਨਾ ੧੦੫੬)

ਗੁਰ ਕਾ ਸਬਦੁ ਅੰਮ੍ਰਿਤੁ ਹੈ ਬਾਣੀ॥ ਅਨਦਿਨੁ ਹਰਿ ਕਾ ਨਾਮੁ ਵਖਾਣੀ॥
ਹਰਿ ਹਰਿ ਸਚਾ ਵਸੈ ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ ਹੇ॥ ੧੦॥

(ਮਾਰੂ ਮ: ੩ ਸੋਲਹੇ, ਪੰਨਾ ੧੦੫੭)

ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ॥
ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ॥
ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ ਹਉਮੈ ਮਾਰਿ ਸਮਾਇਆ॥ ੧੫॥

(ਮਾਰੂ ਮ: ੩ ਸੋਲਹੇ, ਪੰਨਾ ੧੦੬੭)

ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ॥
ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ॥ ੧॥
ਭਵਜਲੁ ਬਿਨੁ ਸਬਦੈ ਕਿਉ ਤਰੀਐ॥ ਨਾਮ ਬਿਨਾ ਜਗੁ ਰੋਗਿ ਬਿਆਪਿਆ
ਦੁਬਿਧਾ ਡੁਬਿ ਡੁਬਿ ਮਰੀਐ॥ ੧॥ ਰਹਾਉ॥

..... ..... ..... ..... .....

ਗੁਰ ਤੇ ਮਨੁ ਮਾਰਿਆ ਸਬਦੁ ਵੀਚਾਰਿਆ ਤੇ ਵਿਰਲੇ ਸੰਸਾਰਾ॥
ਨਾਨਕ ਸਾਹਿਬੁ ਭਰਿਪੁਰਿ ਲੀਣਾ ਸਾਚ ਸਬਦਿ ਨਿਸਤਾਰਾ॥ ੪॥ ੧॥ ੨॥

(ਭੈਰਉ ਮ: ੧, ਪੰਨਾ ੧੧੨੫)

ਗੁਰ ਕਾ ਸਬਦੁ ਸਭਿ ਰੋਗ ਗਵਾਏ ਜਿਸ ਨੋ ਹਰਿ ਜੀਉ ਲਾਏ॥
ਨਾਮੇ ਨਾਮਿ ਮਿਲੈ ਵਡਿਆਈ ਜਿਸ ਨੋ ਮੰਨਿ ਵਸਾਏ॥ ੨॥

(ਭੈਰਉ ਮ: ੩, ਪੰਨਾ ੧੧੩੧)

ਮਨਸਾ ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰ॥
ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ॥ ੧॥
ਮਨ ਮੇਰੇ ਰਾਮ ਨਾਮੁ ਆਧਾਰੁ॥
ਗੁਰ ਪਰਸਾਦਿ ਪਰਮ ਪਦੁ ਪਾਇਆ ਸਭ ਇਛ ਪੁਜਾਵਣਹਾਰੁ॥ ੧॥ ਰਹਾਉ॥
ਸਭ ਮਹਿ ਏਕੋ ਰਵਿ ਰਹਿਆ ਗੁਰ ਬਿਨੁ ਬੂਝ ਨ ਪਾਇ॥
ਗੁਰਮੁਖਿ ਪ੍ਰਗਟੁ ਹੋਆ ਮੇਰਾ ਹਰਿ ਪ੍ਰਭੁ ਅਨਦਿਨੁ ਹਰਿ ਗੁਣ ਗਾਇ॥ ੨॥

(ਭੈਰਉ ਮ: ੩, ਪੰਨਾ ੧੧੩੨)

ਅਪਣੀ ਦਇਆ ਕਰੇ ਸੋ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥
ਸਾਚ ਸਬਦੁ ਹਿਰਦੇ ਮਨ ਮਾਹਿ॥ ਜਨਮ ਜਨਮ ਕੇ ਕਿਲਵਿਖ ਜਾਹਿ॥ ੧॥
ਰਾਮ ਨਾਮੁ ਜੀਅ ਕੋ ਆਧਾਰੁ॥
ਗੁਰ ਪਰਸਾਦਿ ਜਪਹੁ ਨਿਤ ਭਾਈ ਤਾਰਿ ਲਏ ਸਾਗਰ ਸੰਸਾਰੁ॥ ੧॥ ਰਹਾਉ॥

(ਭੈਰਉ ਮ: ੫, ਪੰਨਾ ੧੧੪੩)

ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥
ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ॥

*ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ ਜਿ ਮੇਲੇ ਸਿਰਜਣਹਾਰਿ॥ ੧੫॥*

(ਸਲੋਕ ਮ: ੪ ਵਾਰਾਂ ਤੇ ਵਧੀਕ, ਪੰਨਾ ੧੪੨੨)

*ਚਲਤੌ ਚਲੈ ਚਲੈ ਦਹ ਦਹ ਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ॥*
*ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ॥ ੧॥*

(ਕਾਨੜਾ ਮ: ੪ ਅਸਟਪਦੀਆ, ਪੰਨਾ ੧੩੧੦)

*ਗੁਰ ਸੇਵਾ ਬਿਨੁ ਭਗਤਿ ਨ ਹੋਈ॥ ਅਨੇਕ ਜਤਨ ਕਰੈ ਜੇ ਕੋਈ॥*
*ਹਉਮੈ ਮੇਰਾ ਸਬਦੇ ਖੋਈ॥ ਨਿਰਮਲ ਨਾਮੁ ਵਸੈ ਮਨਿ ਸੋਈ॥ ੬॥*
*ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ॥ ਬਿਨੁ ਸਬਦੈ ਹੋਰੁ ਮੋਹੁ ਗੁਬਾਰੁ॥*
*ਸਬਦੇ ਨਾਮੁ ਰਖੈ ਉਰਿ ਧਾਰਿ॥ ਸਬਦੇ ਗਤਿ ਮਤਿ ਮੋਖ ਦੁਆਰੁ॥ ੭॥*

(ਪ੍ਰਭਾਤੀ ਮ: ੧ ਅਸਟਪਦੀਆ, ਪੰਨਾ ੧੩੪੨)

*ਅੰਤਰਿ ਜੂਠਾ ਕਿਉ ਸੁਚਿ ਹੋਇ॥ ਸਬਦੀ ਧੋਵੈ ਵਿਰਲਾ ਕੋਇ॥*
*ਗੁਰਮੁਖਿ ਕੋਈ ਸਚੁ ਕਮਾਵੈ॥ ਆਵਣੁ ਜਾਣਾ ਠਾਕਿ ਰਹਾਵੈ॥ ੬॥*

(ਪ੍ਰਭਾਤੀ ਮ: ੧ ਅਸਟਪਦੀਆ, ਪੰਨਾ ੧੩੪੪)

*ਗੁਰ ਪਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ॥*
*ਹਰਿ ਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮ੍ਾਲਿ॥ ੧॥*
*ਮਨ ਮੇਰੇ ਸਬਦਿ ਰਪੈ ਰੰਗੁ ਹੋਇ॥*
*ਸਚੀ ਭਗਤਿ ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ॥ ੧॥ ਰਹਾਉ॥*

..... ..... ..... ..... .....

*ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ॥*
*ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ॥ ੮॥*

(ਪ੍ਰਭਾਤੀ ਮ: ੩, ਪੰਨਾ ੧੩੪੬)

*ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ॥*
*ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ॥ ੯॥*

(ਸਲੋਕ ਮ: ੩ ਵਾਰਾਂ ਤੋਂ ਵਧੀਕ, ਪੰਨਾ ੧੪੧੩)

ਇਹ ਗੁਰਬਾਣੀ ਦੇ ਪ੍ਰਮਾਣ ਵਿਚਾਰ ਕੇ ਗੁਰਸਿੱਖਾਂ ਨੂੰ ਗੁਰਮਤਿ ਸਿਧਾਂਤ ਤਾਂ ਨਿਸਚੇ ਹੋ ਗਿਆ ਹੋਵੇਗਾ। ਹੁਣ ਅਸੀਂ ਬਾਣੀ ਦੁਆਰਾ ਹੀ 'ਦਸਮ ਦੁਆਰ' 'ਪੰਚ ਸ਼ਬਦ' ਤੇ 'ਅਨਾਹਤ ਸ਼ਬਦ' ਦਾ ਅਰਥ ਸਮਝਾਉਣ ਦਾ ਯਤਨ ਕਰਦੇ ਹਾਂ। ਦਸਮ ਦੁਆਰ ਕੀ ਹੈ?

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*
*ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥*

*ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥*
*ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ॥*
*ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥ ੩੮॥*

(ਰਾਮਕਲੀ ਮ: ੩ ਅਨੰਦੁ, ਪੰਨਾ ੯੨੨)

ਅਗੇ ਅਸੀਂ ਦੱਸ ਚੁੱਕੇ ਹਾਂ ਕਿ ਨਾਮ ਸਾਡੇ ਅੰਦਰ ਵੱਸਦਾ ਹੈ। ਦਸਵਾਂ ਦੁਆਰ ਉਹ ਹੈ ਜਿਥੇ ਅਨੇਕ ਰੂਪ ਨਿਰੰਕਾਰ ਦੇ ਨਾਮ ਦਾ ਖਜ਼ਾਨਾ ਹੈ। ਭਾਵ, ਜਿੱਥੇ ਸਾਡੇ ਅੰਤਹਕਰਣ ਵਿਚ ਨਿਰੰਕਾਰੀ ਜੋਤ ਦਾ ਵਾਸ ਹੈ ਉਹ ਦਸਮ ਦੁਆਰ ਹੈ। ਉਸ ਦਸਮ ਦੁਆਰ ਵਿਚ ਸਿੱਖ ਜਾਂਦਾ ਕਿਸ ਤਰ੍ਹਾਂ ਹੈ। ਹਠ ਯੋਗੀ ਪ੍ਰਾਣਾਯਾਮ ਕਰਕੇ ਹੀ ਚਕਰ ਵਿੰਨ੍ਹ ਕੇ ਉੱਥੇ ਪੁਜਦਾ ਹੈ। ਨਵੀਨ ਸੁਰਤ ਅਭਿਆਸੀ ਨੱਕ ਕੰਨ ਆਦਿ ਬੰਦ ਕਰ ਕੇ ਅਵਾਜ਼ ਦੇ ਧਿਆਨ ਦੁਆਰਾ ਜਾਣਾ ਦੱਸਦੇ ਹਨ ਪਰ ਸਿੱਖ ਦੇ ਪੁਜਨ ਦਾ ਤਰੀਕਾ ਇਹ ਹੈ:

*ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ॥*
*ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਏ॥*
*ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥*
*ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ॥*
*ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ॥*
*ਇਉ ਕਹੈ ਨਾਨਕੁ ਸਤਿਗੁਰਿ ਮਿਲਿਐ*
*ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ॥ ੪॥* (ਆਸਾ ਮ: ੩, ਪੰਨਾ ੪੪੧)

ਸਤਿਗੁਰੂ ਦੇ ਮੇਲ ਨਾਲ ਮਨ ਆਪਣੇ ਆਪ ਵਿਚ ਥਿਰ ਹੋਇਆ ਫਿਰ ਨਾਮ ਜਪਿਆ। ਜਦੋਂ ਨਾਮ ਵਿਚ ਲੀਨ ਹੋਏ ਦਸਮ ਦੁਆਰ ਖੁਲ੍ਹਿਆ, ਉੱਥੇ ਅੰਮ੍ਰਿਤ ਦਾ ਭੋਜਨ ਹੈ। ਸਾਰੇ ਜਗਤ ਨੂੰ ਥਿਰ ਰਖਣ ਵਾਲੇ ਸ਼ਬਦ ਦੀ ਧੁਨ ਸਹਿਜੇ ਹੀ ਹੈ। ਜੋਗੀ ਤਾਂ ਅਨਾਹਤ ਦੀਆਂ ਪੰਜ ਅਵਾਜ਼ਾਂ ਦੱਸਦੇ ਹਨ ਪਰ ਉਥੇ ਅਨੇਕ ਵਾਜਿਆਂ ਦੀ ਧੁਨ ਹੈ। ਇਹੋ ਨਕਸ਼ਾ 'ਸੋ ਦਰੁ' ਵਿਚ ਖਿਚਿਆ ਹੈ।

*ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥*
*ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ॥*
*ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ॥*

(ਸੋ ਦਰੁ ਰਾਗੁ ਆਸਾ ਮ: ੧, ਪੰਨਾ ੮)

ਹਠ ਯੋਗੀ ਤਾਂ ਨਾਦ ਦੀ ਰਾਹੀਂ ਮਨ ਨੂੰ ਬ੍ਰਿਤੀ-ਹੀਨ ਕਰਦੇ ਹਨ। ਫਿਰ ਨਾਦ ਦਾ ਵੀ ਖਹਿੜਾ ਛੱਡ ਕੇ ਨਿਰਵਿਕਾਰ ਅਵਸਥਾ ਵਿਚ ਜਾਂਦੇ ਹਨ। ਉਨ੍ਹਾਂ ਦਾ ਸਾਰਾ ਯਤਨ ਕਯੀਵਲ ਪਦ ਨੂੰ ਹਾਸਲ ਕਰਨਾ ਹੈ। ਤੀਜੇ ਪਾਦ ਦੇ ੫੬ ਸੂਤਰ ਵਿਚ ਪਾਤੰਜਲ ਜੀ ਨੇ ਦੱਸਿਆ ਹੈ ਕਿ ਜਦੋਂ ਪੁਰਸ਼ (ਰੂਹ) ਤੇ ਸੱਤ੍ਵ (ਬੁੱਧੀ) ਦੀ ਇਕੋ ਜਿਹੀ ਸ਼ੁਧੀ ਹੋ ਜਾਂਦੀ

ਹੈ, ਅਰਥਾਤ ਬੁਧੀ ਵਿਚ ਸਵਾਏ ਪੁਰਸ਼ ਦੇ ਹੋਰ ਕੋਈ ਲਿਸ਼ਕਾਰਾ ਨਹੀਂ ਪੈਂਦਾ, ਉਹ ਕਯੀਵਲ ਹੈ। ਸਿੱਖ ਆਪਾ ਵਾਰ ਕੇ ਨਿਰੰਕਾਰ ਨਾਲ ਲੀਨ ਹੋਣਾ ਲੋੜਦਾ ਹੈ। ਬੇਅੰਤ ਦੀ ਛੋਹ ਵੇਲੇ ਉਹ ਅਨੇਕਾਂ ਨਾਦਾਂ ਦੇ ਰਸ ਨੂੰ ਜੋ ਉਹਦੇ ਦਰ ਤੇ ਹੋ ਰਹੇ ਹਨ ਅਨੁਭਵ ਕਰਦਾ ਹੈ। ਇਹ ਨਾਦ ਯੋਗੀ ਦੇ ਨਾਦ ਨਾਲੋਂ ਬਹੁਤ ਅੱਡਰਾ ਹੈ। ਯੋਗੀ ਤਾਂ ਦਸਮ ਦੁਆਰ ਵਿਚ ਪੁਜਣ ਤੋਂ ਪਹਿਲੇ ਅਨਹਦ ਸ਼ਬਦ ਸੁਣਦਾ ਹੈ, ਪਰ ਗੁਰਮਤਿ ਅਨੁਸਾਰ ਇਸ ਸ਼ਬਦ ਦਾ ਰਸ ਦਸਮ ਦੁਆਰ ਵਿਚ ਪੁਜ ਕੇ ਪਤਾ ਲਗਦਾ ਹੈ। ਹੋਰ ਪ੍ਰਮਾਣਾਂ ਦੁਆਰਾ ਦੱਸਦੇ ਹਾਂ ਕਿ ਦਸਮ ਦੁਆਰ ਵਿਚ ਪੁਜਣ ਦਾ ਗੁਰਮਤਿ ਕੀ ਤਰੀਕਾ ਦੱਸਦੀ ਹੈ :-

*ਸੋਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ॥*
*ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ॥੩॥* (ਗੂਜਰੀ ਮ: ੩, ਪੰਨਾ ੪੯੦)

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥*
*ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥*
*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*
*ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*
*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥੧੫॥*

(ਵਾਰ ਰਾਮਕਲੀ ਮ: ੩, ਪੰਨਾ ੯੫੪)

*ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ॥*
*ਅਨਹਦ ਸਬਦੁ ਦਸਮ ਦੁਆਰਿ ਵਜਿਓ*
*ਤਹ ਅੰਮ੍ਰਿਤ ਨਾਮੁ ਚੁਆਇਆ ਥਾ॥੨॥* (ਮਾਰੂ ਮ: ੫, ਪੰਨਾ ੧੦੦੨)

*ਦੇਹੀ ਨਗਰੀ ਨਉ ਦਰਵਾਜੇ॥ ਸਿਰਿ ਸਿਰਿ ਕਰਣੈਹਾਰੈ ਸਾਜੇ॥*
*ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ॥੪॥*

(ਮਾਰੂ ਮ: ੧ ਸੋਲਹੇ, ਪੰਨਾ ੧੦੩੯)

ਇਨ੍ਹਾਂ ਪ੍ਰਮਾਣਾਂ ਤੋਂ ਸਿੱਧ ਹੈ ਕਿ ਗੁਰਮਤਿ ਦੀ ਰਾਹੀਂ ਨਾਮ ਜਪ ਕੇ ਹੀ ਦਸਮ ਦੁਆਰ ਖੁਲ੍ਹਦਾ ਹੈ ਤੇ ਫਿਰ ਜਦੋਂ ਨਾਮ ਸਾਖਿਆਤ ਹੁੰਦਾ ਹੈ ਉਦੋਂ ਅਨੇਕਾਂ ਨਾਦਾਂ ਦਾ ਰਸ ਆਉਂਦਾ ਹੈ। ਹੇਠ ਲਿਖੇ ਸ਼ਬਦ ਇਹ ਦੱਸਦੇ ਹਨ ਕਿ 'ਅਨਾਹਤ ਸ਼ਬਦ' ਤੇ 'ਪੰਚ ਸ਼ਬਦ' ਕਦੋਂ ਤੇ ਕਿਸ ਤਰ੍ਹਾਂ ਪ੍ਰਗਟ ਹੁੰਦੇ ਹਨ। ਨਾਲ ਹੀ ਕਸਵੱਟੀ ਇਹ ਦੱਸੀ ਹੈ ਕਿ ਜਦੋਂ ਇਹ ਪ੍ਰਗਟ ਹੁੰਦੇ ਹਨ ਦੁੱਖ ਤੇ ਪਾਪ ਨਾਸ਼ ਹੋ ਜਾਂਦਾ ਹੈ।

*ਗੁਰਮਤਿ ਰਾਮੁ ਜਪੈ ਜਨੁ ਪੂਰਾ॥ ਤਿਤੁ ਘਟ ਅਨਹਤ ਬਾਜੇ ਤੂਰਾ॥੨॥*

(ਗਉੜੀ ਗੁਆਰੇਰੀ ਮ: ੧, ਪੰਨਾ ੨੨੮)

ਨੰਨਾ ਨਰਕਿ ਪਰਹਿ ਤੇ ਨਾਹੀ॥ ਜਾ ਕੈ ਮਨਿ ਤਨਿ ਨਾਮੁ ਬਸਾਹੀ॥
ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ॥ ਬਿਖੁ ਮਾਇਆ ਮਹਿ ਨਾ ਓਇ ਖਪਤੇ॥
ਨੰਨਾਕਾਰੁ ਨ ਹੋਤਾ ਤਾ ਕਹੁ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ॥
ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ॥ ਤਹ ਬਾਜੈ ਨਾਨਕ ਅਨਹਦ ਤੂਰੇ॥ ੩੬॥

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੭)

ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥ (ਗਉੜੀ ਸੁਖਮਨੀ ਮ: ੫, ਪੰਨਾ ੨੬੩)

ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ॥
ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ॥
ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ॥
ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣ ਝੁਣਕਾਰੇ॥ ੧॥ (ਆਸਾ ਮ: ੧ ਛੰਤ, ਪੰਨਾ ੪੩੬)

ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ ਸਫਲ ਜਨਮੁ ਜਗਿ ਆਇਆ॥
ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ ਅਘਾਇਆ॥
ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ॥ ੩॥

(ਸੋਰਠਿ ਮ: ੩, ਪੰਨਾ ੬੦੨)

ਸਾਂਤਿ ਸਹਜ ਆਨੰਦ ਨਾਮੁ ਜਪਿ ਵਾਜੇ ਅਨਹਦ ਤੂਰਾ॥ ੧॥ ਰਹਾਉ॥

(ਸੋਰਠਿ ਮ: ੫, ਪੰਨਾ ੬੧੮)

ਜਿਤੁ ਗ੍ਰਿਹਿ ਗੁਨ ਗਾਵਤੇ ਹਰਿ ਕੇ ਗੁਨ ਗਾਵਤੇ ਰਾਮ ਗੁਨ ਗਾਵਤੇ
ਤਿਤੁ ਗ੍ਰਿਹਿ ਵਾਜੇ ਪੰਚ ਸਬਦ ਵਡ ਭਾਗ ਮਥੋਰਾ॥
ਤਿਨ੍ ਜਨ ਕੇ ਸਭਿ ਪਾਪ ਗਏ ਸਭਿ ਦੋਖ ਗਏ ਸਭਿ ਰੋਗ ਗਏ ਕਾਮੁ ਕ੍ਰੋਧੁ
ਲੋਭ ਮੋਹ ਅਭਿਮਾਨੁ ਗਏ ਤਿਨ੍ ਜਨ ਕੇ ਹਰਿ ਮਾਰਿ ਕਢੇ ਪੰਚ ਚੋਰਾ॥ ੧॥

(ਸਾਰਗ ਮ: ੪, ਪੰਨਾ ੧੨੦੧)

ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ॥
ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਾਹਦੁ ਬਾਜਿਓ॥ ੪॥ ੫॥

(ਸਾਰਗ ਮ:੫, ਪੰਨਾ ੧੨੦੪)

ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ॥
ਤਹ ਅਨਹਤ ਧੁਨੀ ਬਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ॥ ੩॥

(ਕਾਨੜਾ ਮ: ੪ ਅਸਟਪਦੀਆ, ਪੰਨਾ ੧੩੦੮)

*ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ॥*
*ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ॥*
*ਆਦਿ ਜੁਗਾਦਿ ਵੇਸੁ ਹਰਿ ਏਕੋ ਮਤਿ ਗੁਰਮਤਿ ਹਰਿ ਪ੍ਰਭੁ ਭਜਿਆ॥*

(ਵਾਰ ਕਾਨੜਾ ਮ: ੪, ਪੰਨਾ ੧੩੧੫)

ਅਨਹਤ ਸ਼ਬਦ ਉੱਥੇ ਹੀ ਪ੍ਰਗਟ ਹੁੰਦਾ ਹੈ ਜਿਸ ਘਟ ਵਿਚ ਗੁਰਮਤਿ ਗ੍ਰਿਹਣ ਕਰਕੇ ਨਾਮ ਦਾ ਜਾਪ ਹੁੰਦਾ ਹੈ ਤੇ ਪ੍ਰਗਟ ਉਸ ਵੇਲੇ ਹੁੰਦਾ ਹੈ ਜਦੋਂ ਜੀਵ ਆਤਮਾ ਦਾ ਨਿਰੰਕਾਰੀ ਜੋਤ ਨਾਲ ਮੇਲ ਹੁੰਦਾ ਹੈ। ਯੋਗੀ ਨਾਦ ਨੂੰ ਹੇਠਾਂ ਛੱਡ ਕੇ ਆਪਣੇ ਨਿਰਵਿਕਾਰ ਸਰੂਪ ਵਿਚ ਜਾਂਦਾ ਹੈ। ਨਵੀਨ ਸੁਰਤ ਅਭਿਆਸੀ ਪਹਿਲੇ ਦਿਨ ਤੋਂ ਹੀ ਅਨਹਦ ਸ਼ਬਦ ਸੁਣਨ ਲਗ ਪੈਂਦਾ ਹੈ। ਪਰ ਗੁਰੂ ਸਾਹਿਬ ਦਾ ਦੱਸਿਆ ਅਨਹਦ ਸ਼ਬਦ ਹੁੰਦਾ ਹੀ ਜੀਵ ਆਤਮਾ ਦੇ ਨਿਰੰਕਾਰ ਨਾਲ ਮੇਲ ਸਮੇਂ ਹੈ। ਪਹਿਲੋਂ ਨਹੀਂ, ਹੇਠ ਲਿਖੇ ਪ੍ਰਮਾਣਾਂ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ :-

*ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ॥*
*ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ॥*
*ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ॥*
*ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ॥*
*ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ॥*
*ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ॥੪॥੧॥*

(ਗਉੜੀ ਛੰਤ ਮ: ੫, ਪੰਨਾ ੨੪੭)

*ਸੰਤਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ॥*
*ਸਗਲ ਸਮਿਗ੍ਰੀ ਏਕਸੁ ਘਟ ਮਾਹਿ॥ ਅਨਿਕ ਰੰਗ ਨਾਨਾ ਦ੍ਰਿਸਟਾਹਿ॥*
*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥*
*ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥*
*ਤਿਨਿ ਦੇਖਿਆ ਜਿਸੁ ਆਪਿ ਦਿਖਾਏ॥*
*ਨਾਨਕ ਤਿਸੁ ਜਨ ਸੋਝੀ ਪਾਏ॥੧॥* (ਗਉੜੀ ਸੁਖਮਨੀ ਮ: ੫, ਪੰਨਾ ੨੯੩)

*ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ॥*
*ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ ਲਿਵ ਲਾਏ ਰਾਮ॥*
*ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ॥*
*ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ*
*ਅਨਹਤ ਸਬਦ ਵਜਾਏ ਰਾਮ॥੨॥* (ਬਿਹਾਗੜਾ ਛੰਤ ਮ: ੪, ਪੰਨਾ ੫੩੮)

*ਹਮ ਘਰਿ ਸਾਜਨ ਆਏ॥ ਸਾਚੈ ਮੇਲਿ ਮਿਲਾਏ॥*
*ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ॥*

ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ॥
ਅਨਦਿਨੁ ਮੇਲ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ॥
ਪੰਜ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ॥੧॥

(ਸੂਹੀ ਮ: ੧ ਛੰਤ, ਪੰਨਾ ੭੬੪)

ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ॥
ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ॥
ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ॥
ਨਾਮ ਬਿਨਾ ਖੋਟੇ ਨਹੀਂ ਠਾਹਰ ਨਾਮੁ ਰਤਨੁ ਪਰਵਾਣੋ॥
ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨਾ ਜਾਸੀ॥
ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ॥੪॥੧॥੩॥

(ਸੂਹੀ ਮ: ੧ ਛੰਤ, ਪੰਨਾ ੭੬੫)

ਹਰਿ ਹਰੇ ਹਰਿ ਗੁਣ ਗਾਵਹੁ ਹਰਿ ਗੁਰਮੁਖੇ ਪਾਏ ਰਾਮ॥
ਅਨਦਿਨੋ ਸਬਦਿ ਰਵਹੁ ਅਨਹਦ ਸਬਦ ਵਜਾਏ ਰਾਮ॥
ਅਨਹਦ ਸਬਦ ਵਜਾਏ ਹਰਿ ਜੀਉ ਘਰਿ ਆਏ ਹਰਿ ਗੁਣ ਗਾਵਹੁ ਨਾਰੀ॥
ਅਨਦਿਨੁ ਭਗਤਿ ਕਰਹਿ ਗੁਰ ਆਗੈ ਸਾ ਧਨ ਕੰਤ ਪਿਆਰੀ॥
ਗੁਰ ਕਾ ਸਬਦੁ ਵਸਿਆ ਘਟ ਅੰਤਰਿ ਸੇ ਜਨ ਸਬਦਿ ਸੁਹਾਏ॥
ਨਾਨਕ ਤਿਨ ਘਰਿ ਸਦ ਹੀ ਸੋਹਿਲਾ ਹਰਿ ਕਰਿ ਕਿਰਪਾ ਘਰਿ ਆਏ॥੧॥

(ਸੂਹੀ ਮ: ੩ ਛੰਤ, ਪੰਨਾ ੭੭੦)

ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ ਸਾਚ ਸਬਦਿ ਰਸਿ ਲੀਣਾ॥੧॥
ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ॥
ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ॥੧॥ ਰਹਾਉ॥
ਰਹੈ ਗਗਨ ਪੁਰਿ ਦ੍ਰਿਸਟਿ ਸਮੈਸਰਿ ਅਨਹਤ ਸਬਦਿ ਰੰਗੀਣਾ॥੨॥

(ਰਾਮਕਲੀ ਮ: ੧ ਅਸਟਪਦੀਆ, ਪੰਨਾ ੯੦੭)

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥
ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥
ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ॥
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ॥੫॥

(ਰਾਮਕਲੀ ਮ: ੩ ਅਨੰਦ, ਪੰਨਾ ੯੧੭)

ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ॥
ਅੰਤਰ ਕੀ ਦੁਬਿਧਾ ਅੰਤਰਿ ਜਰੀਐ॥

*ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ॥ ੯॥*
*ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ॥ ਸਬਦ ਸੁਰਤਿ ਬਿਨੁ ਆਈਐ ਜਾਈਐ॥*
*ਨਾਨਕ ਗੁਰਮੁਖਿ ਮੁਕਤਿ ਪਰਾਇਣੁ ਹਰਿ ਪੂਰੈ ਭਾਗ ਮਿਲਾਇਆ॥ ੧੦॥*
*ਨਿਰਭਉ ਸਤਿਗੁਰੁ ਹੈ ਰਖਵਾਲਾ॥ ਭਗਤਿ ਪਰਾਪਤਿ ਗੁਰ ਗੋਪਾਲਾ॥*
*ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ॥ ੧੧॥*

(ਮਾਰੂ ਮ: ੧ ਸੋਲਹੇ, ਪੰਨਾ ੧੦੪੨)

ਇਨ੍ਹਾਂ ਉੱਪਰ ਲਿਖੇ ਪ੍ਰਮਾਣਾਂ ਤੋਂ ਚੰਗੀ ਤਰ੍ਹਾਂ ਸਿੱਧ ਹੋਇਆ ਕਿ ਗੁਰ ਸ਼ਬਦ ਦੇ ਕਮਾਉਣ ਤੇ ਨਾਮ ਦੇ ਅਭਿਆਸ ਦੁਆਰਾ ਦਸਮ ਦੁਆਰ ਜੋ ਸਾਡੇ ਅੰਤਹਕਰਣ ਵਿਚ ਹੈ ਖੁਲ੍ਹਦਾ ਹੈਂ। ਨਾਮ ਸਾਖਿਆਤ ਹੁੰਦਾ ਹੈ ਤੇ ਜੋਤ ਨਾਲ ਜੋਤ ਰਲਣ ਸਮੇਂ ਪੰਚ ਸ਼ਬਦ ਤੇ ਅਨਾਹਦ ਸ਼ਬਦ ਪ੍ਰਗਟ ਹੁੰਦੇ ਹਨ। ਜਿਹੜੇ ਹਠ ਯੋਗੀ ਨਾਦ ਦਾ ਅਭਿਆਸ ਕਰਦੇ ਸਨ ਉਹ ਵੀ ਇਹ ਕਹਿੰਦੇ ਸਨ ਕਿ ਸਰੂਪ ਵਿਚ ਜਾਣ ਸਮੇਂ ਨਾਦ ਦਾ ਖ਼ਿਆਲ ਛੱਡਣਾ ਪੈਂਦਾ ਹੈ। ਇਸ ਲਈ 'ਪੰਚ ਸ਼ਬਦ' ਤੇ 'ਅਨਹਦ ਸ਼ਬਦ' ਤੋਂ ਮੁਰਾਦ ਕੋਈ ਅਵਾਜ਼ ਤਾਂ ਹੋ ਨਹੀਂ ਸਕਦੀ। 'ਪੰਚ ਸ਼ਬਦ' ਦਾ ਭਾਵ ਇਹ ਹੈ ਕਿ ਜੋ ਅਨੰਦ ਯੋਗੀ ਪੰਚ ਕਿਸਮ ਦੇ ਅੰਦਰੂਨੀ ਸ਼ਬਦਾਂ ਨੂੰ ਸੁਣ ਕੇ ਲੈਂਦੇ ਸਨ ਉਸ ਤੋਂ ਵਧੀਕ ਅਨੰਦ ਸਤਿਗੁਰ ਕਹਿੰਦੇ ਹਨ ਨਿਰੰਕਾਰ ਨਾਲ ਮੇਲ ਸਮੇਂ ਹੁੰਦਾ ਹੈ। 'ਪੰਚ ਸ਼ਬਦ' ਦਾ ਇਕ ਹੋਰ ਭਾਵ ਵੀ ਹੈ। ਸਾਜ਼ਾਂ ਵਿਚੋਂ ਜਿੰਨੇ ਰਾਗ ਨਿਕਲਦੇ ਹਨ ਉਨ੍ਹਾਂ ਨੂੰ ਪੰਜ ਭਾਂਤਾਂ ਦਾ ਕਹਿਆ ਗਿਆ ਹੈ। ੧. ਤੱਤ, ਜੋ ਤਾਰਾਂ ਵਿਚੋਂ ਨਿਕਲੇ। ੨. ਵਿਤ, ਜੋ ਚਮੜੇ ਵਿਚੋਂ ਨਿਕਲੇ। ੩. ਘਨ, ਜੋ ਧਾਤਾਂ ਵਿਚੋਂ ਨਿਕਲੇ। ੪. ਨਾਦ, ਜੋ ਘੜੇ ਆਦਿ ਦੇ ਵਜਾਉਣ ਨਾਲ ਪੈਦਾ ਹੋਵੇ। ੫. ਸੁਖਰ, ਜੋ ਸ੍ਵਾਸਾਂ ਦੁਆਰਾ ਪੈਦਾ ਹੋਵੇ। ਰਾਗ ਮਨ ਨੂੰ ਅਨੰਦ ਦੇਣ ਵਾਲੀ ਵਸਤੂ ਹੈ। ਨਾਲੇ ਜਦੋਂ ਸਾਜ ਇਕ ਸੁਰ ਹੋਣ ਤਾਂ ਰਾਗ ਹੁੰਦਾ ਹੈ ਨਹੀਂ ਤਾਂ ਰੌਲਾ। ਜਦੋਂ ਮਨ ਵੱਸ ਵਿਚ ਆ ਜਾਂਦਾ ਹੈ ਤਾਂ ਸਾਰੀਆਂ ਤਾਕਤਾਂ ਇਕ-ਸੁਰ ਹੋ ਜਾਂਦੀਆਂ ਹਨ। ਉਦੋਂ ਜੋ ਅਨੰਦ ਅੰਦਰ ਉਪਜਦਾ ਹੈ ਉਸ ਨੂੰ ਰਾਗ ਦੀ ਉਪਮਾ ਦੇ ਕੇ ਹੀ ਦੂਜੇ ਨੂੰ ਚੰਗੀ ਤਰ੍ਹਾਂ ਸਮਝ ਸਕੀਦਾ ਹੈ। 'ਪੰਚ ਸ਼ਬਦ' ਦੀ ਧੁਨ ਉਪਜਣ ਦਾ ਭਾਵ ਇਹ ਹੈ ਕਿ ਜੋ ਅਨੰਦ ਰਾਗ ਤੋਂ ਉਤਪੰਨ ਹੁੰਦਾ ਹੈ ਉਸ ਤੋਂ ਵਧੀਕ ਅਨੰਦ ਹੁਣ ਪ੍ਰਾਪਤ ਹੋਇਆ ਹੈ। ਚਿੱਤ ਦੇ ਅਨੰਦ ਨੂੰ ਇਸੇ ਦ੍ਰਿਸ਼ਟਾਂਤ ਦੁਆਰਾ ਅਨੰਦੁ ਸਾਹਿਬ ਦੇ ਅਰੰਭ ਵਿਚ ਪ੍ਰਗਟ ਕੀਤਾ ਗਿਆ ਹੈ।

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*
*ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥*
*ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥* (ਰਾਮਕਲੀ ਮ: ੩, ਪੰਨਾ ੯੧੭)

ਦਸਵੇਂ ਗੁਰੂ ਜੀ ਨੇ ਵੀ ਮੇਲ ਸਮੇਂ ਦੇ ਅਨੰਦ ਨੂੰ ਰਾਗ ਦੇ ਅਨੰਦ ਨਾਲ ਉਪਮਾ ਦਿੱਤੀ ਹੈ।

*ਤਾਤੀ ਗਹੁ ਆਤਮ ਬਸਿ ਕਰ ਕੀ ਭਿੱਛਾ ਨਾਮ ਅਧਾਰੰ॥*
*ਬਾਜੇ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ॥੧॥*
*ਉਘਟੈ ਤਾਨ ਤਰੰਗ ਰੰਗਿ ਅਤਿ ਗਿਆਨ ਗੀਤ ਬੰਧਾਨੰ॥*
*ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬਯੋਮ ਬਿਵਾਨੰ॥੨॥*

(ਰਾਮਕਲੀ ਪਾਤਿਸ਼ਾਹੀ ੧੦)

ਸੰਸਾਰ ਵਿਚ ਆਮ ਤੌਰ ਤੇ ਵੇਖਿਆ ਜਾਂਦਾ ਹੈ ਕਿ ਜਦੋਂ ਕਿਸੇ ਦੇ ਘਰ ਖ਼ੁਸ਼ੀ ਹੁੰਦੀ ਹੈ ਤਾਂ ਉਹ ਉਸ ਨੂੰ ਰੌਸ਼ਨੀ ਤੇ ਵਾਜਿਆਂ ਦੁਆਰਾ ਹੀ ਪ੍ਰਗਟ ਕਰਦਾ ਹੈ। ਮੇਲ ਸਮੇਂ ਦੇ ਅਨੰਦ ਨੂੰ ਸਤਿਗੁਰੂ ਆਮ ਜੀਵਾਂ ਨੂੰ ਲਖਾਣ ਲਈ ਇਹੋ ਦੋ ਅਲੰਕਾਰ ਵਰਤਦੇ ਹਨ। ਹੇਠ ਲਿਖੇ ਸ਼ਬਦ ਉਸ ਅਨੰਦ ਨੂੰ ਚਾਨਣ ਦੇ ਰੂਪ ਵਿਚ ਦ੍ਰਿਸ਼ਟਾਂਦੇ ਹਨ:-

*ਕਰਿ ਕਿਰਪਾ ਜਉ ਸਤਿਗੁਰੁ ਮਿਲਿਓ॥*
*ਮਨ ਮੰਦਰ ਮਹਿ ਦੀਪਕੁ ਜਲਿਓ॥* (ਗਉੜੀ ਮ: ੫, ਪੰਨਾ ੨੩੫)

*ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ॥*
*ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ॥੨॥੫॥੨੪॥*

(ਟੋਡੀ ਮ: ੫, ਪੰਨਾ ੭੧੬)

*ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ॥*
*ਕਰ ਜੋੜ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ॥੬॥*

(ਸੂਹੀ ਮ: ੧ ਛੰਤ, ਪੰਨਾ ੭੬੭)

*ਅੰਤਰਿ ਰਤਨੁ ਬੀਚਾਰੇ॥ ਗੁਰਮੁਖਿ ਨਾਮੁ ਪਿਆਰੇ॥*
*ਹਰਿ ਨਾਮੁ ਪਿਆਰੇ ਸਬਦਿ ਨਿਸਤਾਰੇ ਅਗਿਆਨੁ ਅੰਧੇਰੁ ਗਵਾਇਆ॥*
*ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ ਘਰ ਮੰਦਰ ਸੋਹਾਇਆ॥*

(ਸੂਹੀ ਛੰਤ ਮ: ੪, ਪੰਨਾ ੭੭੫)

ਸਰੀਰਕ ਪੱਧਰ ਤੇ ਇਸਤ੍ਰੀ ਪੁਰਸ਼ ਦੇ ਸਰੀਰਕ ਮੇਲ ਦਾ ਅਨੰਦ ਮਨੁੱਖ ਨੂੰ ਪਤਾ ਹੈ। ਕੋਮਲ ਹੁਨਰਾਂ ਵਿਚ ਰਾਗ ਦਾ ਅਨੰਦ ਵਿਸ਼ੇਸ਼ ਹੈ। ਚਾਨਣ ਵੀ ਸਰੀਰਕ ਤੇ ਮਾਨਸਿਕ ਪੱਧਰ ਤੇ ਮਨੁੱਖ ਨੂੰ ਸੁਖਦਾਈ ਹੁੰਦਾ ਹੈ। ਹਠ ਯੋਗੀ ਨਾਦ ਲਯ ਦੇ ਅਨੰਦ ਨੂੰ ਅਤੀ ਉੱਤਮ ਬਿਆਨ ਕਰਦਾ ਹੈ। ਸਤਿਗੁਰੂ ਜੀਵ ਆਤਮਾ ਦੇ ਨਿਰੰਕਾਰ ਨਾਲ ਮੇਲ ਸਮੇਂ ਜੋ ਅਕਹਿ ਅਨੰਦ ਉਪਜਦਾ ਹੈ ਉਸ ਨੂੰ ਇਨ੍ਹਾਂ ਸਾਰੇ ਅਲੰਕਾਰਾਂ ਦੁਆਰਾ ਕਥਨ ਕਰਦੇ

---

੧੦. ਮਨ ਨੂੰ ਵੱਸ ਕਰਨਾ ਇਹ ਵੀਣਾ (ਇਕ ਤਾਰਾਂ ਵਾਲਾ ਸਾਜ਼) ਫੜੋ ਤੇ ਨਾਮ ਦੀ ਭਿਖਿਆ ਦਾ ਆਸਰਾ ਲਵੋ। ਜਦੋਂ ਹਰਿ ਰੂਪੀ ਤੱਤ ਦੀ ਵੱਡੀ ਤਾਰ (ਬਾਜ) ਪੁਰ ਜਰਬ ਪਏਗੀ ਤਾਂ ਅਨੰਦਦਾਇਕ ਰਾਗ ਪੈਦਾ ਹੋਵੇਗਾ, ਅਜਿਹੇ ਤਾਨ ਤੋਂ ਤਰੰਗ ਉਪਜਣਗੇ ਤੇ ਗਿਆਨ ਦਾ ਐਸਾ ਗੀਤ ਬੰਨ੍ਹਿਆ ਹੋਇਆ ਨਿਕਲੇਗਾ ਕਿ ਦੇਵਤੇ ਰਾਖਸ਼, ਮੁਨੀ ਹੈਰਾਨ ਹੋਣਗੇ ਤੇ ਅਕਾਸ਼ ਵਿਚ ਬਿਬਾਨਾਂ ਵਿਚ ਬੈਠੇ ਦੇਵਤੇ ਵੀ ਸੁਣ ਕੇ ਤ੍ਰਿਪਤ ਹੋ ਜਾਣਗੇ।

ਹਨ ਤਾਂ ਜੋ ਉਸ ਅਨੰਦ ਦਾ ਕੁਝ ਖਿਆਲ ਦੇ ਸਕਣ। ਅਕਹਿ ਅਨੰਦ ਮਨੁੱਖਾਂ ਦੇ ਤਜਰਬੇ ਵਿਚ ਆਏ ਅਨੰਦਾਂ ਦੁਆਰਾ ਦਰਸਾਉਣ ਦਾ ਯਤਨ ਹੈ।

ਹੁਣ 'ਅਨਹਦ ਸ਼ਬਦ' ਦਾ ਭਾਵ ਲੱਭੀਏ।

'ਅਨਹਦ' ਪਦ ਨੂੰ ਗੁਰਬਾਣੀ ਵਿਚ ਨਿਰਾ 'ਸ਼ਬਦ' ਨਾਲ ਹੀ ਨਹੀਂ ਵਰਤਿਆ ਗਿਆ, ਇਹ ਪਦ 'ਬਾਣੀ' ਨਾਲ ਵੀ ਆਇਆ ਹੈ :

*ਚਰਣ ਕਮਲ ਰਿਦ ਅੰਤਰਿ ਧਾਰੇ॥ ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ॥ ੨॥*
*ਪੰਚ ਸਖੀ ਮਿਲਿ ਮੰਗਲੁ ਗਾਇਆ॥ ਅਨਹਦ ਬਾਣੀ ਨਾਦੁ ਵਜਾਇਆ॥ ੩॥*
*ਗੁਰ ਨਾਨਕੁ ਤੁਠਾ ਮਿਲਿਆ ਹਰਿ ਰਾਇ॥*
*ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ॥ ੪॥ ੧੭॥* (ਆਸਾ ਮ: ੫, ਪੰਨਾ ੩੭੫)

*ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ॥*
*ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ॥ ੪॥ ੫॥*
(ਧਨਾਸਰੀ ਮ: ੫, ਪੰਨਾ ੬੭੨)

*ਅੰਮ੍ਰਿਤ ਰਸੁ ਸਤਿਗੁਰੂ ਚੁਆਇਆ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ॥*
*ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ॥ ੬॥*
(ਮਾਰੂ ਮ: ੪ ਸੋਲਹੇ, ਪੰਨਾ ੧੦੬੯)

*ਗੁਰ ਕਾ ਸਬਦੁ ਵਸੈ ਮਨਿ ਜਾ ਕੈ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ॥*
*ਸੂਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾ॥ ੧੦॥*
(ਮਾਰੂ ਮ: ੫ ਸੋਲਹੇ, ਪੰਨਾ ੧੦੭੯)

ਇਨ੍ਹਾਂ ਪ੍ਰਮਾਣਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਜਦੋਂ ਨਿਰੰਕਾਰ ਨਾਲ ਮੇਲ ਹੁੰਦਾ ਹੈ ਤਾਂ ਅਨਹਦ ਬਾਣੀ ਦੀ ਧੁਨ ਵੀ ਉਪਜਦੀ ਹੈ। ਯੋਗੀ ਮੰਨਦੇ ਹਨ ਕਿ ਸਮਾਧੀ ਵਿਚ ਜਾ ਕੇ ਸਰੂਪ ਦਾ ਸਾਖਿਆਤ ਗਿਆਨ ਹੁੰਦਾ ਹੈ (ਪਾਤੰਜਲ ਯੋਗ ਸੂਤਰ ਅਧਯਾਯ ੧ ਸੂਤਰ ੪੮ ਤੇ ੪੯) ਇਕੁਰ ਹੀ ਨਿਰੰਕਾਰ ਦੇ ਮੇਲ ਸਮੇਂ ਵੀ ਆਤਮਾ ਨੂੰ ਗਿਆਨ ਜ਼ਰੂਰ ਹੋਣਾ ਹੋਇਆ। ਹੇਠ ਲਿਖੇ ਸ਼ਬਦ ਇਸ ਗਿਆਨ ਦਾ ਸਾਫ਼ ਜ਼ਿਕਰ ਕਰਦੇ ਹਨ :-

*ਸੁੰਨ ਸਮਾਧਿ ਗੁਫਾ ਤਹ ਆਸਨੁ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ॥*
*ਭਗਤ ਸੰਗਿ ਪ੍ਰਭੁ ਗੋਸਟਿ ਕਰਤ॥*
*ਤਹ ਹਰਖ ਨ ਸੋਗ ਨ ਜਨਮ ਨ ਮਰਤ॥ ੩॥* (ਰਾਮਕਲੀ ਮ: ੫, ਪੰਨਾ ੮੯੪)

*ਨਉ ਸਰ ਸੁਭਰ ਦਸਵੈ ਪੂਰੇ॥ ਤਹ ਅਨਹਤ ਸੁੰਨ ਵਜਾਵਹਿ ਤੂਰੇ॥*
*ਸਾਚੈ ਰਾਚੇ ਦੇਖਿ ਹਜੂਰੇ॥ ਘਟਿ ਘਟਿ ਸਾਚੁ ਰਹਿਆ ਭਰਪੂਰੇ॥*
*ਗੁਪਤੀ ਬਾਣੀ ਪਰਗਟੁ ਹੋਇ॥ ਨਾਨਕ ਪਰਖਿ ਲਏ ਸਚੁ ਸੋਇ॥ ੫੩॥*
(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੩)

ਇਸ ਲਈ 'ਅਨਹਦ' ਦਾ ਅਰਥ ਹੈ ਨਾਸ਼ ਰਹਿਤ ਜਾਂ ਅਤੁਟ। 'ਅਨਹਦ' ਬਾਣੀ ਸੱਚੀ ਅਟੱਲ ਬਾਣੀ ਤੇ 'ਅਨਹਦ ਸ਼ਬਦ' ਨਾਮ ਦਾ ਅਤੁਟ ਗਿਆਨ ਜਿਸ ਵਿਚੋਂ ਲਿਵ ਕਦੀ ਨਾ ਤੁਟੇ। ਗੁਰੂ ਇਸ ਗਿਆਨ ਤੇ ਗੁਪਤੀ ਬਾਣੀ ਨੂੰ ਆਪਣੇ ਉਪਦੇਸ਼ ਦੁਆਰਾ ਸੰਸਾਰ ਵਿਚ ਪ੍ਰਚਾਰ ਕਰਦੇ ਹਨ। ਇਸ ਲਈ ਗੁਰਬਾਣੀ ਨੂੰ ਵੀ ਅਨਹਦ ਬਾਣੀ ਤੇ ਅਨਹਦ ਸ਼ਬਦ ਕਿਹਾ ਗਿਆ ਹੈ।

*ਆਨੰਦਾ ਵਜਹਿ ਨਿਤ ਵਾਜੇ ਪਾਰਬ੍ਰਹਮੁ ਮਨਿ ਵੂਠਾ ਰਾਮ॥*
*ਗੁਰਮੁਖੇ ਸਚੁ ਕਰਣੀ ਸਾਰੀ ਬਿਨਸੇ ਭ੍ਰਮ ਭੈ ਝੂਠਾ ਰਾਮ॥*
*ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ॥*
*ਸਰਬ ਸੁਖਾ ਤਿਸ ਹੀ ਬਣਿ ਆਏ ਜੋ ਪ੍ਰਭਿ ਅਪਨਾ ਕਰਿਆ॥*
*ਘਰ ਮਹਿ ਨਵ ਨਿਧਿ ਭਰੇ ਭੰਡਾਰਾ ਰਾਮ ਨਾਮਿ ਰੰਗੁ ਲਾਗਾ॥*
*ਨਾਨਕ ਜਨ ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ॥੨॥*

(ਸੂਹੀ ਛੰਤ ਮ: ੫, ਪੰਨਾ ੭੮੧)

*ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੫)

*ਤਿਨਿ ਕਰਤੈ ਇਕੁ ਚਲਤੁ ਉਪਾਇਆ॥ ਅਨਹਦ ਬਾਣੀ ਸਬਦੁ ਸੁਣਾਇਆ॥*
*ਮਨਮੁਖਿ ਭੂਲੇ ਗੁਰਮੁਖਿ ਬੁਝਾਇਆ॥ ਕਾਰਣੁ ਕਰਤਾ ਕਰਦਾ ਆਇਆ॥ ੧॥*
*ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ॥*
*ਹਉ ਕਬਹੁ ਨ ਛੋਡਉ ਹਰਿ ਕਾ ਨਾਮੁ॥ ੧॥ ਰਹਾਉ॥* (ਭੈਰਉ ਮ: ੩, ਪੰਨਾ ੧੧੫੪)

ਪੰਚਮ ਗੁਰੂ ਸ੍ਰੀ ਹਰਿਮੰਦਰ ਜੀ ਦੀ ਉਸਤਤ ਕਰਦੇ ਹੋਏ ਫੁਰਮਾਉਂਦੇ ਹਨ :-

*ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ॥*
*ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ॥*
*ਅਨਹਦ ਝੁਣਕਾਰੇ ਤਤੁ ਬੀਚਾਰੇ ਸੰਤ ਗੋਸਟਿ ਨਿਤ ਹੋਵੈ॥*
*ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ ਕਿਲਵਿਖ ਸਗਲੇ ਖੋਵੈ॥*
*ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ ਜੋਨੀਐ॥*
*ਨਾਨਕ ਗੁਰੁ ਪਰਮੇਸਰੁ ਪਾਇਆ ਜਿਸੁ ਪ੍ਰਸਾਦਿ ਇਛ ਪੁਨੀਐ॥੪॥੬॥੯॥*

(ਸੂਹੀ ਛੰਤ ਮ: ੫, ਪੰਨਾ ੭੮੩)

ਫਿਰ ਗੁਰਬਾਣੀ ਦੇ ਕੀਰਤਨ ਬਾਬਤ 'ਅਨਹਦ ਸ਼ਬਦ' ਵਰਤਿਆ ਗਿਆ ਹੈ।

*ਰੁਣ ਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ॥*
*ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ॥*

(ਰਾਮਕਲੀ ਮ: ੫ ਛੰਤ, ਪੰਨਾ ੯੨੫)

*ਅਨਹਤ ਸਬਦੁ ਸੁਹਾਵਾ॥ ਸਚੁ ਮੰਗਲੁ ਹਰਿ ਜਸੁ ਗਾਵਾ॥*
*ਗੁਣ ਗਾਇ ਹਰਿ ਹਰਿ ਦੂਖ ਨਾਸੇ ਰਹਸੁ ਉਪਜੈ ਮਨਿ ਘਣਾ॥*
*ਮਨੁ ਤੰਨੁ ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ ਭਨਾ॥*

(ਸੂਹੀ ਮ: ੫ ਛੰਤ, ਪੰਨਾ ੭੭੮)

*ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥*
*ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥੨॥* (ਰਾਮਕਲੀ ਮ: ੫, ਪੰਨਾ ੮੯੩)

ਸਗੋਂ ਗੁਰੂ ਨਾਨਕ ਜੀ ਨੇ ਫੁਰਮਾਇਆ ਹੈ ਕਿ ਸਾਰੇ ਨਾਦ ਤੇ ਗਿਆਨਾਂ ਦਾ ਭੰਡਾਰ ਗੁਰਬਾਣੀ ਹੈ।

*ਸਭਿ ਨਾਦ ਬੇਦ ਗੁਰਬਾਣੀ॥ ਮਨੁ ਰਾਤਾ ਸਾਰਿਗਪਾਣੀ॥*
*ਤਹ ਤੀਰਥ ਵਰਤ ਤਪ ਸਾਰੇ॥ ਗੁਰ ਮਿਲਿਆ ਹਰਿ ਨਿਸਤਾਰੇ॥੩॥*

(ਰਾਮਕਲੀ ਮ: ੧, ਪੰਨਾ ੮੭੯)

ਸਿੱਧਾਂ ਦੇ ਪ੍ਰਸ਼ਨ ਦੇ ਉਤਰ ਵਿਚ, ਇਸੇ ਸ਼ਬਦ ਅਰਥਾਤ ਸਦਾ ਰਹਿਣ ਵਾਲੇ ਗਿਆਨ ਨੂੰ ਆਪਣਾ ਗੁਰੂ ਦੱਸਿਆ ਸੀ। ਇਹ ਗਿਆਨ ਵੀ ਨਾਮ ਵਾਂਗ ਸਰਬ-ਵਿਆਪਕ ਹੈ, ਕਿਉਂ ਜੁ ਨਾਮ ਦੇ ਸਾਖਿਆਤ ਹੋਣ ਤੇ ਹੀ ਇਸ ਦੀ ਸੂਝ ਪੈਂਦੀ ਹੈ। ਇਸ ਲਈ ਜਦੋਂ ਸਿੱਧਾਂ ਪ੍ਰਸ਼ਨ ਕੀਤਾ :-

*ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ॥*

ਤਾਂ ਸਤਿਗੁਰਾਂ ਉੱਤਰ ਦਿੱਤਾ।

*ਸੁ ਸਬਦ*[੧੧] *ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ॥*

ਅਤੇ—

*ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ॥*

(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੪-੪੫)

ਗਿਆਨ ਦਾ ਪ੍ਰਕਾਸ਼ਕ ਹੋਣ ਕਰਕੇ ਇਸ ਨੂੰ ਜੋਤਿ ਸਰੂਪ ਅਰਥਾਤ ਚਾਨਣ ਰੂਪ ਕਿਹਾ ਹੈ।

*ਪ੍ਰਥਮੇ ਤਿਆਗੀ ਹਉਮੈ ਪ੍ਰੀਤਿ॥ ਦੁਤੀਆ ਤਿਆਗੀ ਲੋਗਾ ਰੀਤਿ॥*
*ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ॥੨॥*
*ਸਹਜ ਗੁਫਾ ਮਹਿ ਆਸਣੁ ਬਾਧਿਆ॥ ਜੋਤਿ ਸਰੂਪ ਅਨਾਹਦੁ ਵਾਜਿਆ॥*
*ਮਹਾ ਅਨੰਦੁ ਗੁਰ ਸਬਦੁ ਵੀਚਾਰਿ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ॥੩॥*

(ਆਸਾ ਮ: ੫, ਪੰਨਾ ੩੭੦)

---

੧੧. ਸਬਦੁ ਦਾ ਵਾਸਾ ਹਰ ਥਾਂ ਹੈ ਪਰ ਉਹ ਅਲਖ ਹੈ। ਮੈਂ ਜਿਥੇ ਦੇਖਦਾ ਹਾਂ ਉਥੇ ਹੀ ਉਹ ਹੈ।

ਜਪੁਜੀ ਸਾਹਿਬ ਵਿਚ ਇਸ ਸ਼ਬਦ ਦੇ ਪ੍ਰਗਟ ਕਰਨ ਦੀ ਇਹ ਵਿਓਂਤ ਦੱਸੀ ਗਈ ਹੈ।

*ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥*
*ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥ ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥ ੩੮॥* (ਜਪੁਜੀ ਸਾਹਿਬ)

ਰਾਮਕਲੀ ਵਿਚ ਇਹਦਾ ਹੋਰ ਵਿਸਥਾਰ ਹੈ :-

*ਖਟੁ ਮਟੁ ਦੇਹੀ ਮਨੁ ਬੈਰਾਗੀ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ॥*
*ਵਾਜੈ ਅਨਹਦੁ ਮੇਰਾ ਮਨੁ ਲੀਣਾ॥ ਗੁਰ ਬਚਨੀ ਸਚਿ ਨਾਮਿ ਪਤੀਣਾ॥ ੧॥*

*ਪ੍ਰਾਣੀ ਰਾਮ ਭਗਤਿ ਸੁਖੁ ਪਾਈਐ॥*
*ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ॥ ੧॥ ਰਹਾਉ॥*

*ਮਾਇਆ ਮੋਹੁ ਬਿਵਰਜਿ ਸਮਾਏ॥ ਸਤਿਗੁਰੁ ਭੇਟੈ ਮੇਲਿ ਮਿਲਾਏ॥*
*ਨਾਮੁ ਰਤਨੁ ਨਿਰਮੋਲਕੁ ਹੀਰਾ॥ ਤਿਤੁ ਰਾਤਾ ਮੇਰਾ ਮਨੁ ਧੀਰਾ॥ ੨॥*

*ਹਉਮੈ ਮਮਤਾ ਰੋਗੁ ਨ ਲਾਗੈ॥ ਰਾਮ ਭਗਤਿ ਜਮ ਕਾ ਭਉ ਭਾਗੈ॥*
*ਜਮੁ ਜੰਦਾਰੁ ਨ ਲਾਗੈ ਮੋਹਿ॥ ਨਿਰਮਲ ਨਾਮੁ ਰਿਦੈ ਹਰਿ ਸੋਹਿ॥ ੩॥*

*ਸਬਦੁ ਬੀਚਾਰਿ ਭਏ ਨਿਰੰਕਾਰੀ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ॥*
*ਅਨਦਿਨੁ ਜਾਗਿ ਰਹੇ ਲਿਵ ਲਾਈ॥ ਜੀਵਨ ਮੁਕਤਿ ਗਤਿ ਅੰਤਰਿ ਪਾਈ॥ ੪॥*

*ਅਲਿਪਤ ਗੁਫਾ ਮਹਿ ਰਹਹਿ ਨਿਰਾਰੇ॥ ਤਸਕਰ ਪੰਚ ਸਬਦਿ ਸੰਘਾਰੇ॥*
*ਪਰ ਘਰ ਜਾਇ ਨ ਮਨੁ ਡੋਲਾਏ॥ ਸਹਜ ਨਿਰੰਤਰਿ ਰਹਉ ਸਮਾਏ॥ ੫॥*

*ਗੁਰਮੁਖਿ ਜਾਗਿ ਰਹੇ ਅਉਧੂਤਾ॥ ਸਦ ਬੈਰਾਗੀ ਤਤੁ ਪਰੋਤਾ॥*
*ਜਗੁ ਸੂਤਾ ਮਰਿ ਆਵੈ ਜਾਇ॥ ਬਿਨੁ ਗੁਰ ਸਬਦੁ ਨ ਸੋਝੀ ਪਾਇ॥ ੬॥*

*ਅਨਹਦ ਸਬਦੁ ਵਜੈ ਦਿਨੁ ਰਾਤੀ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ॥*
*ਤਉ ਜਾਨੀ ਜਾ ਸਬਦਿ ਪਛਾਨੀ॥ ਏਕੋ ਰਵਿ ਰਹਿਆ ਨਿਰਬਾਨੀ॥ ੭॥*

*ਸੁੰਨ ਸਮਾਧਿ ਸਹਜਿ ਮਨੁ ਰਾਤਾ॥ ਤਜਿ ਹਉ ਲੋਭਾ ਏਕੋ ਜਾਤਾ॥*
*ਗੁਰ ਚੇਲੇ ਅਪਨਾ ਮਨੁ ਮਾਨਿਆ॥ ਨਾਨਕ ਦੂਜਾ ਮੇਟਿ ਸਮਾਨਿਆ॥ ੮॥ ੩॥*

(ਰਾਮਕਲੀ ਮ: ੧ ਅਸਟਪਦੀਆ, ਪੰਨਾ ੯੦੩-੪)

ਇਹ ਯਾਦ ਰਹੇ ਕਿ ਨਾਮ ਦੇ ਦਰਸ਼ਨਾਂ ਦੀਆਂ ਦੋ ਝਾਕੀਆਂ ਗੁਰਬਾਣੀ ਵਿਚ ਆਈਆਂ ਹਨ। ਨਾਮ ਦੇ ਅੰਤਹਕਰਣ ਵਿਚ ਦਰਸ਼ਨ ਤੇ ਨਾਮ ਦੇ ਬਾਹਰ ਕੁਦਰਤ ਵਿਚ ਦਰਸ਼ਨ। ਸੁਖਮਨੀ ਸਾਹਿਬ ਦੀ ਤੇਈਵੀਂ ਅਸ਼ਟਪਦੀ ਵਿਚ ਪਹਿਲੀ ਪਉੜੀ

ਅੰਤ੍ਰੀਵ ਅਵਸਥਾ ਦੱਸ ਕੇ ਫਿਰ 'ਕੁਦਰਤ ਵਸਿਆ' ਦਾ ਨਕਸ਼ਾ ਖਿੱਚਦੀ ਹੈ। ਹੇਠ-ਲਿਖੇ ਸ਼ਬਦ ਵਿਚ 'ਸੋਦਰੁ' ਵਿਚ ਖਿੱਚਿਆ ਨਕਸ਼ਾ, ਤੇ ਸਚਖੰਡ ਦਾ ਜੋ ਨਕਸ਼ਾ ਜਪੁਜੀ ਵਿਚ ਹੈ ਉਹ ਰਲਾ ਕੇ ਫਿਰ ਅੰਤ੍ਰੀਵ ਹਾਲਤ ਵੀ ਦੱਸੀ ਹੈ।

*ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥*
*ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥*
*ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥*
*ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥*
*ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥*
*ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥*
*ਉਲਟਿ ਕਮਲੁ ਅੰਮ੍ਰਿਤੁ ਭਰਿਆ ਇਹੁ ਮਨੁ ਕਤਹੁ ਨ ਜਾਇ॥*
*ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥*
*ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥*
*ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥ ੧॥*

(ਸਲੋਕ ਮ: ੧ ਵਾਰ ਮਲਾਰ ਮ: ੧, ਪੰਨਾ ੧੨੯੧)

"ਦੇਹੀ ਦੇ ਅੰਦਰ ਜੋ ਨਿਰੰਕਾਰ ਦਾ ਵਾਸ ਸਾਖਿਆਤ ਦਿਖਾ ਦੇਵੇ ਉਹ ਸਿਆਣਾ ਸਤਿਗੁਰ ਪੁਰਖ ਹੈ। ਉਸ ਥਾਂ ਪੰਚ ਸ਼ਬਦਾਂ ਦੀ ਧੁਨੀ ਇਕ-ਰਸ ਹੈ (ਭਾਵ ਹੋਰ ਰਾਗ ਤਾਂ ਵਾਜੇ ਵੱਜਣ ਤਾਂ ਸੁਣੀਦੇ ਹਨ ਪਰ ਉਥੋਂ ਦਾ ਸੰਗੀਤ-ਰਸ ਅਤੁੱਟ ਹੈ)। ਉਥੇ ਗੁਰ ਸ਼ਬਦ ਸਪੱਸ਼ਟ ਪ੍ਰਗਟ ਹੈ (ਭਾਵ ਗੁਰਬਾਣੀ ਦਾ ਗੋਝ ਭਾਵ ਅਰਥਾਤ ਸਰਬ ਵਿਆਪਕ ਨਾਮ ਜਿਸ ਵਲ ਸਾਰੀ ਬਾਣੀ ਇਸ਼ਾਰੇ ਕਰਦੀ ਹੈ ਉਹ ਸਾਹਮਣੇ ਹੈ) ਉਥੇ ਦੀਪ, ਲੋਕ, ਪਤਾਲ, ਦੇਸ਼ ਤੇ ਮੰਡਲ ਹਨ (ਕਾਰ ਵੇਖ ਕੇ) ਵਿਸਮਾਦ ਅਵਸਥਾ ਆ ਉਪਜੀ ਹੈ। ਨਿਰੰਕਾਰ ਸ਼ਾਹਿੰਸ਼ਾਹ ਸਦਾ ਥਿਰ ਤਖਤ ਪੁਰ ਬਿਰਾਜ ਰਿਹਾ ਹੈ ਤੇ ਉਹਦੇ ਦਰ ਪੁਰ ਕਈ ਵਾਜੇ ਉਚੇ ਉਚੇ ਵੱਜ ਰਹੇ ਹਨ। ਇਸ ਮਨ ਨੂੰ ਸੁਖੀ ਕਰਨ ਵਾਲੀ ਅਵਸਥਾ ਦੇ ਇਹ ਰਾਗ ਸੁਣ ਕੇ ਮਨ ਦੀਆਂ ਹੋਰ ਬ੍ਰਿਤੀਆਂ ਰੋਕ ਕੇ ਜਦੋਂ ਅਕਥ (ਨਿਰੰਕਾਰ) ਦੀ ਕਥਾ ਦਾ ਵੀਚਾਰ ਕੀਤਾ ਜਾਵੇ ਤਾਂ ਮਨ ਦਾ ਫੁਰਨਾ ਮਨ ਵਿਚ ਹੀ ਲੀਨ ਹੋ ਜਾਂਦਾ ਹੈ। ਰਿਦੇ ਕਮਲ ਉਲਟਾ ਹੋ ਕੇ (ਸੰਸਾਰ ਵਲੋਂ ਟੁੱਟ ਕੇ) ਨਾਮ ਅੰਮ੍ਰਿਤ ਨਾਲ ਭਰਪੂਰ ਹੈ, ਮਨ ਹੋਰ ਕਿਧਰੇ ਨਹੀਂ ਜਾਂਦਾ। (ਮਨ ਦੁਆਰਾ ਜੋ ਨਾਮ ਦਾ ਜਾਪ ਹੈ ਉਹ ਅਜਪਾ ਜਾਪ ਹੈ) ਹੁਣ ਮਨ ਦੀ ਲਿਵ ਇਸ ਅਜਪਾ ਜਾਪ ਵਿਚੋਂ ਉਟਕਦੀ ਨਹੀਂ, ਮਨ ਇਸ ਵਿਚ ਹੀ ਸਦਾ ਲਈ ਲੀਨ ਹੋ ਗਿਆ ਹੈ। ਸਾਰੀਆਂ ਇੰਦ੍ਰੀਆਂ ਤੇ ਪੰਜ ਗਿਆਨ ਇੰਦ੍ਰੇ ਹੁਣ ਇਕ ਸੁਰ ਹੋ ਗਏ ਜਦੋਂ ਗੁਰੂ ਦੁਆਰਾ ਖਾਸ ਸਰੂਪ ਦਾ ਵਾਸਾ ਮਿਲਿਆ। ਜੋ ਮਨੁੱਖ ਗੁਰ ਸ਼ਬਦ ਨੂੰ ਖੋਜ ਕੇ ਇਹ ਘਰ ਪ੍ਰਾਪਤ ਕਰਦਾ ਹੈ ਨਾਨਕ ਉਸ ਦਾ ਦਾਸ ਹੈ"।

ਇਸ ਸ਼ਬਦ ਵਿਚ ਅੰਦਰ ਦੇ ਅਨੰਦ, ਲੋਆਂ ਪਤਾਲਾਂ ਦੇ ਹੁਕਮ ਵਿਚ ਚਲਣ,

ਸਾਰੀ ਸ੍ਰਿਸ਼ਟੀ ਦੇ ਆਪਣੇ ਆਪਣੇ ਵਾਜੇ ਨਾਲ ਤਖਤ ਪੁਰ ਬੈਠੇ ਸ਼ਾਹਿੰਸ਼ਾਹ ਦੀ ਆਰਤੀ ਕਰਨ, ਮਨ ਦੇ ਇਕਾਗਰ ਹੋਣ, ਨਾਮ ਦੇ ਅਤੁਟ ਸਿਮਰਨ ਤੇ ਨਿਰੰਕਾਰ ਵਿਚ ਸਮਾ ਜਾਣ ਦੀ ਸਾਰੀ ਖੇਡ ਦੱਸ ਦਿੱਤੀ ਹੈ। ਜਿਹੜੇ ਸੱਜਣ ਯੋਗੀਆਂ ਦੇ ਮੱਤ ਅਨੁਸਾਰ ਜਾਂ ਹੋਰ ਕਿਸੇ ਨਵੀਨ ਮੱਤ ਦੇ ਉਪਦੇਸ਼ ਅਨੁਸਾਰ ਉਨ੍ਹਾਂ ਮੱਤਾਂ ਦੀ ਦੱਸੀ ਪਰਮ ਪਦਵੀ ਨੂੰ ਪੁਜਣਾ ਲੋੜਦੇ ਹਨ ਉਹ ਜੋ ਚਾਹੁਣ ਕਰਨ। ਪਰ ਗੁਰਸਿੱਖਾਂ ਲਈ ਸੱਚਖੰਡ ਨੂੰ ਪੁਜਣ ਦਾ ਰਾਹ ਸਤਿਗੁਰਾਂ ਸਾਫ ਦੱਸ ਦਿੱਤਾ ਹੈ। ਇਸ ਲਈ ਗੁਰਮਤਿ ਦੇ ਦੱਸੇ ਅਨਹਤ ਸ਼ਬਦ ਦੇ ਚਾਹਵਾਨ ਗੁਰਬਾਣੀ ਨੂੰ ਕਮਾਣ ਤੇ ਨਾਮ ਵਿਚ ਲੱਗਣ। ਨਾਮ ਦੇ ਸਾਖਿਆਤ ਹੋਣ ਤੇ ਇਹ ਜੋਤਿ ਸਰੂਪ ਪ੍ਰਚੰਡ ਗਿਆਨ ਉਨ੍ਹਾਂ ਨੂੰ ਸਾਖਿਆਤ ਹੋਵੇਗਾ। ਗੁਰਮਤਿ ਦੇ ਦੱਸੇ ਜੋਗ ਦਾ ਇਹੋ ਰਾਹ ਹੈ ਜੇਹਾ ਕਿ ਸਤਿਗੁਰਾਂ ਫੁਰਮਾਇਆ ਹੈ।

*ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ॥ ੧੭॥*

(ਰਾਮਕਲੀ ਮ: ੧ ਅਸਟਪਦੀਆ, ਪੰਨਾ ੯੦੮)

*ਸਤਿਗੁਰੂ ਸੇਵੇ ਸੋ ਫਲੁ ਪਾਏ॥ ਹਿਰਦੈ ਨਾਮੁ ਵਿਚਹੁ ਆਪੁ ਗਵਾਏ॥*
*ਅਨਹਦ ਬਾਣੀ ਸਬਦੁ ਵਜਾਏ॥ ੭॥*

(ਗਉੜੀ ਗੁਆਰੇਰੀ ਮ: ੩ ਅਸਟਪਦੀਆ, ਪੰਨਾ ੨੩੧)

ਅੰਤ ਵਿਚ ਇਹ ਜ਼ਿਕਰ ਕਰਨਾ ਕੁਥਾਂ ਨਹੀਂ ਹੋਵੇਗਾ ਕਿ ਹੁਕਮ, ਸ਼ਬਦ ਤੇ ਨਾਮ ਇਕੋ ਪਦਾਰਥ ਦੇ ਵੱਖ-ਵੱਖ ਨੁਕਤਾ ਨਿਗਾਹਾਂ ਤੋਂ ਕੇਵਲ ਅੱਡਰੇ ਅੱਡਰੇ ਦ੍ਰਿਸ਼ ਹਨ।

*ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ॥*
*ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ॥*

(ਮਲਾਰ ਮ: ੧ ਅਸਟਪਦੀਆ, ਪੰਨਾ ੧੨੭੫)



# ਕਰਮ

ਮਾਨਸਿਕ ਵਿੱਦਿਆ ਦੇ ਨਵੀਨ ਖੋਜੀ ਇਸ ਸਿਟੇ ਤੇ ਪੁਜੇ ਹਨ ਕਿ ਮਨੁੱਖੀ ਅੰਤਹਕਰਣ ਦੇ ਦੋ ਵਡੇ ਭਾਗ ਹਨ, ਸੁਚੇਤ (conscious) ਅਤੇ ਅਚੇਤ (unconscious)। ਜਾਗ੍ਰਿਤ ਅਵਸਥਾ ਵਿਚ ਹਰ ਇਕ ਮਨੁੱਖ ਦੇ ਮਨ ਵਿਚ ਚੇਤਨਤਾ ਦੀ ਰੌ ਚਲਦੀ ਰਹਿੰਦੀ ਹੈ, ਜਿਸ ਵਿਚ ਗਿਆਨ ਇੰਦ੍ਰੀਆਂ ਦੀ ਰਾਹੀਂ ਬਾਹਰਲੇ ਵਿਸ਼ਿਆਂ ਦੇ ਸੰਸਕਾਰ ਪੈਂਦੇ ਰਹਿੰਦੇ ਹਨ ਤੇ ਮਨ ਵਿਚ ਮਾਨੋ ਚਲਦੀਆਂ ਤਸਵੀਰਾਂ ਦਾ ਤਮਾਸ਼ਾ ਲੱਗਾ ਰਹਿੰਦਾ ਹੈ। ਜ਼ਰਾ ਡੂੰਘ ਵਿਚ ਬੀਤ ਚੁਕੀ ਕਿਰਿਆ ਦਾ ਚੇਤਾ ਰਹਿੰਦਾ ਹੈ। ਇਹ ਚੇਤਾ ਹਰ ਵੇਲੇ ਚੇਤਨਤਾ ਦੀ ਲਹਿਰ ਵਿਚ ਹਾਜ਼ਰ ਨਹੀਂ ਰਹਿੰਦਾ। ਜਦੋਂ ਜ਼ਰਾ ਯਤਨ ਕਰੀਏ ਤਾਂ ਇਧ ਲਹਿਰ ਵਿਚ ਆ ਮੌਜੂਦ ਹੁੰਦਾ ਹੈ। ਇਸ ਤੋਂ ਡੂੰਘੇਰਾ ਅਚੇਤ ਭਾਗ ਹੈ। ਸੁਚੇਤ ਭਾਗ ਵਿਚ ਕਈ ਸੰਕਲਪ ਪੈਦਾ ਹੁੰਦੇ ਹਨ, ਜਿਨ੍ਹਾਂ ਨੂੰ ਅਸੀਂ ਧਰਮ ਵਿਰੁਧ, ਭਾਈਚਾਰੇ ਵਿਰੁੱਧ ਜਾਂ ਰਿਵਾਜ ਵਿਰੁੱਧ ਸਮਝ ਕੇ ਦਬਾ ਦੇਂਦੇ ਹਾਂ। ਇਹ ਅੰਤਹਕਰਣ ਵਿਚੋਂ ਨਿਕਲਦੇ ਨਹੀਂ। ਇਹ ਅਚੇਤ ਭਾਗ ਵਿਚ ਰਹਿੰਦੇ ਹਨ ਤੇ ਜਦੋਂ ਸੁਪਨਿਆਂ ਵਿਚ ਕਦੀ ਦਾਅ ਲਗਦਾ ਹੈ, ਹੋਰ ਹੋਰ ਰੂਪ ਧਾਰ ਕੇ ਆ ਵਿਖਾਲੀ ਦੇਂਦੇ ਹਨ। ਇਸੇ ਲਈ ਸੁਪਨਿਆਂ ਵਿਚ ਮਨੁੱਖ ਕਈ ਉਹ ਉਹ ਮੰਦੇ ਕਰਮ ਕਰਦਾ ਹੈ ਜਿਹਦਾ ਖਿਆਲ ਕਰਕੇ ਵੀ ਉਹ ਜਾਗ੍ਰਿਤ ਅਵਸਥਾ ਵਿਚ ਕੰਬ ਜਾਂਦਾ ਹੈ। ਅਚੇਤ ਭਾਗ ਦੇ ਸਭ ਤੋਂ ਹੇਠਲੇ ਡੂੰਘ ਵਿਚ ਹਰ ਇਕ ਮਨੁੱਖ ਦਾ ਸੁਭਾਵ ਰਹਿੰਦਾ ਹੈ। ਇਹ ਸੁਭਾਵ ਸਾਨੂੰ ਵਿਰਸੇ ਵਿਚ ਮਿਲਦਾ ਹੈ। ਬਾਹਰਲੇ ਵਿਸ਼ੇ ਜਦੋਂ ਸੁਚੇਤ ਭਾਗ ਵਿਚ ਆਪਣੀ ਹਾਜ਼ਰੀ ਦੀ ਰਿਪੋਟ ਕਰਦੇ ਹਨ ਤਾਂ ਉਨ੍ਹਾਂ ਦੇ ਗ੍ਰਹਿਣ ਜਾਂ ਤਿਆਗ ਦਾ ਹੁਕਮ ਇਸ ਸੁਭਾਵ ਵਾਲੇ ਭਾਗ ਵਿਚੋਂ ਉੱਠਦਾ ਹੈ ਤੇ ਤ੍ਰਾਣ ਜੋ ਯੋਗ ਕਿਰਿਆ ਲਈ ਚਾਹੀਦਾ ਹੈ ਉਹ ਵੀ ਇਹੋ ਹਿੱਸਾ ਮੁਹੱਈਆ ਕਰਦਾ ਹੈ। ਕਈ ਖੋਜੀ ਇਹ ਵਿਰਾਸਤ ਜਿਸਮਾਨੀ ਮੰਨਦੇ ਹਨ। ਭਾਵ ਇਹ ਕਿ ਉਹ ਇਹ ਨਹੀਂ ਮੰਨਦੇ ਕਿ ਇਕੋ ਆਤਮਾ ਮੁੜ ਮੁੜ ਕੇ ਜਨਮ ਲੈਂਦੀ ਹੈ। ਉਹ ਇਹ ਮੰਨਦੇ ਹਨ ਕਿ ਪਿਉ ਦਾਦੇ ਤੇ ਨਸਲ ਦਾ ਸੁਭਾਵ ਸਰੀਰ ਦੀ ਰਾਹੀਂ ਔਲਾਦ ਵਿਚ ਆ ਜਾਂਦਾ ਹੈ।

ਹਿੰਦੁਸਤਾਨੀ ਵਿਚਾਰਵਾਨ ਆਵਾਗਵਨ ਨੂੰ ਮੰਨਦੇ ਹਨ। ਉਹ ਇਸ ਲਈ ਕਿਸੇ ਖਾਸ ਮਨੁੱਖ ਦੇ ਸੁਭਾਵ ਨੂੰ ਉਸ ਦੀ ਆਤਮਾ ਦੇ ਪਿਛਲੇ ਜਨਮਾਂ ਦੇ ਸੰਸਕਾਰਾਂ ਦਾ ਫਲ ਮੰਨਦੇ ਹਨ। ਸੰਸਕਾਰ ਕੀ ਹੁੰਦਾ ਹੈ? ਜਿਕੁਰ ਰੇਤ ਵਿਚ ਤੁਰੀਏ ਤਾਂ ਖੁਰਾ ਲਗ ਜਾਂਦਾ ਹੈ, ਇਕੁਰ ਹੀ ਮਨ ਵਿਚੋਂ ਲੰਘਦੇ ਸੰਕਲਪ ਖੁਰਾ ਛੱਡ ਜਾਂਦੇ ਹਨ। ਜੇ ਇਹ ਗੱਲ ਨਾ

ਹੁੰਦੀ ਤਾਂ ਅਸੀਂ ਆਪਣੇ ਕਿਸੇ ਪਿਛਲੇ ਕਰਮ ਨੂੰ ਮੁੜ ਚੇਤੇ ਵਿਚ ਨਾ ਲਿਆ ਸਕਦੇ। ਜਦੋਂ ਮਨ ਮੁੜ ਕੇ ਉਸੇ ਸੰਕਲਪ ਨੂੰ ਚਿਤਵੇ ਤਾਂ ਸੰਸਕਾਰ ਡੂੰਘੇ ਹੋ ਕੇ ਆਦਤ ਦਾ ਰੂਪ ਧਾਰ ਲੈਂਦੇ ਹਨ। ਸਰੀਰ ਦੇ ਜਿਤਨੇ ਕਰਮ ਹਨ ਇਹ ਮਨ ਦੇ ਸੰਕਲਪਾਂ ਦਾ ਸਿੱਟਾ ਹਨ। ਇਸ ਲਈ ਜੇ ਮੁੜ ਮੁੜ ਉਹੋ ਕਰਮ ਕਰੀਏ ਤਾਂ ਭਾਵ ਇਹ ਹੈ ਕਿ ਮਨ ਵਿਚ ਮੁੜ-ਮੁੜ ਉਹੋ ਸੰਕਲਪ ਆਇਆ। ਸਿੱਟਾ ਇਹ ਕਿ ਉਸ ਕਰਮ ਦੀ ਸਾਡੇ ਵਿਚ ਆਦਤ ਹੋ ਗਈ। ਇਹ ਆਦਤਾਂ ਹੌਲੀ-ਹੌਲੀ ਪੱਕ ਕੇ ਸੁਭਾਵ ਰੂਪ ਧਾਰਦੀਆਂ ਹਨ ਤੇ ਸਾਡਾ ਸੁਭਾਵ ਹੀ ਸਾਡੇ ਦੁਖ ਸੁਖ ਦਾ ਕਾਰਨ ਬਣਦਾ ਹੈ। ਜਿਤਨੀ ਕਿਰਿਆ ਵਿਚ ਅਸੀਂ ਹੁਣ ਪ੍ਰਵਿਰਤ ਹੁੰਦੇ ਹਾਂ ਉਹ ਬਾਹਲਾ ਸੁਭਾਵ ਦੇ ਆਸਰੇ ਹੁੰਦੀ ਹੈ ਤੇ ਸੁਭਾਵ ਪਿਛਲੇ ਕਰਮਾਂ ਦਾ ਫਲ ਹੈ। ਇਕੁਰ ਪਿਛਲੇ ਕਰਮ ਆਪਣੇ ਫਲ ਸੁਭਾਵ ਦੀ ਰਾਹੀਂ ਸਾਡੀ ਅਗਲੀ ਜ਼ਿੰਦਗੀ ਤੇ ਅਸਰ ਪਾਉਂਦੇ ਹਨ ਤੇ ਇਨ੍ਹਾਂ ਦੇ ਜਾਲ ਵਿਚੋਂ ਮਨੁੱਖ ਨੂੰ ਨਿਕਲਣਾ ਮੁਸ਼ਕਲ ਹੋ ਜਾਂਦਾ ਹੈ।

ਕਾਰਨ ਤੇ ਕਾਰਜ ਦਾ ਸਿਧਾਂਤ ਬੜਾ ਮੰਨਿਆ ਪ੍ਰਮੰਨਿਆਂ ਤੇ ਬਹੁਤ ਪੁਰਾਣਾ ਹੈ। ਪਰ ਇਸ ਨੂੰ ਮੰਨਣ ਵਾਲੇ ਕਈ ਵਿਦਵਾਨ ਇਕ ਭੁਲੇਖੇ ਵਿਚ ਪੈ ਜਾਂਦੇ ਹਨ। ਉਨ੍ਹਾਂ ਨੂੰ ਇਹ ਚੇਤੇ ਨਹੀਂ ਰਹਿੰਦਾ ਕਿ ਕਾਰਨ ਤੇ ਕਾਰਜ ਦੇ ਸੰਬੰਧ ਨੂੰ ਵੇਖਣਾ ਇਹ ਚੇਤਨ ਮਨ ਦੀ ਖੇਡ ਹੈ। ਜਿਸ ਵਸਤੂ ਵਿਚ ਚੇਤਨਤਾ ਨਹੀਂ ਉਸ ਲਈ ਕਾਰਨ ਤੇ ਕਾਰਜ ਦੀ ਸੰਗਲੀ ਕਿੱਥੇ? ਤੇ ਚੇਤਨ ਹਸਤੀ ਵਿਚ ਇਹ ਵੀ ਸ਼ਕਤੀ ਹੈ ਕਿ ਜਿਸ ਕਾਰਜ ਨੂੰ ਕਰਨਾ ਹੋਵੇ ਉਸ ਦੇ ਕਾਰਨ ਵੀ ਮੁਹੱਈਆ ਕਰ ਲਵੇ। ਘੜਾ ਕਾਰਜ ਹੈ। ਘੜਾ ਬਨਾਉਣ ਵਾਲਾ ਘੁਮਿਆਰ ਮਿੱਟੀ ਲਿਆ ਕੇ ਘੜੇ ਦਾ ਰੂਪ ਚਿਤਵ ਕੇ, ਚੱਕ ਫੇਰ ਕੇ, ਆਪਣੇ ਸਰੀਰ ਦਾ ਜ਼ੋਰ ਲਾ ਕੇ ਘੜਾ ਬਣਾ ਸਕਦਾ ਹੈ! ਜੇ ਘੁਮਿਆਰ ਘੜੇ ਦੀ ਚਿਤਵਨੀ ਨਾ ਕਰੇ, ਮਿੱਟੀ ਮਣਾਂ ਮੂੰਹ ਪਈ ਰਹੇ ਤੇ ਉਹ ਵੀ ਕੋਲ ਬੈਠਾ ਰਹੇ, ਘੜਾ ਨਹੀਂ ਤਿਆਰ ਹੋ ਸਕਦਾ! ਕਾਰਨ ਤੇ ਕਾਰਜ ਦਾ ਸੰਬੰਧ ਇਸ ਲਈ ਚੇਤਨ ਸੱਤਾ ਦੀ ਰਾਹੀਂ ਹੈ। ਇਸ ਸਿਧਾਂਤ ਨੂੰ ਗੁਰਮਤਿ ਵਿਚ ਐਉਂ ਦੱਸਿਆ ਹੈ।

***ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥***
***ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ॥੨॥*** (ਸਲੋਕ ਸਹਸਕ੍ਰਿਤੀ ਮ: ੧, ਪੰਨਾ ੧੩੫੩)

ਕਰਮਾਂ ਦਾ ਸਿਧਾਂਤ ਕਾਰਨ ਕਾਰਜ ਦੇ ਸਿਧਾਂਤ ਦਾ ਹੀ ਇਕ ਰੂਪ ਹੈ। ਗੁਰਮਤਿ ਵਿਚ ਇਹ ਮੰਨਿਆ ਹੈ ਕਿ ਕਰਮ ਆਪਣੇ ਆਪ ਫਲ ਪੈਦਾ ਕਰਨ ਦੇ ਸਮਰਥ ਨਹੀਂ। ਨਿਰੰਕਾਰ ਦਾ ਹੁਕਮ ਕਰਮਾਂ ਦਾ ਫਲ ਪ੍ਰਦਾਤਾ ਹੈ। ਮਨੁੱਖਾਂ ਦੇ ਕਰਮਾਂ ਤੇ ਉਨ੍ਹਾਂ ਦੇ ਸਿੱਟਿਆਂ ਦੇ ਵਿਚਕਾਰ ਚੇਤਨ ਸੱਤਾ, ਜੋ ਸਰਬ ਵਿਆਪਕ ਹੈ, ਦਾ ਹੱਥ ਹੈ। ਜੇ ਕਦੀ ਇਹ ਮੰਨਿਆ ਜਾਂਦਾ ਕਿ ਕਰਮਾਂ ਦਾ ਫਲ ਸੁਤੇ ਹੀ ਮਿਲ ਜਾਂਦਾ ਹੈ ਤਾਂ ਲੇਖਾ ਮੰਗਣ ਆਦਿ ਦੇ ਖਿਆਲ ਦਾ ਕੀ ਅਰਥ ਹੋਇਆ? ਜਿਕੁਰ ਕਿਸੇ ਮੰਦ ਕਰਮੀ ਨੂੰ ਉਹਦੇ ਕੀਤੇ

ਦਾ ਫਲ ਦੇਣ ਲਈ ਹਾਕਮ ਦੀ ਲੋੜ ਹੈ, ਇਕੁਰ ਹੀ ਸਰਬ-ਵਿਆਪਕ ਹੁਕਮ ਕਰਮ ਦਾ ਫਲ ਪ੍ਰਦਾਤਾ ਮੰਨਿਆ ਹੈ।

*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥* (ਜਪੁ ਮ: ੧)

ਪਰ ਨਾਲ ਹੀ ਇਹ ਦੱਸਿਆ ਹੈ ਕਿ ਹੁਕਮ ਦੀ ਕਲਮ ਸਾਡੇ ਕਰਮਾਂ ਅਨੁਸਾਰ ਚਲਦੀ ਹੈ।

*ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥*

(ਸਲੋਕ ਮ: ੧ ਵਾਰ ਸਾਰੰਗ ਮ: ੪, ਪੰਨਾ ੧੨੪੧)

ਕਿਸੇ ਪਿਛਲੇ ਅਧਜਾਜ ਵਿਚ ਅਸੀਂ ਗੁਰਬਾਣੀ ਦੇ ਪ੍ਰਮਾਣਾਂ ਨਾਲ ਚੰਗੀ ਤਰ੍ਹਾਂ ਸਿੱਧ ਕਰ ਚੁਕੇ ਹਾਂ ਕਿ ਨਿਰੰਕਾਰ ਦੇ ਹੁਕਮ ਨਾਲ ਹਉਮੈ ਹਸਤੀ ਵਿਚ ਆਈ। ਹਉਮੈ ਸ਼ਖਸੀਅਤ ਦਾ ਕੇਂਦਰ ਬਣੀ ਤੇ ਫਿਰ ਕੀਤੇ ਕਰਮਾਂ ਨੇ ਉਸ ਸ਼ਖਸੀਅਤ ਦੇ ਖਾਸ ਸੁਭਾਵ ਦਾ ਰੂਪ ਧਾਰਿਆ। ਸਾਡੇ ਵਿਚ ਜੋ ਔਗੁਣ ਹਨ ਉਹੀ ਸਾਡੇ ਬੰਧਨ ਹਨ ਤੇ ਕਰਮਾਂ ਦਾ ਫਲ ਸਾਨੂੰ ਜ਼ਰੂਰ ਭੁਗਤਣਾ ਪੈਣਾ ਹੈ, ਭਾਵ ਸਾਡੇ ਸੁਭਾਵ ਵਿਚ ਰਚ ਗਏ ਔਗੁਣਾਂ ਦਾ ਸਾਨੂੰ ਦੁਖੀ ਕਰਦੇ ਰਹਿਣਾ ਹੈ। ਇਸ ਸਿਧਾਂਤ ਦੀ ਹੋਰ ਪੁਸ਼ਟੀ ਹੇਠਲੇ ਪ੍ਰਮਾਣਾਂ ਤੋਂ ਹੁੰਦੀ ਹੈ :-

*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥* (ਸੋਰਠਿ ਮ: ੧, ਪੰਨਾ ੫੯੫)

*ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ॥*
*ਕਰਣੀ ਉਪਰਿ ਹੋਇ [1]ਤਪਾਵਸੁ ਜੇ ਕੋ ਕਹੈ ਕਹਾਏ॥੨॥* (ਵਾਰ ਸਾਰੰਗ ਮ: ੪, ਪੰਨਾ ੧੨੩੮)

*ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ॥* (ਤੁਖਾਰੀ ਮ: ੧, ਪੰਨਾ ੧੧੧੦)

*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਾਏ॥*
*ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥੧॥*
*ਚਿਤ ਚੇਤਸਿ ਕੀ ਨਹੀ ਬਾਵਰਿਆ॥*
*ਹਰਿ ਬਿਸਰਤ ਤੇਰੇ ਗੁਣ ਗਲਿਆ॥੧॥ਰਹਾਉ॥*
*ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥*
*ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥੨॥*
*ਕਾਇਆ [2]ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥*
*ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥੩॥*

(ਮਾਰੂ ਮ: ੧, ਪੰਨਾ ੯੯੦)

---

੧. ਤਪਾਵਸੁ = ਨਿਰਣਾ, ਫੈਸਲਾ।

੨. ਆਰਣੁ = ਭੱਠੀ ਲੁਹਾਰ ਦੀ।

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ [3]ਆਕੀਆ ਬਾਕੀ ਜਿਨਾ ਰਹੀ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ [4]ਫਹੀ॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥ ੨॥

(ਸਲੋਕ ਮ: ੧ ਵਾਰ ਰਾਮਕਲੀ ਮ: ੩, ਪੰਨਾ ੯੫੩)

ਨਿੰਦਾ ਕਰਿ ਕਰਿ ਬਹੁਤੁ ਵਿਗੂਤਾ ਗਰਭ ਜੋਨਿ ਮਹਿ ਕਿਰਤਿ ਪਇਆ॥
ਪੁਰਬ ਕਮਾਣੇ ਛੋਡਹਿ ਨਾਹੀ ਜਮਦੂਤਿ ਗ੍ਰਾਸਿਓ ਮਹਾ ਭਇਆ॥ ੨॥

(ਰਾਮਕਲੀ ਮ: ੫, ਪੰਨਾ ੯੦੦)

ਦੋਸੁ ਨ ਦੀਜੈ ਕਾਹੂ ਲੋਗ॥ ਜੋ ਕਮਾਵਨੁ ਸੋਈ ਭੋਗ॥
ਆਪਨ ਕਰਮ ਆਪੇ ਹੀ ਬੰਧ॥ ਆਵਨੁ ਜਾਵਨੁ ਮਾਇਆ ਧੰਧ॥ ੧॥

(ਰਾਮਕਲੀ ਮ: ੫, ਪੰਨਾ ੮੮੮)

ਪੇਖਤ ਲੀਲਾ ਰੰਗ ਰੂਪ ਚਲਨੈ ਦਿਨੁ ਆਇਆ॥
ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ॥ ੩॥

(ਬਿਲਾਵਲੁ ਮ: ੫, ਪੰਨਾ ੮੧੩)

ਜੈਸਾ ਕਰੇ ਸੁ ਤੈਸਾ ਪਾਵੈ॥ ਆਪਿ ਬੀਜਿ ਆਪੇ ਹੀ ਖਾਵੈ॥

(ਧਨਾਸਰੀ ਮ: ੧, ਪੰਨਾ ੬੬੨)

ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥ (ਵਾਰ ਆਸਾ ਮ: ੧, ਪੰਨਾ ੪੭੦)

ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ॥ (ਵਾਰ ਆਸਾ ਮ: ੧, ਪੰਨਾ ੪੭੩)

ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ॥
ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ॥ (ਆਸਾ ਮ: ੫ ਛੰਤ ਘਰ ੭, ਪੰਨਾ ੪੬੧)

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ ੨੧॥

(ਆਸਾ ਮ: ੧ ਪਟੀ, ਪੰਨਾ ੪੩੩)

ਮਨ ਮੂਰਖ ਕਾਹੇ ਬਿਲਲਾਈਐ॥ ਪੁਰਬ ਲਿਖੇ ਕਾ ਲਿਖਿਆ ਪਾਈਐ॥

(ਗਉੜੀ ਸੁਖਮਨੀ ਮ: ੫, ਪੰਨਾ ੨੮੨)

---

੩. ਆਕੀਆ= ਹੁਕਮ ਤੋਂ ਬੇਮੁਖ।

੪. ਫਹੀ= ਫਸ ਗਈ।

ਅਸੀਂ ਉੱਪਰ ਦੱਸ ਚੁਕੇ ਹਾਂ ਕਿ ਪਿਛਲੇ ਕਰਮਾਂ ਅਨੁਸਾਰ ਭਾਗ ਨਿਰੰਕਾਰੀ ਹੁਕਮ ਦੁਆਰਾ ਲਿਖੇ ਜਾਂਦੇ ਹਨ। ਇਸ ਲਈ ਇਸ ਗੱਲ ਨੂੰ ਕਈ ਸ਼ਬਦਾਂ ਵਿਚ ਐਉਂ ਦੱਸਿਆ ਹੈ ਕਿ ਪੂਰਬਲੇ ਲੇਖ ਜਾਂ ਹੁਕਮ ਦੁਆਰਾ ਲਿਖੇ ਧੁਰ ਦੇ ਲੇਖ ਮਿਟ ਨਹੀਂ ਸਕਦੇ। ਉਹ ਫਲ ਮਨੁੱਖ ਨੂੰ ਅਵੱਸ਼ ਭੋਗਣੇ ਪੈਂਦੇ ਹਨ।

*ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ॥*
*ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ॥*
*ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ॥ ੨॥*

(ਸਲੋਕ ਮ: ੧ ਵਾਰ ਮਾਝ, ਪੰਨਾ ੧੪੭)

*ਕੁੰਟ ਚਾਰਿ ਦਹ ਦਿਸਿ ਭ੍ਰਮੇ ਕਰਮ ਕਿਰਤਿ ਕੀ ਰੇਖ॥*
*ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ॥ ੧॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੩)

*ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ॥*
*ਸਿਰਿ ਸਿਰਿ ਸਚੜੈ ਲਿਖਿਆ ਦੁਖੁ ਸੁਖੁ ਪੁਰਬਿ ਵੀਚਾਰੋਵਾ॥*
*ਦੁਖੁ ਸੁਖੁ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ॥*
*ਜੇਹੇ ਕਰਮ ਕਰਾਏ ਕਰਤਾ ਦੂਜੀ ਕਾਰ ਨ ਭਾਲੇ॥*
*ਆਪਿ ਨਿਰਾਲਮੁ ਧੰਧੈ ਬਾਧੀ ਕਰਿ ਹੁਕਮੁ ਛਡਾਵਣਹਾਰੋ॥*
*ਅਜੁ ਕਲਿ ਕਰਦਿਆ ਕਾਲੁ ਬਿਆਪੈ ਦੂਜੈ ਭਾਇ ਵਿਕਾਰੋ॥ ੨॥*

(ਵਡਹੰਸ ਮ: ੧ ਅਲਾਹਣੀਆ, ਪੰਨਾ ੫੮੧)

*ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ॥*
*ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ॥*

(ਵਡਹੰਸੁ ਮ: ੧ ਅਲਾਹਣੀਆ, ਪੰਨਾ ੫੮੨)

*ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥*
*ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥ ੨॥*

(ਸਲੋਕ ਮ: ੨ ਵਾਰ ਸੋਰਠਿ ਮ: ੪, ਪੰਨਾ ੬੫੩)

*ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ॥*

(ਧਨਾਸਰੀ ਮ: ੧ ਛੰਤ, ਪੰਨਾ ੬੮੯)

ਕਰਮਾਂ ਦਾ ਅੰਤ੍ਰੀਵ ਫਲ ਤਾਂ ਔਗੁਣ ਹਨ। ਦੂਜਾ ਉਹ ਕਾਰਨ ਆ ਪੈਦਾ ਹੁੰਦੇ ਹਨ ਜਿਨ੍ਹਾਂ ਵਿਚ ਔਗੁਣ ਪ੍ਰਫੁਲਤ ਹੋ ਕੇ ਸਾਡੇ ਲਈ ਦੁਖ ਉਪਜਾਉਂਦੇ ਹਨ। ਜਦੋਂ ਉਹ ਹਾਲਤਾਂ ਸਾਨੂੰ ਆ ਘੇਰਨ ਸਾਡੇ ਸੁਭਾਵ ਵਿਚ ਹਰਖ ਪੈਦਾ ਹੋਇਆ। ਇਸ ਲਈ ਪਿਛਲੇ ਕਰਮ ਜਾਂ ਲਿਖੇ ਲੇਖ ਸਾਨੂੰ ਬੱਝੀਆਂ ਲੀਹਾਂ ਵਿਚ ਤੋਰਦੇ ਹਨ ਤੇ ਜਦ ਤੀਕ

ਆਪਣੀ ਮੱਤ ਵਰਤਦੇ ਹਾਂ ਅਸੀਂ ਕਿਸੇ ਹੋਰ ਲੀਹ ਵਿਚ ਨਹੀਂ ਜਾ ਸਕਦੇ।

*ਜੋ ਧੁਰਿ ਲਿਖਿਆ ਲੇਖੁ ਸੇ ਕਰਮ ਕਮਾਇਸੀ॥* (ਵਾਰ ਗੂਜਰੀ ਮ: ੩, ਪੰਨਾ ੫੧੦)

*ਹਉਮੈ ਮੈਲਾ ਜਗੁ ਫਿਰੈ ਮਰਿ ਜੰਮੈ ਵਾਰੋ ਵਾਰ॥*
*ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ॥ ੧੯॥*

(ਸੂਹੀ ਮ: ੩ ਅਸਟਪਦੀਆ, ਪੰਨਾ ੭੫੬)

*ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ॥*
*ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ॥*
*ਨਾਨਕ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ॥ ੨॥*

(ਸਲੋਕ ਮ: ੧ ਵਾਰ ਸੂਹੀ, ਪੰਨਾ ੭੯੧)

*ਜੋ ਧੁਰਿ ਲਿਖਿਆ ਸੁ ਕਰਮ ਕਮਾਇਆ॥ ਕੋਇ ਨ ਮੇਟੈ ਧੁਰਿ ਫੁਰਮਾਇਆ॥*
*ਸਤਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ॥ ੧੫॥*

(ਮਾਰੂ ਮ: ੩ ਸੋਲਹੇ, ਪੰਨਾ ੧੦੪੪)

*ਜੇਤੇ ਜੀਅ ਲਿਖੀ ਸਿਰਿ ਕਾਰ॥ ਕਰਣੀ ਉਪਰਿ ਹੋਵਗਿ ਸਾਰ॥*

(ਬਸੰਤੁ ਮ: ੧, ਪੰਨਾ ੧੧੬੯)

*ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥*

(ਰਾਗ ਰਾਮਕਲੀ ਮ: ੧ ਦਖਣੀ ਓਅੰਕਾਰ, ਪੰਨਾ ੯੩੭)

*ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ॥* (ਵਡਹੰਸੁ ਮ: ੧ ਛੰਤ, ਪੰਨਾ ੫੬੬)

*ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ॥* (ਵਾਰ ਗਉੜੀ ਮ: ੫, ਪੰਨਾ ੩੦੬)

ਇਥੋਂ ਤੀਕ ਕਿ ਸੰਬੰਧੀਆਂ ਨਾਲ ਸੰਜੋਗ ਭੀ ਕੀਤੇ ਕਰਮਾਂ ਅਨੁਸਾਰ ਹੈ।

*ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥*
*ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥ ੧॥*

(ਜੈਤਸਰੀ ਮ: ੫ ਘਰ ੩, ਪੰਨਾ ੭੦੦)

ਸਤਸੰਗ ਤੇ ਸਤਿਗੁਰ ਨਾਲ ਮੇਲ ਭੀ ਲਿਖੇ ਲੇਖਾਂ ਅਨੁਸਾਰ ਹੈ।

*ਜਨੁ ਨਾਨਕੁ ਗੁਰੁ ਤਿਨ੍ਹੀ ਪਾਇਆ*
*ਜਿਨ ਧੁਰਿ ਲਿਖਤੁ [੫]ਲਿਲਾਟਿ ਲਿਖਾਸੇ॥ ੧॥* (ਆਸਾ ਛੰਤ ਮ: ੪, ਪੰਨਾ ੪੪੯)

*ਜਿਸੁ ਹੋਵੈ ਪੂਰਬਿ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ॥*

(ਵਾਰ ਗਉੜੀ ਮ: ੪, ਪੰਨਾ ੩੦੩)

---

੫. ਲਿਲਾਟ= ਮੱਥੇ ਤੇ।

[੬]ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ॥
ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ॥
ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ॥
ਓਨਾ ਰਿਜਕੁ ਨ ਪਇਓ ਓਥੈ ਓਨ੍ਹਾ ਹੋਰੋ ਖਾਣਾ॥
ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ॥
ਨਾਨਕ ਤਿਨ ਕੋ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ॥ ੧॥

(ਸਲੋਕੁ ਮ: ੧ ਵਾਰ ਰਾਮਕਲੀ ਮ: ੩, ਪੰਨਾ ੯੫੬)

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥
ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥
ਤਿਨ੍ਹੀ ਪੀਤਾ ਰੰਗ ਸਿਉ ਜਿਨ੍ਹ ਕਉ ਲਿਖਿਆ ਆਦਿ॥ ੧॥

(ਸਲੋਕ ਮ: ੨ ਵਾਰ ਸਾਰੰਗ ਮ: ੪, ਪੰਨਾ ੧੨੩੮)

ਇਸ ਲਈ ਕਈ ਸ਼ਬਦਾਂ ਵਿਚ ਅਸੀਂ ਇਹ ਪੜ੍ਹਦੇ ਹਾਂ ਕਿ ਹੁਕਮ ਅਨੁਸਾਰ ਕਈ ਭੁਲੇ ਹੋਏ ਹਨ ਤੇ ਕਈ ਰਾਹ ਪੈ ਗਏ ਹਨ। ਪਰ ਇਹ ਗੱਲ ਸਾਨੂੰ ਭੁਲਣੀ ਨਹੀਂ ਚਾਹੀਦੀ ਕਿ ਹੁਕਮ ਦੀ ਕਲਮ ਜੀਵਾਂ ਦੇ ਕਰਮਾਂ ਅਨੁਸਾਰ ਵਗਦੀ ਹੈ। ਹੁਕਮ ਨਿਰਣਾ ਕਰਨ ਵਾਲੀ ਸ਼ਕਤੀ ਹੈ ਪਰ ਤਪਾਵਸੁ ਅਰਥਾਤ ਨਿਰਣਾ ਜਿੱਦਾਂ ਉੱਪਰ ਦੱਸ ਚੁਕੇ ਹਾਂ ਅਮਲਾਂ ਪੁਰ ਹੁੰਦਾ ਹੈ।

ਕਕਾ ਕਾਰਨ ਕਰਤਾ ਸੋਊ॥ ਲਿਖਿਓ ਲੇਖੁ ਨ ਮੇਟਤ ਕੋਊ॥
ਨਹੀ ਹੋਤ ਕਛੁ ਦੋਊ ਬਾਰਾ॥ ਕਰਨੈਹਾਰੁ ਨ ਭੂਲਨਹਾਰਾ॥
ਕਾਹੂ ਪੰਥੁ ਦਿਖਾਰੈ ਆਪੈ॥ ਕਾਹੂ ਉਦਿਆਨ ਭ੍ਰਮਤ ਪਛੁਤਾਪੈ॥
ਆਪਨ ਖੇਲੁ ਆਪ ਹੀ ਕੀਨੋ॥ ਜੋ ਜੋ ਦੀਨੋ ਸੁ ਨਾਨਕ ਲੀਨੋ॥ ੧੭॥

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੩)

[੭]ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ॥
ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ॥
ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ॥
ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ॥
ਸਹਜੇ ਹੀ ਸਚਿ ਸਮਾਇਆ॥ ੧੧॥ (ਵਾਰ ਆਸਾ ਮ: ੧, ਪੰਨਾ ੪੬੯)

ਇਸ ਕਰਮਾਂ ਅਨੁਸਾਰ ਲਿਖੇ ਲੇਖ ਅੱਗੇ ਕਿਸੇ ਦਾ ਜ਼ੋਰ ਨਹੀਂ ਚਲਦਾ। ਚੇਤਾ ਰਖੋ ਕਿ ਇਸ ਲੇਖ ਦਾ ਸਿੱਟਾ ਸਾਡਾ ਸੁਭਾਵ ਹੈ ਤੇ ਸਾਡੀ ਸਾਰੀ ਕਿਰਿਆ ਸੁਭਾਵ ਦੇ

੬. ਸਰਵਰ= ਸਤਿਸੰਗ ਤੇ ਹੰਸ- ਸਤਿਸੰਗੀ।
੭. ਦਰਗਾਹ ਵਿਚੋਂ ਜਿਨ੍ਹਾਂ ਨੂੰ ਤੂੰ ਇਹ ਕਰਮ ਲਿਖ ਦਿਤਾ ਹੈ ਉਹ ਤੇਰੇ ਨਾਮ ਵਿਚ ਲਗੇ ਹਨ।

ਆਸਰੇ ਹੈ। ਮਨੁੱਖ ਦੀ ਸਿਆਣਪ ਤੇ [੮]ਵਿਚਾਰ ਉੱਪਰ-ਉੱਪਰ ਹੀ ਹੁੰਦੀ ਹੈ। ਕਿਰਿਆ ਵਿਚ ਸੁਭਾਵ ਹੀ ਵਰਤਦਾ ਹੈ।

*ਲਲਾ ਲਪਟਿ ਬਿਖੈ ਰਸ ਰਾਤੇ॥ ਅਹੰਬੁਧਿ ਮਾਇਆ ਮਦ ਮਾਤੇ॥*
*ਇਆ ਮਾਇਆ ਮਹਿ ਜਨਮਹਿ ਮਰਨਾ॥ ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ॥*
*ਕੋਊ ਊਨ ਨ ਕੋਊ ਪੂਰਾ॥ ਕੋਊ ਸੁਘਰੁ ਨ ਕੋਊ ਮੂਰਾ॥*
*ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ॥ ਨਾਨਕ ਠਾਕੁਰ ਸਦਾ ਅਲਿਪਨਾ॥ ੧੧॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੨)

ਅੱਗੇ ਅਸੀਂ ਦੱਸ ਚੁਕੇ ਹਾਂ ਕਿ ਮਾਇਆ ਮੋਹ ਕਰਤਾਰ ਨੇ ਆਪ ਹੀ ਪੈਦਾ ਕੀਤਾ ਹੈ। ਜੋਤ ਜਿਸ ਦੇ ਆਸਰੇ ਸਾਰਾ ਵਿਹਾਰ ਚਲਦਾ ਹੈ ਉਹ ਵੀ ਨਿਰੰਕਾਰ ਦੀ ਦਾਤ ਹੈ। ਹੁਕਮ ਜਿਹੜਾ ਕਰਮਾਂ ਅਨੁਸਾਰ ਨਿਰਣਾ ਕਰਦਾ ਹੈ ਉਹ ਵੀ ਨਿਰੰਕਾਰੀ ਤਾਕਤ ਹੈ। ਇਨ੍ਹਾਂ ਤਿੰਨਾਂ ਹੀ ਖਿਆਲਾਂ ਨੂੰ ਕਈ ਵੇਰ ਇਕੋ ਥਾਂ ਵਰਨਣ ਕੀਤਾ ਵੇਖ ਕੇ ਘਬਰਾ ਜਾਈਦਾ ਹੈ ਕਿ ਫਿਰ ਮਨੁੱਖ ਦੇ ਕੀ ਵੱਸ ਵਿਚ ਹੋਇਆ? ਮਨੁੱਖ ਨੂੰ ਸਾਜਣਹਾਰ ਨੇ ਜਿੰਨੀ ਤਾਕਤ ਦਿੱਤੀ ਹੈ ਉਹੋ ਹੀ ਵਰਤ ਸਕਦਾ ਹੈ। ਜਿਕੁਰ ਕੋਈ ਹਾਕਮ ਆਪਣੇ ਅਧਿਕਾਰਾਂ ਤੋਂ ਬਾਹਰ ਜਾਏ ਤਾਂ ਦੋਸ਼ੀ ਹੈ, ਇਕੁਰ ਹੀ ਮਨੁੱਖ ਨੂੰ ਜੋ ਕਲਾ ਬਖਸ਼ੀ ਗਈ ਹੈ ਉਸ ਤੋਂ ਇਧਰ ਉਧਰ ਨਹੀਂ ਜਾ ਸਕਦਾ। ਆਜ਼ਾਦੀ ਸਦਾ ਹੀ ਨੇਮਵੱਸ ਹੁੰਦੀ ਹੈ। ਆਜ਼ਾਦੀ ਦਾ ਭਾਵ ਮਨ-ਮੰਨੀ ਮੌਜ ਕਦੀ ਤੇ ਕਿਧਰੇ ਨਹੀਂ ਹੁੰਦਾ। ਮਨੁੱਖ ਜੀਵਨ ਦਾ ਆਧਾਰ ਨਿਰੰਕਾਰੀ ਤਾਕਤ ਹੈ ਜੋ ਮਨੁੱਖ ਨੂੰ ਦਿੱਤੀ ਗਈ ਹੈ। ਸਤਿਗੁਰ ਫੁਰਮਾਉਂਦੇ ਹਨ—

*ਰੂਪਵੰਤੁ ਹੋਇ ਨਾਹੀ ਮੋਹੈ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ॥*
*ਧਨਵੰਤਾ ਹੋਇ ਕਿਆ ਕੋ ਗਰਬੈ॥ ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ॥*
*ਅਤਿ ਸੂਰਾ ਜੇ ਕੋਊ ਕਹਾਵੈ॥ ਪ੍ਰਭ ਕੀ ਕਲਾ ਬਿਨਾ ਕਹ ਧਾਵੈ॥*
*ਜੇ ਕੋ ਹੋਇ ਬਹੈ ਦਾਤਾਰੁ॥ ਤਿਸੁ ਦੇਨਹਾਰੁ ਜਾਨੈ ਗਾਵਾਰੁ॥*

(ਗਉੜੀ ਸੁਖਮਨੀ ਮ: ੫, ਪੰਨਾ ੨੮੨)

*ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ॥*
*ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ॥ ੧॥*
*ਪਉੜੀ॥ ਏਕਹਿ ਆਪਿ ਕਰਾਵਨਹਾਰਾ॥ ਆਪਹਿ ਪਾਪ ਪੁੰਨ ਬਿਸਥਾਰਾ॥*
*ਇਆ ਜੁਗ ਜਿਤੁ ਜਿਤੁ ਆਪਹਿ ਲਾਇਓ॥ ਸੋ ਸੋ ਪਾਇਓ ਜੁ ਆਪਿ ਦਿਵਾਇਓ॥*

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੧)

ਹੁਣ ਸਵਾਲ ਇਹ ਹੈ ਕਿ ਇਹ ਕਰਮ-ਜਾਲ ਟੁਟੇ ਕਿਸ ਤਰ੍ਹਾਂ? ਸਾਡੇ ਦੇਸ਼ ਦੇ ਕਈ

---

੮. ਵੇਖੋ ਨੋਟ ਪੰਨਾ ੧੦੪।

ਵਿਚਾਰਵਾਨਾਂ ਦਾ ਤਾਂ ਇਹ ਖਿਆਲ ਹੈ ਕਿ ਕੀਤੇ ਕਰਮਾਂ ਦਾ ਫਲ ਜ਼ਰੂਰ ਭੋਗਣਾ ਪੈਂਦਾ ਹੈ। ਇਸ ਲਈ ਪਾਤੰਜਲ ਜੀ ਚੌਥੇ ਅਧਯਾਯ ਦੇ ਚੌਥੇ ਤੇ ਪੰਜਵੇਂ ਸਲੋਕ ਵਿਚ ਜ਼ਿਕਰ ਕਰਦੇ ਹਨ ਕਿ ਯੋਗੀ ਲੋਕ ਕਰਮਾਂ ਨੂੰ ਮੁਕਾਣ ਲਈ ਕਾਯਾਂ-ਵਿਊਹ ਪੈਦਾ ਕਰ ਲੈਂਦੇ ਹਨ। ਭਾਵ ਬਹੁਤ ਸਾਰੇ ਸਰੀਰ ਆਪਣੀ ਸ਼ਕਤੀ ਦੁਆਰਾ ਬਣਾ ਲੈਂਦੇ ਹਨ ਤੇ ਉਨ੍ਹਾਂ ਵਿਚ ਮਨ ਵੀ ਸਾਜ ਕੇ ਸਾਰੇ ਕਰਮਾਂ ਨੂੰ ਮੁਕਾ ਸੁਟਦੇ ਹਨ ਅਤੇ ਜਿਤਨੇ ਜਨਮ ਉਨ੍ਹਾਂ ਲੈਣੇ ਸਨ ਇਕੁਰ ਖਤਮ ਕਰ ਦੇਂਦੇ ਹਨ। ਪਰ ਗੁਰਮਤਿ ਵਿਚ ਕਰਮਾਂ ਦੀ ਇਤਨੀ ਸ਼ਕਤੀ ਨਹੀਂ ਮੰਨੀ ਜਾਂਦੀ। ਅਸੀਂ ਦੱਸ ਚੁਕੇ ਹਾਂ ਕਿ ਕਰਮਾਂ ਦਾ ਅੰਤ੍ਰੀਵ ਅਸਰ ਤਾਂ ਖਾਸ ਸੁਭਾਵ ਪੈਦਾ ਕਰਨਾ ਹੈ। ਜਦੋਂ ਤਕ ਅਸੀਂ ਉਸ ਸੁਭਾਵ ਦੇ ਮਗਰ ਤੁਰਦੇ ਹਾਂ ਅਸੀਂ ਪਿਛਲੇ ਕਰਮਾਂ ਦੇ ਅਸਰ ਤੋਂ ਨਹੀਂ ਬਚ ਸਕਦੇ। ਪਰ ਜੇ ਅਸੀਂ ਮਨਮੱਤ ਤਿਆਗਣ ਦਾ ਫੈਸਲਾ ਕਰ ਲਈਏ ਤੇ ਗੁਰਮਤਿ ਤੇ ਤੁਰਨ ਦਾ ਪ੍ਰਣ ਕਰ ਲਈਏ ਤਾਂ ਸਾਡਾ ਪਿਛਲਾ ਸੁਭਾਵ ਹੌਲੀ-ਹੌਲੀ ਖਤਮ ਹੋ ਜਾਂਦਾ ਹੈ ਤੇ ਅਸੀਂ ਗੁਰੂ ਦੇ ਸੁਭਾਵ ਅਨੁਸਾਰੀ ਹੋ ਕੇ ਉਸ ਉੱਚ ਸੁਭਾਵ ਵਾਲੇ ਹੋ ਜਾਂਦੇ ਹਾਂ। ਗੁਰਸਿੱਖ ਨੂੰ ਕਾਯਾਂ-ਵਿਊਹ ਦੀ ਲੋੜ ਨਹੀਂ। ਉਹ ਤਾਂ ਮਨ ਨੂੰ ਗੁਰੂ ਦੇ ਮਗਰ ਤੋਰ ਕੇ ਸਾਰੇ ਪਿਛਲੇ ਕਰਮਾਂ ਦੇ ਸਿੱਟੇ ਮਨ ਨੂੰ ਮਾਰ ਦੇਂਦਾ ਹੈ ਤੇ ਇਕੁਰ ਉਹ ਕਰਮ ਜਾਲ ਦੇ ਫੰਦੇ ਤੋਂ ਨਿਕਲ ਜਾਂਦਾ ਹੈ ਤੇ ਖੁਸ਼-ਕਿਸਮਤੀ ਉਸ ਦੇ ਮਸਤਕ ਤੇ ਆ ਡੇਰਾ ਕਰਦੀ ਹੈ।

*ਸਤਿਗੁਰਿ ਮਿਲਿਐ ਫਲੁ ਪਾਇਆ॥ ਜਿਨਿ ਵਿਚਹੁ ਅਹਕਰਣੁ ਚੁਕਾਇਆ॥*
*ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ॥ ੧੧॥*

(ਸਿਰੀਰਾਗੁ ਮ: ੫ ਅਸਟਪਦੀਆ, ਪੰਨਾ ੭੨)

*ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ॥*
*ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ॥ ੩॥* (ਮਾਰੂ ਮ: ੫, ਪੰਨਾ ੧੦੦੨)

*ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ॥*
*ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥ ੫॥ ੧॥* (ਭੈਰਉ ਮ: ੩, ਪੰਨਾ ੧੧੨੮)

ਗੁਰਮਤਿ ਤੇ ਤੁਰਨਾ ਇਹੋ ਕਰਮਾਂ ਤੋਂ ਛੁੱਟਣ ਦਾ ਰਾਹ ਹੈ।

*ਕਿਰਤੁ ਨ ਕੋਈ ਮੇਟਣਹਾਰਾ॥ ਗੁਰ ਕੈ ਸਬਦੇ ਮੋਖ ਦੁਆਰਾ॥*
*ਪੂਰਬਿ ਲਿਖਿਆ ਸੋ ਫਲੁ ਪਾਇਆ ਜਿਨਿ ਆਪੁ ਮਾਰਿ ਪਛਾਤਾ ਹੇ॥ ੭॥*

(ਮਾਰੂ ਸੋਲਹੇ ਮ: ੩, ਪੰਨਾ ੧੦੫੨)

*ਜੋ ਕਿਛੁ ਕੀਨੋ ਸੁ ਪ੍ਰਭੂ ਰਜਾਇ॥ ਜੁ ਧੁਰਿ ਲਿਖਿਆ ਸੁ ਮੇਟਣਾ ਨ ਜਾਇ॥*
*ਹੁਕਮੇ ਬਾਧਾ ਕਾਰ ਕਮਾਇ॥ ਏਕ ਸਬਦਿ ਰਾਚੈ ਸਚਿ ਸਮਾਇ॥ ੭॥*

(ਮਲਾਰ ਮ: ੧ ਅਸਟਪਦੀਆ, ਪੰਨਾ ੧੨੭੫)

ਜਦੋਂ ਸਿੱਖ ਆਪਣੀ ਮਰਜ਼ੀ ਨਿਰੰਕਾਰੀ ਹੁਕਮ ਦੇ ਤਾਬੇ ਕਰ ਦੇਂਦਾ ਹੈ, ਕਰਮ ਮੁਕ ਜਾਂਦੇ ਹਨ। ਦੂਜੇ ਸ਼ਬਦਾਂ ਵਿਚ ਨਾਮ ਵਿਚ ਲੀਨ ਹੋਣ ਨਾਲ ਕਰਮ ਮੁਕ ਜਾਂਦੇ ਹਨ ਹੋਰ ਕਿਸੇ ਤਰ੍ਹਾਂ ਨਹੀਂ।

*ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ ਕਿਰਤੁ ਨ ਮੇਟਿਆ ਜਾਇ॥*
*ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ॥ ੩॥*

(ਸਿਰੀਰਾਗੁ ਮ: ੩ ਅਸਟਪਦੀਆ, ਪੰਨਾ ੬੫)

*ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ॥*
*ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ॥*
*ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ॥ ੭॥*

(ਸਿਰੀਰਾਗੁ ਮ: ੧ ਅਸਟਪਦੀਆ, ਪੰਨਾ ੫੬)

*ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ॥*
*ਨਾਨਕ ਸੇ ਜਨ ਪੂਰਨ ਹੋਏ ਜਿਨ ਹਰਿ ਭਾਣਾ ਭਾਇ॥ ੮॥ ੧॥*

(ਮਲਾਰ ਮ: ੩ ਅਸਟਪਦੀਆ, ਪੰਨਾ ੧੨੭੬)

*ਤੁਧੁ ਦੁਖੁ ਸੁਖੁ ਨਾਲਿ ਉਪਾਇਆ ਲੇਖੁ ਕਰਤੈ ਲਿਖਿਆ॥*
*ਨਾਵੈ ਜੇਵਡ ਹੋਰ ਦਾਤਿ ਨਾਹੀ ਤਿਸੁ ਰੂਪੁ ਨ ਰਿਖਿਆ॥*
*ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ॥*
*ਕਰਿ ਕਿਰਪਾ ਨਾਮੁ ਦੇਵਸੀ ਫਿਰਿ ਲੇਖੁ ਨ ਲਿਖਿਆ॥*
*ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ॥ ੬॥*

(ਵਾਰ ਸੂਹੀ ਮ: ੩, ਪੰਨਾ ੭੮੭)

*ਸਦਾ ਨਾਮੁ ਸਮਾਲੇ ਸਤਿਗੁਰੁ ਹੈ ਨਾਲੇ ਸਤਿਗੁਰੁ ਸੇਵਿ ਸੁਖੁ ਪਾਇਆ॥*
*ਸਬਦੇ ਕਾਲੁ ਮਾਰਿ ਸਚੁ ਉਰਿ ਧਾਰਿ ਫਿਰਿ ਆਵਣ ਜਾਣੁ ਨ ਹੋਇਆ॥*

(ਵਡਹੰਸ ਮ: ੩, ਪੰਨਾ ੫੮੪)

ਇਸ ਸੰਬੰਧੀ ਇਕ ਹੋਰ ਧਿਆਨ ਹੈ ਜਿਸ ਵੱਲ ਪਾਠਕਾਂ ਦਾ ਖਿਆਲ ਦਿਵਾਣਾ ਜ਼ਰੂਰੀ ਹੈ। ਗੁਰਮਤਿ ਅਨੁਸਾਰ ਜੀਵ ਆਤਮਾ ਨਿਰੰਕਾਰ ਦੀ ਸਾਜੀ ਹੋਈ ਹੈ। ਹਰ ਸਾਜਣ ਵਾਲਾ ਆਪਣੀ ਸ੍ਰਿਸ਼ਟੀ ਲਈ ਕੋਈ ਆਦਰਸ਼ ਰੱਖਦਾ ਹੈ। ਜਪੁਜੀ ਵਿਚ ਪਹਿਲੇ ਹੀ ਲਿਖਿਆ ਹੈ ਕਿ ਨਿਰੰਕਾਰ ਨੇ ਸਾਜਣ ਸਮੇਂ ਨਾਲ ਹੀ ਲਿਖ ਦਿੱਤਾ ਕਿ ਮਨੁੱਖ ਦੀ ਪੂਰਨਤਾ ਹੁਕਮ ਵਿਚ ਤੁਰਨ ਨਾਲ ਹੋਵੇਗੀ। ਇਹ ਮਨੁੱਖੀ ਸ੍ਰਿਸ਼ਟੀ ਦਾ ਪਰਮ ਪ੍ਰਯੋਜਨ ਹੈ। ਇਸ ਲਈ ਹੁਕਮ ਵਿਚ ਤੁਰਨ ਅਤੇ ਨਾਮ ਦੇ ਜਾਪੁ ਨੂੰ ਧੁਰ ਦੀ ਕਾਰ ਲਿਖਿਆ ਹੈ।

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ ੧॥* (ਜਪੁਜੀ ਸਾਹਿਬ)

ਕਰਣੀ ਕਾਰ ਧੁਰਹੁ ਫੁਰਮਾਈ ਆਪਿ ਮੁਆ ਮਨੁ ਮਾਰੀ।।
ਨਾਨਕ ਨਾਮੁ ਮਹਾ ਰਸੁ ਮੀਠਾ ਤ੍ਰਿਸਨਾ ਨਾਮਿ ਨਿਵਾਰੀ।। ੫।। ੨।।

(ਧਨਾਸਰੀ ਮ: ੧ ਛੰਤ, ਪੰਨਾ ੬੮੯)

ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ।। (ਵਾਰ ਆਸਾ ਮ: ੧, ਪੰਨਾ ੪੭੫)

ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ।।
ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾ ਦੂ ਹੋਇ।।
ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ।।
ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ।।
ਣਾ ਕੋ ਜਾਣੈ ਆਪਣੋ ਏਕਹਿ ਟੇਕ ਅਧਾਰ।।
ਰੈਣ ਦਿਣਸੁ ਸਿਮਰਤ ਰਹੈ ਸੋ ਪ੍ਰਭੁ ਪੁਰਖੁ ਅਪਾਰ।।
ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ।।
ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ।। ੩੧।।

(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੬)



# ਆਵਾਗਵਨ

ਵਰਤਮਾਨ ਸਮੇਂ ਦੇ ਸਾਇੰਸਵੇਤਾ ਇਹ ਮੰਨਦੇ ਹਨ ਕਿ ਮਨੁੱਖ ਸਰੀਰ ਦੇ ਹੋਂਦ ਵਿਚ ਆਉਣ ਤੋਂ ਪਹਿਲੇ ਜਿੰਦ ਕਈ ਸਰੀਰਾਂ ਵਿਚੋਂ ਲੰਘੀ। ਉਨ੍ਹਾਂ ਦੇ ਖਿਆਲ ਮੂਜਬ ਨਿਰਜੀਵ ਮਾਦੇ ਵਿਚੋਂ ਜੀਵ ਪਹਿਲਾਂ ਬਨਸਪਤੀ ਦੇ ਰੂਪ ਵਿਚ ਪੈਦਾ ਹੋਇਆ। ਫਿਰ ਹੌਲੀ-ਹੌਲੀ ਤਰੱਕੀ ਕਰਦਾ-ਕਰਦਾ ਤੁਰਦੇ ਫਿਰਦੇ ਜਨੌਰਾਂ ਦੇ ਰੂਪ ਵਿਚ ਆਇਆ। ਫਿਰ ਬਾਂਦਰ ਆਦਿਕਾਂ ਦੇ ਸਰੀਰ ਤੋਂ ਤਰੱਕੀ ਹੋ ਕੇ ਮਨੁੱਖ ਦਾ ਸਰੀਰ ਬਣਿਆ। ਇਸ ਸਾਰੇ ਸਿਧਾਂਤ ਵਿਚ ਇਹ ਨਹੀਂ ਮੰਨਿਆ ਜਾਂਦਾ ਕਿ ਕੋਈ ਖਾਸ ਆਤਮਾ ਇਨ੍ਹਾਂ ਸਾਰੇ ਰੂਪਾਂ ਵਿਚੋਂ ਲੰਘੀ ਹੈ। ਆਮ ਸਾਇੰਸਵੇਤਾ ਇਹੋ ਹੀ ਮੰਨਦੇ ਹਨ ਕਿ ਇਹ ਐਵੋਲੀਊਸ਼ਨ (ਵਿਕਾਸ) ਸਰੀਰਕ ਹੈ। ਇਹ ਵੀ ਉਹ ਦੱਸਦੇ ਹਨ ਕਿ ਜਿਉਂ-ਜਿਉਂ ਸਰੀਰਕ ਐਵੋਲੀਊਸ਼ਨ ਹੁੰਦੀ ਹੈ, ਸੂਝ ਵਿਚ ਵੀ ਤਰੱਕੀ ਹੁੰਦੀ ਜਾਂਦੀ ਹੈ ਤੇ ਅੰਤ ਮਨੁੱਖੀ ਦੇਹ ਵਿਚ ਵਿਚਾਰ ਤੇ ਨਿਰਣਾ ਸ਼ਕਤੀ ਵੀ ਆ ਜਾਂਦੀ ਹੈ। ਪਰ ਇਸ ਸਾਰੇ ਸਿਧਾਂਤ ਵਿਚ ਦੋ ਥਾਂ ਬੜੇ ਵੱਡੇ-ਵੱਡੇ ਖੱਪੇ ਹਨ ਜਿਹੜੇ ਅਜੇ ਸਾਇੰਸਵੇਤਾ ਭਰ ਨਹੀਂ ਸਕੇ। ਨਿਰਜੀਵ ਮਾਦੇ ਵਿਚੋਂ ਅਜੇ ਤੀਕ ਤਜਰਬਿਆਂ ਨਾਲ ਇਹ ਸਾਬਤ ਨਹੀਂ ਕਰ ਸਕੇ ਕਿ ਜੀਵ ਪੈਦਾ ਹੋ ਸਕਦਾ ਹੈ। ਦੂਜਾ ਚੇਤਨ ਸੱਤਾ ਜੋ ਮਨੁੱਖੀ ਸਰੀਰ ਵਿਚ ਆ ਕੇ ਸਪੱਸ਼ਟ ਪ੍ਰਗਟ ਹੁੰਦੀ ਹੈ, ਇਹ ਨਿਰੀ ਜਿੰਦ ਨਾਲੋਂ ਬਹੁਤ ਅੱਡਰੀ ਚੀਜ਼ ਹੈ ਤੇ ਇਹ ਮੰਨਣਾ ਕਿ ਜਿੰਦ ਵਿਚੋਂ ਇਹ ਹੌਲੀ-ਹੌਲੀ ਨਿਕਲ ਖੜੋਤੀ ਹੈ ਸੰਭਵ ਨਹੀਂ। ਐਡਿੰਗਟਨ ਸਾਹਿਬ ਐਉਂ ਲਿਖਦੇ ਹਨ :-

"Starting from aether, electrons and other physical machinery we cannot reach conscious man and render count of what is apprehended in his consciousness. Conceivably we might reach a human machine interacting by reflexes with its environment, but we cannot reach rational man morally responsible to pursue the truth as to aether or electrons or to religions."

(Eddington, Page 344).

ਇਸ ਦਾ ਖੁੱਲ੍ਹਾ ਉਲਥਾ ਇਹ ਹੈ, "ਈਥਰ (ਆਕਾਸ਼) ਬਿਜਲਾਣੂਆਂ (ਇਲੈਕਟ੍ਰਾਨਾਂ) ਤੇ ਹੋਰ ਪਦਾਰਥਕ ਸਮਿਆਨ ਤੋਂ ਆਰੰਭ ਕਰਕੇ ਅਸੀਂ ਚੇਤਨ ਮਨੁੱਖ ਤੀਕ ਨਹੀਂ ਅੱਪੜ ਸਕਦੇ ਤੇ ਨਾ ਹੀ ਜੋ ਕੁਝ ਉਹਦੀ ਚੇਤਨਤਾ ਵਿਚ ਵਰਤ ਰਿਹਾ ਹੈ ਉਹਦਾ ਪੂਰਾ

ਲੇਖਾ ਦੇ ਸਕਦੇ ਹਾਂ। ਹੋ ਸਕਦਾ ਹੈ ਕਿ ਅਸੀਂ ਇਕ ਮਨੁੱਖੀ ਮਸ਼ੀਨ ਤੱਕ ਅੱਪੜ ਪਈਏ ਜੋ ਆਪਣੇ ਇਰਦ-ਗਿਰਦ ਪਈਆਂ ਵਸਤਾਂ ਤੋਂ ਉਠਦੀਆਂ ਲਹਿਰਾਂ ਦੇ ਉਤਰ ਵਿਚ ਪਈ ਹਿਲਦੀ-ਜੁਲਦੀ ਹੈ, ਪਰ ਅਸੀਂ ਵਿਚਾਰ ਯੁਕਤ ਮਨੁੱਖ ਤੀਕ, ਜੋ ਇਖਲਾਕੀ ਤੌਰ ਪੁਰ ਈਥਰ ਜਾਂ ਬਿਜਲਾਣੂਆਂ ਜਾਂ ਧਰਮ ਬਾਬਤ ਸਚਾਈ ਲੱਭਣ ਲਈ ਜ਼ਿੰਮੇਵਾਰ ਹੈ, ਨਹੀਂ ਅੱਪੜ ਸਕਦੇ।"

ਅਸੀਂ ਅੱਗੇ ਦੱਸ ਚੁਕੇ ਹਾਂ ਕਿ ਚੇਤਨ ਸੱਤਾ ਸਰਬ ਵਿਆਪਕ ਹੈ। ਗੁਰਮਤਿ ਵਿਚ ਇਹ ਮੰਨਿਆ ਗਿਆ ਹੈ ਕਿ ਹਉਮੈ ਦੀ ਕੰਧ ਚੇਤਨਤਾ ਨੂੰ ਖਾਸ ਸ਼ਖਸੀਅਤ ਦਾ ਰੂਪ ਦੇ ਦੇਂਦੀ ਹੈ ਤੇ ਹਉਮੈ ਸੰਯੁਕਤ ਚੇਤਨਤਾ ਫਿਰ ਕਰਮ ਆਰੰਭਦੀ ਹੈ ਤੇ ਉਨ੍ਹਾਂ ਅਨੁਸਾਰ ਜਨਮ ਧਾਰਦੀ ਹੈ। ਆਵਾਗਵਨ ਦੇ ਸਿਧਾਂਤ ਤੇ ਐਵੋਲੀਊਸ਼ਨ ਦੇ ਸਿਧਾਂਤ ਵਿਚ ਭੇਦ ਇਹ ਹੈ ਕਿ ਪਿਛਲਾ ਸਿਧਾਂਤ ਤਾਂ ਕੇਵਲ ਸਰੀਰ ਤੱਕ ਹੀ ਆਪਣੀ ਨਜ਼ਰ ਮਹਿਦੂਦ ਰਖਦਾ ਹੈ ਤੇ ਮੰਨਦਾ ਹੈ ਕਿ ਸਰੀਰਕ ਉੱਨਤੀ ਅਨੁਸਾਰ ਅੰਦਰਲੀ ਸੂਝ ਵਧਦੀ ਜਾਂਦੀ ਹੈ। ਪਰ ਆਵਾਗਵਨ ਦਾ ਸਿਧਾਂਤ ਇਹ ਦੱਸਦਾ ਹੈ ਕਿ ਜੀਵਆਤਮਾ ਦੀ ਉੱਨਤੀ ਅਨੁਸਾਰ ਉਹਨੂੰ ਚੰਗੇਰਾ ਸਰੀਰ ਮਿਲਦਾ ਹੈ। ਇਹ ਦੋਵੇਂ ਹੀ ਸਿਧਾਂਤ ਮੰਨਦੇ ਹਨ ਕਿ ਮਨੁੱਖੀ ਸਰੀਰ ਬੜੇ ਚਿਰ ਪਿਛੋਂ ਪ੍ਰਾਪਤ ਹੁੰਦਾ ਹੈ। ਸਤਿਗੁਰ ਫੁਰਮਾਉਂਦੇ ਹਨ:-

*ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥ ਜੀਵਿ ਜੀਵਿ ਮੁਏ ਮੁਏ ਜੀਵੇ॥*
*ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥*
*ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥*
*ਸਭੁ ਕਰਣਾ ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ॥*
*ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ॥ ੨॥*

(ਸਲੋਕ ਮ: ੧ ਵਾਰ ਸਾਰੰਗ ਮ: ੪, ਪੰਨਾ ੧੨੩੮)

*ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥ ੧॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥ ੧॥ ਰਹਾਉ॥*
*ਕਈ ਜਨਮ ਸੈਲ ਗਿਰਿ ਕਰਿਆ॥ ਕਈ ਜਨਮ ਗਰਭ ਹਿਰਿ ਖਰਿਆ॥*
*ਕਈ ਜਨਮ ਸਾਖ ਕਰਿ ਉਪਾਇਆ॥*
*ਲਖ ਚਉਰਾਸੀਹ ਜੋਨਿ ਭ੍ਰਮਾਇਆ॥ ੨॥* (ਗਉੜੀ ਗੁਆਰੇਰੀ ਮ: ੫, ਪੰਨਾ ੧੭੬)

ਮਨੁੱਖ ਦੇਹੀ ਨੂੰ ਉੱਤਮ ਸਮਝਿਆ ਗਿਆ ਹੈ ਤੇ ਕਿਉਂ ਜੁ ਚੇਤਨਤਾ ਇਹਦੇ ਵਿਚ ਬਹੁਤ ਉੱਚੇ ਦਰਜੇ ਤੀਕ ਅੱਪੜੀ ਹੋਈ ਹੈ ਤੇ ਵਿਚਾਰ ਭੀ ਆ ਪ੍ਰਗਟ ਹੋਈ ਹੈ, ਇਸ ਲਈ ਗੁਰਮਤਿ ਇਹ ਦੱਸਦੀ ਹੈ ਕਿ ਮਨੁੱਖ ਪਰਮ ਪਦ ਤੀਕ ਪੁਜ ਸਕਦਾ ਹੈ। ਜੋ ਜੀਵ ਮਨੁੱਖ ਦੇਹੀ ਵਿਚ ਇਸ ਪਰਮ ਪਦ ਲਈ ਯਤਨ ਨਹੀਂ ਕਰੇਗਾ ਉਹ ਆਵਾਗਵਨ ਦੇ ਚੱਕਰ ਵਿਚੋਂ ਨਿਕਲ ਨਹੀਂ ਸਕੇਗਾ!

*ਲਖ ਚਉਰਾਸੀਹ ਜੋਨਿ ਸਬਾਈ॥ ਮਾਨਸ ਕਉ ਪ੍ਰਭਿ ਦੀਈ ਵਡਿਆਈ॥*
*ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥੨॥*

(ਮਾਰੂ ਮ: ੫ ਸੋਲਹੇ, ਪੰਨਾ ੧੦੭੫)

*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥੨॥੨॥*

(ਸੋਰਠਿ ਮ: ੯, ਪੰਨਾ ੬੩੧)

*ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ॥*
*ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥੩॥੩॥* (ਸੋਰਠਿ ਮ: ੯, ਪੰਨਾ ੬੩੨)

ਕਈ ਨਵੀਨ ਵਿਚਾਰਵਾਨ ਇਹ ਮੰਨਦੇ ਹਨ ਕਿ ਜੀਵਆਤਮਾ ਜਦੋਂ ਇਕੇਰਾਂ ਮਨੁੱਖੀ ਸਰੀਰ ਦੀ ਭਾਗੀ ਹੋ ਗਈ ਤਾਂ ਮੁੜ ਕੇ ਹੇਠਾਂ ਨਹੀਂ ਜਾ ਸਕਦੀ। ਗੁਰਮਤਿ ਵਿਚ ਇਹ ਮੰਨਿਆ ਗਿਆ ਹੈ ਕਿ ਉਹ ਹੇਠਾਂ ਜਾ ਸਕਦੀ ਹੈ।

*ਸੰਤਨ ਕੈ ਦੂਖਨਿ ਸਰਪ ਜੋਨਿ ਪਾਇ॥*
*ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ॥* (ਗਉੜੀ ਸੁਖਮਨੀ ਮ: ੫, ਪੰਨਾ ੨੭੯)

*ਸੂਕਰ ਸੁਆਨ ਗਰਧਭ ਮੰਜਾਰਾ॥ ਪਸੂ ਮਲੇਛ ਨੀਚ ਚੰਡਾਲਾ॥*
*ਗੁਰ ਤੇ ਮੁਹੁ ਫੇਰੇ ਤਿਨ੍ਹ ਜੋਨਿ ਭਵਾਈਐ॥ ਬੰਧਨਿ ਬਾਧਿਆ ਆਈਐ ਜਾਈਐ॥੫॥*

(ਬਿਲਾਵਲੁ ਮ: ੧ ਅਸਟਪਦੀਆ, ਪੰਨਾ ੮੩੨)

ਪੁਨਰ ਜਨਮ ਤੋਂ ਪਹਿਲੋਂ ਵੀ ਸਾਕਤਾਂ ਲਈ ਦੁਖੀ ਜੀਵਨ ਦਾ ਜ਼ਿਕਰ ਹੈ :-

*ਪ੍ਰੇਤ ਪਿੰਜਰ ਮਹਿ ਦੂਖ ਘਨੇਰੇ॥ ਨਰਕਿ ਪਚਹਿ ਅਗਿਆਨ ਅੰਧੇਰੇ॥*
*ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮ ਵਿਸਾਰਾ ਹੇ॥੬॥*

(ਮਾਰੂ ਮ: ੧ ਸੋਲਹੇ, ਪੰਨਾ ੧੦੨੯)

ਇਹ ਆਵਾਗਵਨ ਸਾਕਤਾਂ ਲਈ ਹੈ :-

*ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ॥*
*ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ॥੧॥* (ਸੂਹੀ ਛੰਤ ਮ: ੧ ਅਸਟਪਦੀਆ, ਪੰਨਾ ੭੫੨)

ਜੋ ਗੁਰਮਤਿ ਤੇ ਤੁਰਦੇ ਹਨ ਉਨ੍ਹਾਂ ਲਈ ਆਵਾਗਵਨ ਮੁੱਕ ਜਾਂਦਾ ਹੈ :-

*ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥*
*ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥੧॥*
*ਆਵਣ ਜਾਣੁ ਰਹਿਓ॥*
*ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥੧॥ ਰਹਾਉ॥*

(ਮਾਰੂ ਮ: ੫, ਪੰਨਾ ੧੦੦੨)

❄ ❄ ❄

# ਕਰਾਮਾਤ

ਕਰਾਮਾਤਾਂ ਬਾਬਤ ਦੋ ਖਿਆਲ ਉੱਘੇ ਹਨ। ਕਈ ਧਰਮ ਤਾਂ ਇਹ ਮੰਨਦੇ ਹਨ ਕਿ ਨਬੀ ਤੇ ਪੈਗੰਬਰ ਜੋ ਰੱਬ ਵਲੋਂ ਦੁਨੀਆਂ ਨੂੰ ਧਰਮ ਦੀ ਸਿਖਿਆ ਦੇਣ ਆਉਂਦੇ ਹਨ, ਉਨ੍ਹਾਂ ਨੂੰ ਰੱਬ ਵਲੋਂ ਖਾਸ ਤਾਕਤਾਂ ਮਿਲਦੀਆਂ ਹਨ, ਤਾਂ ਜੁ ਉਨ੍ਹਾਂ ਤਾਕਤਾਂ ਦੇ ਰਾਹੀਂ ਉਹ ਮੁਅਜਜ਼ੇ ਵਿਖਾ ਕੇ ਇਹ ਸਾਬਤ ਕਰ ਸਕਣ ਕਿ ਅਸੀਂ ਰੱਬ ਵਲੋਂ ਹਾਂ। ਪਰ ਫਰਊਨ ਦੇ ਸਾਹਮਣੇ ਜਦੋਂ ਹਜ਼ਰਤ ਮੂਸਾ ਜੀ ਦੇ ਮੁਅਜਜ਼ਿਆਂ ਦਾ ਹਾਲ ਪੜ੍ਹੀਏ ਤਾਂ ਪਤਾ ਲਗਦਾ ਹੈ ਕਿ ਮਿਸਰ ਦੇ ਜਾਦੂਗਰ ਵੀ ਕਈ ਕਰਾਮਾਤਾਂ ਵਿਖਾ ਸਕਦੇ ਸਨ। ਹਿੰਦੁਸਤਾਨ ਵਿਚ ਵੀ ਕਰਾਮਾਤਾਂ ਤੇ ਸਿੱਧੀਆਂ ਨੂੰ ਮੰਨਿਆ ਜਾਂਦਾ ਰਿਹਾ ਹੈ। ਪਾਤੰਜਲ ਜੀ ਯੋਗ ਸੂਤਰਾਂ ਦੇ ਵਿਭੂਤੀ ਪਾਦ ਵਿਚ ਉਨ੍ਹਾਂ ਤਾਕਤਾਂ ਦਾ ਜ਼ਿਕਰ ਕਰਦੇ ਹਨ ਜੋ ਹਰ ਇਕ ਮਨੁੱਖ ਨੂੰ ਚਿੱਤ ਦੀ ਇਕਾਗਰਤਾ ਦੁਆਰਾ ਪ੍ਰਾਪਤ ਹੋ ਸਕਦੀਆਂ ਹਨ। ਉਹ ਇਹ ਵੀ ਦੱਸਦੇ ਹਨ ਕਿ ਇਹ ਤਾਕਤਾਂ ਦਵਾਈਆਂ, ਮੰਤਰਾਂ ਤੇ ਤਪ ਦੁਆਰਾ ਵੀ ਆ ਜਾਂਦੀਆਂ ਹਨ ਤੇ ਕਈਆਂ ਵਿਚ ਜਨਮ ਤੋਂ ਹੀ ਹੁੰਦੀਆਂ ਹਨ। ਪਹਿਲੇ ਖਿਆਲ ਦੇ ਮੂਜਬ ਕਰਾਮਾਤਾਂ ਖਾਸ ਤਾਕਤਾਂ ਹਨ ਜੋ ਚੋਣਵੇਂ ਮਨੁੱਖਾਂ ਨੂੰ ਨਿਰੰਕਾਰ ਦੇਂਦਾ ਹੈ। ਦੂਜੇ ਖਿਆਲ ਮੂਜਬ ਇਹ ਤਾਕਤਾਂ ਹਰ ਇਕ ਮਨੁੱਖ ਆਪਣੇ ਯਤਨ ਨਾਲ ਹਾਸਲ ਕਰ ਸਕਦਾ ਹੈ। ਪਰ ਯੋਗੀ ਇਹ ਵੀ ਮੰਨਦੇ ਹਨ ਕਿ ਜੋ ਮਨੁੱਖ ਸਿੱਧੀਆਂ ਮਗਰ ਲਗ ਪੈਂਦਾ ਹੈ ਉਹ ਕਐਵਲ ਨੂੰ ਪ੍ਰਾਪਤ ਨਹੀਂ ਕਰ ਸਕਦਾ।

ਸਿੱਖ ਇਤਿਹਾਸ ਵਿਚ ਵੀ ਕਰਾਮਾਤਾਂ ਦਾ ਜ਼ਿਕਰ ਹੈ, ਪਰ ਇਹ ਕਿਧਰੇ ਨਹੀਂ ਦੱਸਿਆ ਗਿਆ ਕਿ ਗੁਰੂ ਸਾਹਿਬਾਂ ਨੇ ਕਰਾਮਾਤਾਂ ਵਿਖਾ ਕੇ ਕਿਹਾ ਹੋਵੇ ਕਿ ਸਾਡੀ ਸਿੱਖਿਆ ਇਸ ਲਈ ਮੰਨੋ ਕਿ ਅਸੀਂ ਕਰਾਮਾਤਾਂ ਵਿਖਾ ਸਕਦੇ ਹਾਂ। ਨਾ ਹੀ ਆਪਣੇ ਤੋਂ ਕੋਈ ਬਿਪਤਾ ਟਾਲਣ ਲਈ ਕਰਾਮਾਤਾਂ ਤੋਂ ਕੰਮ ਲਿਆ ਹੈ।

(੧) ਗੁਰੂ ਅਰਜਨ ਦੇਵ ਜੀ ਨੂੰ ਅੰਤ ਸਮੇਂ ਹਜ਼ਰਤ ਮੀਆਂ ਮੀਰ ਨੇ ਕਿਹਾ ਕਿ ਇਤਨੀਆਂ ਤਾਕਤਾਂ ਦੇ ਮਾਲਕ ਹੋ ਕੇ ਕਿਉਂ ਦੁਖ ਸਹਾਰਦੇ ਹੋ? ਸਾਹਿਬਾਂ ਕਿਹਾ ਤਾਕਤਾਂ ਵਿਖਾਉਣ ਨਾਲੋਂ ਭਾਣਾ ਮੰਨਣਾ ਵਧੀਕ ਉੱਚੀ ਪਦਵੀ ਹੈ।

(੨) ਬਾਬਾ ਅਟੱਲ ਜੀ ਤੇ ਬਾਬਾ ਗੁਰਦਿੱਤਾ ਜੀ ਦੇ ਕਰਾਮਾਤ ਵਿਖਾਉਣ ਤੇ ਗੁਰੂ ਹਰਿਗੋਬਿੰਦ ਜੀ ਨੇ ਅਜਿਹੀ ਨਰਾਜ਼ਗੀ ਪ੍ਰਗਟ ਕੀਤੀ ਕਿ ਦੋਹਾਂ ਸਾਹਿਬਜ਼ਾਦਿਆਂ ਨੇ ਆਪਣਾ ਸਰੀਰ ਛੱਡਣਾ ਹੀ ਮੁਨਾਸਿਬ ਸਮਝਿਆ।

(੩) ਨੌਵੇਂ ਪਾਤਸ਼ਾਹ ਨੇ ਸਿਰ ਦੇਣਾ ਕਬੂਲ ਕੀਤਾ ਪਰ ਕਰਾਮਾਤ ਨਾ ਵਿਖਾਈ।

(੪) ਬਾਣੀ ਦੇ ਵਿਚ ਖਾਸ ਤਾਕਤਾਂ ਦੀ ਹੋਂਦ ਨੂੰ ਮੰਨਿਆ ਗਿਆ ਹੈ ਤੇ ਦੱਸਿਆ

ਗਿਆ ਹੈ ਕਿ ਤਾਕਤਾਂ ਨਿਰੰਕਾਰ ਦੀ ਮਿਹਰ ਨਾਲ ਹਾਸਲ ਹੋ ਜਾਂਦੀਆਂ ਹਨ, ਪਰ ਨਾਲ ਹੀ ਇਹ ਦੱਸਿਆ ਹੈ ਕਿ ਨਾਮ ਸਭ ਤੋਂ ਵੱਡੀ ਦਾਤ ਹੈ। ਕਰਾਮਾਤਾਂ ਨਾਮ ਤੋਂ ਬਿਨਾਂ ਹੇਚ ਹਨ।

*ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ॥*
*ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ॥*
*ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ॥*
*ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ॥*
*ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥*
*ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ॥*
*ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥ ੧॥*

(ਸਲੋਕ ਮ: ੧ ਵਾਰ ਮਾਝ, ਪੰਨਾ ੧੪੭)

*ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ॥*
*ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ॥*
*ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ॥ ੨॥*

(ਸਲੋਕ ਮ: ੩ ਵਾਰ ਸੋਰਠਿ ਮ: ੪, ਪੰਨਾ ੬੫੦)

ਗੁਰਮਤਿ ਵਿਚ ਸਿੱਧੀਆਂ ਨੂੰ ਹੋਰ ਪਾਸੇ ਦਾ ਸੁਆਦ ਕਿਹਾ ਗਿਆ ਹੈ ਤੇ ਉਪਦੇਸ਼ ਇਹ ਕੀਤਾ ਗਿਆ ਹੈ ਕਿ ਇਨ੍ਹਾਂ ਦੇ ਭੁਲਾਵੇ ਵਿਚ ਆ ਕੇ ਨਾਮ ਤੋਂ ਨਾ ਉੱਕ ਜਾਣਾ।

*ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥* (ਜਪੁਜੀ ਸਾਹਿਬ)

*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੩॥*

.................................................................

*ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥*
*ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥*
*ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੩॥* (ਸਿਰੀਰਾਗੁ ਮ: ੧, ਪੰਨਾ ੧੪)

ਮੁਕਦੀ ਗੱਲ ਇਹ ਹੈ ਕਿ ਖਾਸ ਤਾਕਤਾਂ ਦੀ ਹੋਂਦ ਨੂੰ ਮੰਨਿਆ ਗਿਆ ਹੈ। ਪਰ ਇਹ ਜ਼ਰੂਰੀ ਨਹੀਂ ਕਿ ਜਿਹਦੇ ਪਾਸ ਇਹ ਤਾਕਤਾਂ ਹੋਣ ਉਹ ਠੀਕ ਹੀ ਸੰਤ ਹੈ। ਜਿਕੁਰ ਮਨੁੱਖ ਮਾਇਕ ਪਦਾਰਥਾਂ ਨੂੰ ਖੁਦਗਰਜ਼ੀ ਲਈ ਵਰਤ ਸਕਦਾ ਹੈ, ਇਕੁਰ ਹੀ ਇਹ ਤਾਕਤਾਂ ਵੀ ਖੁਦਗਰਜ਼ੀ ਲਈ ਵਰਤੀਆਂ ਜਾ ਸਕਦੀਆਂ ਹਨ। ਇਸ ਲਈ ਇਨ੍ਹਾਂ ਦਾ ਲਾਲਚ ਸਿੱਖ ਨਾ ਕਰੇ। ਸਭ ਤੋਂ ਵੱਡੀ ਦਾਤ ਨਾਮ ਹੈ। ਇਹਨੂੰ ਛੱਡ ਕੇ ਤਾਕਤਾਂ ਮਗਰ ਨਾ ਭਟਕੇ।

# ਭਾਈਚਾਰਕ ਬਣਤਰ

ਮਨੁੱਖਾਂ ਦਾ ਆਪੋ ਵਿਚ ਦੀ ਇਕ ਦੂਜੇ ਨਾਲ ਵਰਤਾਰਾ ਬਹੁਤਾ ਉਨ੍ਹਾਂ ਆਦਰਸ਼ਾਂ ਤੇ ਨਿਰਭਰ ਰੱਖਦਾ ਹੈ ਜੋ ਉਸ ਧਰਮ ਨੇ ਥਾਪੇ ਹੋਣ ਜਿਸ ਮਗਰ ਉਹ ਮਨੁੱਖ ਤੁਰਦੇ ਹਨ। ਇਸ ਲਈ ਜਦੋਂ ਕਿਸੇ ਧਰਮ ਦਾ ਪ੍ਰਚਾਰ ਆਰੰਭ ਹੁੰਦਾ ਹੈ ਤੇ ਹੌਲੀ-ਹੌਲੀ ਉਹਦੇ ਸ਼ਰਧਾਲੂ ਵਧਦੇ ਹਨ, ਪਹਿਲੀ ਭਾਈਚਾਰਕ ਵਰਤੋਂ ਤੇ ਬਣਤਰ ਵਿਚ ਵੀ ਸਹਿਜੇ-ਸਹਿਜੇ ਤਬਦੀਲੀ ਆਰੰਭ ਹੋ ਜਾਂਦੀ ਹੈ। ਸਿੱਖ ਧਰਮ ਦੇ ਪ੍ਰਚਾਰ ਨੇ ਇਹੋ ਅਸਰ ਕੀਤਾ। ਸਾਰੇ ਮਨੁੱਖ ਇਕੋ ਜਿਹੇ ਹਨ। ਇਸ ਲਈ ਜਾਤ ਪਾਤ ਦੇ ਭੇਦ ਮਿਟਣੇ ਚਾਹੀਦੇ ਹਨ। ਇਹ ਪਹਿਲਾ ਭਾਈਚਾਰਕ ਅਸੂਲ ਸੀ ਜਿਸ ਨੂੰ ਗੁਰਮਤਿ ਨੇ ਦ੍ਰਿੜ੍ਹ ਕਰਾਉਣਾ ਆਰੰਭ ਕੀਤਾ।

*ਜਾਤਿ ਕਾ ਗਰਬੁ ਨ ਕਰੀਅਹੁ ਕੋਈ॥ ਬ੍ਰਹਮੁ [1]ਬਿੰਦੇ ਸੋ ਬ੍ਰਾਹਮਣੁ ਹੋਈ॥ ੧॥*
*ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥*
*ਇਸੁ ਗਰਬੁ ਤੇ ਚਲਹਿ ਬਹੁਤੁ ਵਿਕਾਰਾ॥ ੧॥ ਰਹਾਉ॥*
*ਚਾਰੇ ਵਰਨ ਆਖੈ ਸਭੁ ਕੋਈ॥ ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ॥ ੨॥*
*ਮਾਟੀ ਏਕ ਸਗਲ ਸੰਸਾਰਾ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥ ੩॥*
*ਪੰਚ ਤਤੁ ਮਿਲਿ ਦੇਹੀ ਕਾ ਆਕਾਰਾ॥ ਘਟਿ ਵਧਿ ਕੋ ਕਰੈ ਬੀਚਾਰਾ॥ ੪॥*
*ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ॥*
*ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥ ੫॥ ੧॥* (ਭੈਰਉ ਮ: ੩, ਪੰਨਾ ੧੧੨੭)

*ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥*
*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥* (ਪ੍ਰਭਾਤੀ ਮ: ੩, ਪੰਨਾ ੧੩੩੦)

*ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥*
*ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥ ੩॥*

(ਸਲੋਕ ਮ: ੧ ਵਾਰ ਆਸਾ, ਪੰਨਾ ੪੬੯)

*[2]ਕੇਸਰਿ ਕੁਸਮਿ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥*
*ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥ ੨॥*

---

੧. ਬਿੰਦੇ = ਜਾਣਦਾ ਹੈ।
੨. ਕੇਸਰਿ= ਫੁੱਲ, ਕਸਤੂਰੀ ਤੇ ਸੋਨਾ। (ਇਹ ਪਵਿੱਤ੍ਰ ਮੰਨੇ ਜਾਂਦੇ ਹਨ) ਤੇ ਸਾਰੇ ਸਰੀਰਾਂ ਪੁਰ ਚੜ੍ਹਦੇ ਹਨ। (ਇਕੁਰ ਭਗਤ ਪਵਿੱਤ੍ਰ ਹਨ) ਉਨ੍ਹਾਂ ਦੀ ਜੋਤ ਚੰਦਨ ਵਾਂਗ ਸਭ ਸੰਗਤੀਆਂ ਨੂੰ ਸੁਗੰਧੀ ਵਾਲਾ ਕਰਦੀ ਹੈ।

*ਘਿਅ ਪਟ ਭਾਂਡਾ[3] ਕਹੈ ਨ ਕੋਇ॥ ਐਸਾ ਭਗਤੁ ਵਰਨ ਮਹਿ ਹੋਇ॥*

(ਤਿਲੰਗ ਮ: ੧, ਪੰਨਾ ੭੨੧)

*ਸੋ ਬ੍ਰਹਮਣੁ ਜੋ ਬਿੰਦੇ ਬ੍ਰਹਮੁ॥ ਜਪੁ ਤਪੁ ਸੰਜਮੁ ਕਮਾਵੈ ਕਰਮੁ॥*
*ਸੀਲ ਸੰਤੋਖ ਕਾ ਰਖੈ ਧਰਮੁ॥ ਬੰਧਨ ਤੋੜੈ ਹੋਵੈ ਮੁਕਤੁ॥*
*ਸੋਈ ਬ੍ਰਹਮਣੁ ਪੂਜਣ ਜੁਗਤੁ॥ ੧੬॥* (ਸਲੋਕ ਮ: ੧ ਸਲੋਕ ਵਾਰਾਂ ਤੋਂ ਵਧੀਕ, ਪੰਨਾ ੧੪੧੧)

੧. ਅਛੂਤ ਜਾਤਾਂ ਨਾਲ ਲੋਕ ਛੂੰਹਦੇ ਨਹੀਂ ਸਨ। ਨੀਵੀਂ ਜਾਤ ਦੇ ਹੱਥ ਦੀ ਰੋਟੀ ਨਹੀਂ ਸੀ ਖਾਂਦੇ ਅਤੇ ਆਪਣੀ ਜਾਤ ਗੋਤ ਬਿਨਾਂ ਵਿਆਹ ਨਹੀਂ ਸੀ ਕਰਦੇ। ਗੁਰੂ ਨਾਨਕ ਦੇਵ ਜੀ ਨੇ ਭਾਈ ਲਾਲੋ ਦੇ ਘਰ ਰਹਿ ਕੇ ਖਾਣ ਪੀਣ ਦਾ ਭਰਮ ਦੂਰ ਕੀਤਾ। ਤੀਜੀ ਪਾਤਸ਼ਾਹੀ ਨੇ ਹੁਕਮ ਹੀ ਦੇ ਦਿੱਤਾ ਕਿ ਜੋ ਸਾਡੇ ਦਰਸ਼ਨ ਲਈ ਆਵੇ ਲੰਗਰ ਵਿਚੋਂ ਪ੍ਰਸ਼ਾਦ ਛੱਕ ਕੇ ਆਵੇ। ਹਰੀਜਨਾਂ ਤੱਕ ਨੂੰ ਦਸਮ ਪਾਤਸ਼ਾਹ ਨੇ ਅੰਮ੍ਰਿਤ ਛਕਾ ਦਿੱਤਾ ਤੇ ਜਦੋਂ ਖਾਲਸਾ ਸਾਜਿਆ ਗਿਆ, ਵਿਆਹ ਵੀ ਬਿਨਾਂ ਜਾਤ ਪਾਤ ਦੇ ਭੇਦ ਦੇ ਆਰੰਭ ਹੋ ਗਏ।

੨. ਇਸਤ੍ਰੀਆਂ ਨੂੰ ਅੱਗੇ ਸ਼ੂਦਰਾਂ ਵਾਂਗ ਨੀਚ ਮੰਨਿਆ ਜਾਂਦਾ ਸੀ, ਗੁਰੂ ਨਾਨਕ ਜੀ ਨੇ ਇਹ ਭਰਮ ਮਿਟਾਇਆ :-

*[4]ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*
*ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥*
*ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥*
*ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ॥*
*ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ॥ ੨॥*

(ਸਲੋਕ ਮ: ੧ ਆਸਾ ਦੀ ਵਾਰ, ਪੰਨਾ ੪੭੩)

੩. ਜਦੋਂ ਕਿਸੇ ਇਸਤਰੀ ਦਾ ਪਤੀ ਮਰ ਜਾਂਦਾ ਸੀ ਤਾਂ ਕਈ ਵਾਰ ਉਸ ਨੂੰ ਨਾਲ ਹੀ ਸਾੜ ਦਿੱਤਾ ਜਾਂਦਾ ਸੀ। ਇਸ ਰਸਮ ਵਿਰੁੱਧ ਸਤਿਗੁਰ ਨੇ ਪ੍ਰਚਾਰ ਕੀਤਾ।

*ਕਲਿਜੁਗ ਮਹਿ ਮਿਲਿ ਆਏ ਸੰਜੋਗ॥ ਜਿਚਰੁ ਆਗਿਆ ਤਿਚਰੁ ਭੋਗਹਿ ਭੋਗੁ॥ ੧॥*
*[5]ਜਲੈ ਨ ਪਾਈਐ ਰਾਮ ਸਨੇਹੀ॥ ਕਿਰਤਿ ਸੰਜੋਗਿ ਸਤੀ ਉਠਿ ਹੋਈ॥ ੧॥ ਰਹਾਉ॥*
*ਦੇਖਾ ਦੇਖੀ ਮਨਹਠਿ ਜਲਿ ਜਾਈਐ॥ ਪ੍ਰਿਆ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ॥ ੨॥*

---

੩. ਭਾਂਡਾ= ਨਿੰਦਾ ਜੋਗ।
੪. ਭੰਡਿ= ਇਸਤ੍ਰੀ।
੫. ਜਲੈਂ= ਸੜਨ ਨਾਲ।

*ਸੀਲ ਸੰਜਮਿ ਪ੍ਰਿਅ ਆਗਿਆ ਮਾਨੈ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ॥੩॥*
*ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ॥*
*ਧੰਨੁ ਸਤੀ ਦਰਗਹ ਪਰਵਾਨਿਆ॥੪॥੩੦॥੯੯॥* (ਗਉੜੀ ਗੁਆਰੇਰੀ ਮ: ੫, ਪੰਨਾ ੧੮੫)

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥੧॥*

*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ॥੨॥*

*ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ॥*
*ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ॥*
*ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ॥*
*ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ॥੩॥*

(ਸਲੋਕ ਮ: ੩ ਵਾਰ ਸੂਹੀ, ਪੰਨਾ ੭੮੭)

ਗੁਰਮਤਿ ਵਿਚ ਇਸਤ੍ਰੀਆਂ ਨੂੰ ਗੁਰਬਾਣੀ ਦੇ ਪਾਠ, ਕੀਰਤਨ ਤੇ ਪ੍ਰਚਾਰ ਦੇ ਸਾਰੇ ਅਧਿਕਾਰ ਦਿੱਤੇ ਗਏ।

੪. ਅੱਡ-ਅੱਡ ਮੱਤਾਂ ਵਿਚ ਵਿਆਹ ਦੇ ਵੱਖ-ਵੱਖ ਆਦਰਸ਼ ਹਨ। ਕੋਈ ਤਾਂ ਇਹਨੂੰ ਤੀਵੀਂ ਮਰਦ ਦਾ ਆਪੋ ਵਿਚ ਦੀ ਰਲ ਕੇ ਰਹਿਣ ਦਾ ਇਕ ਠੇਕਾ ਸਮਝਦੇ ਹਨ ਤੇ ਇਹ ਪ੍ਰਣ ਕਈ ਹਾਲਤਾਂ ਵਿਚ ਤੋੜਨਾ ਜਾਇਜ਼ ਮੰਨਦੇ ਹਨ। ਕਈ ਇਹਨੂੰ ਸੰਤਾਨ ਉਤਪਤੀ ਤੇ ਉਹਦੀ ਸੰਭਾਲ ਦਾ ਇਕ ਜ਼ਰੀਆ ਜਾਣਦੇ ਹਨ। ਗੁਰਮਤਿ ਵਿਚ ਇਹਨੂੰ ਆਤਮਕ ਮੇਲ ਦਾ ਇਕ ਸਾਧਨ ਦੱਸਿਆ ਹੈ।

*ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥*
*ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥੩॥* (ਵਾਰ ਸੂਹੀ ਮ: ੩, ਪੰਨਾ ੭੮੮)

ਵਿਆਹ ਵੇਲੇ ਗ੍ਰਿਹਿ ਨਛੱਤ੍ਰ ਵੇਖ ਸਾਹੇ ਸੋਧਨੇ ਭੀ ਵਰਜਿਤ ਹਨ।

*ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥*
*ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ॥ ਗੁਰਮਤਿ ਹੋਇ ਤ ਹੁਕਮੁ ਪਛਾਣੈ॥੧॥*
*ਝੂਠੁ ਨ ਬੋਲਿ ਪਾਡੇ ਸਚੁ ਕਹੀਐ॥ ਹਉਮੈ ਜਾਇ ਸਬਦਿ ਘਰੁ ਲਹੀਐ॥੧॥ ਰਹਾਉ॥*
*ਗਣਿ ਗਣਿ ਜੋਤਕੁ ਕਾਂਡੀ[੬] ਕੀਨੀ॥ ਪੜੈ ਸੁਣਾਵੈ ਤਤੁ ਨ ਚੀਨੀ॥*
*ਸਭਸੈ ਊਪਰਿ ਗੁਰ ਸਬਦੁ ਬੀਚਾਰੁ॥ ਹੋਰ ਕਥਨੀ ਬਦਉ ਨ ਸਗਲੀ ਛਾਰੁ॥੨॥*

(ਰਾਮਕਲੀ ਮ: ੧ ਅਸਟਪਦੀਆ, ਪੰਨਾ ੯੦੪)

---

੬. ਕਾਂਡੀ= ਪਤ੍ਰੀ।

ਵਿਆਹ ਪੜ੍ਹਾਈ ਜੋ ਪਾਂਧੇ ਲੈਂਦੇ ਸਨ ਉਹਦੇ ਵਿਰੁੱਧ ਵੀ ਉਪਦੇਸ਼ ਹੈ, ਤਾਂ ਜੁ ਆਪਣੇ ਲਾਲਚ ਲਈ ਵਿਆਹ ਕਰਾਉਣ ਵਾਲੇ ਅਯੋਗ ਜੋੜੀਆਂ ਨਾ ਜੋੜਨ।

*ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ॥*
*ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥ ੬॥*

(ਆਸਾ ਮ: ੩, ਪੰਨਾ ੪੩੫)

੫. ਨਸ਼ੇ ਦੀ ਨਿਖੇਧੀ ਹੇਠ ਲਿਖੇ ਉਪਦੇਸ਼ ਦੁਆਰਾ ਕੀਤੀ ਗਈ ਹੈ :-

*ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥*
*ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥ ੩॥ ੧੨॥ ੧੧੪॥*

(ਆਸਾ ਮ: ੫, ਪੰਨਾ ੩੯੯)

*ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥*
*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ[੭] ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ[੮]॥*
*ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥*

(ਸਲੋਕ ਮ: ੩ ਵਾਰ ਬਿਹਾਗੜਾ ਮ: ੪, ਪੰਨਾ ੫੫੪)

੬. ਸਿੱਖਾਂ ਨੂੰ ਖਾਸ ਹੁਕਮ ਦਿੱਤਾ ਗਿਆ ਹੈ ਕਿ ਕਿਰਤ ਕਰਕੇ ਆਪਣਾ ਗੁਜ਼ਾਰਾ ਕਰਨ ਤੇ ਉਹਦੇ ਵਿਚੋਂ ਵੰਡ ਕੇ ਖਾਣ।

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ ੧॥*

(ਸਲੋਕ ਮ: ੧ ਵਾਰ ਸਾਰੰਗ, ਪੰਨਾ ੧੨੪੫)

ਮੰਗ ਖਾਣ ਦੇ ਵਿਰੁਧ ਇਉਂ ਕਿਹਾ ਹੈ :-

*ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ॥*
*ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ॥*
*ਅੰਦਰਿ ਸਹਜੁ ਨ ਆਇਓ ਸਹਜੇ ਹੀ ਲੈ ਖਾਇ॥*
*ਮਨਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ॥*
*ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥*

(ਸਲੋਕ ਮ: ੩ ਵਾਰ ਵਡਹੰਸ, ਪੰਨਾ ੫੮੬)

ਦਾਨ ਹਰ ਕਿਸੇ ਨੂੰ ਦੇਣਾ ਸਫਲ ਨਹੀਂ ਹੁੰਦਾ। ਪਾਤਰ ਨੂੰ ਹੀ ਦੇਣਾ ਸਫਲ ਹੈ।

---

੭. ਬਰਲੁ= ਸ਼ੁਦਾਪੁਣਾ।
੮. ਜੇ ਕਾ ਪਾਰ ਵਸਾਇ= ਵਾਹ ਲਗਦੀ।

*ਅਭਿਆਗਤ ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ॥*
*ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ॥*
*ਅਭੈ ਨਿਰੰਜਨੁ ਪਰਮ ਪਦੁ ਤਾ ਕਾ ਭੂਖਾ ਹੋਇ॥*
*ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ॥੧॥*
*ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ॥*
*ਉਦਰੈ ਕਾਰਣਿ ਆਪਣੇ ਬਹਲੇ ਭੇਖ ਕਰੇਨਿ॥*
*ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ॥*
*ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ॥੨॥*

(ਸਲੋਕ ਮ: ੩ ਵਾਰ ਰਾਮਕਲੀ, ਪੰਨਾ ੯੪੯)

*ਖਤ੍ਰੀ ਸੋ ਜੁ ਕਰਮਾ ਕਾ ਸੂਰੁ॥ ਪੁੰਨ ਦਾਨ ਕਾ ਕਰੈ ਸਰੀਰੁ॥*
*ਖੇਤ ਪਛਾਣੈ ਬੀਜੈ ਦਾਨੁ॥ ਸੋ ਖਤ੍ਰੀ ਦਰਗਹ ਪਰਵਾਣੁ॥*
*ਲਬੁ ਲੋਭੁ ਜੇ ਕੂੜੁ ਕਮਾਵੈ॥ ਅਪਣਾ ਕੀਤਾ ਆਪੇ ਪਾਵੈ॥੧੭॥*

(ਸਲੋਕ ਮ: ੧ ਸਲੋਕ ਵਾਰਾਂ ਤੋਂ ਵਧੀਕ, ਪੰਨਾ ੧੪੧੧)

੭. ਰਾਜ-ਪ੍ਰਬੰਧ ਵੀ ਭਾਈਚਾਰਕ ਬਣਤਰ ਦਾ ਇਕ ਹਿੱਸਾ ਹੈ। ਗੁਰੂ ਨਾਨਕ ਜੀ ਦੇ ਵੇਲੇ ਪਰਜਾ ਦੁਖੀ ਸੀ। ਆਪ ਨੇ ਉਸ ਵੇਲੇ ਦੇ ਜ਼ੁਲਮ ਵਿਰੁੱਧ ਅਵਾਜ਼ ਉਠਾਈ :-

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*
*ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥*
*ਵਿਚਿ ਹਉਮੈ ਕਰਿ ਦੁਖੁ ਰੋਈ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥੧॥*

(ਸਲੋਕ ਮ: ੧ ਵਾਰ ਮਾਝ, ਪੰਨਾ ੧੪੫)

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*[੯]ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥*
*ਜਿਥੈ ਜੀਆਂ ਹੋਸੀ ਸਾਰ॥ ਨਕੀ ਵਢੀ ਲਾਇਤਬਾਰ॥੨॥*

(ਸਲੋਕ ਮ: ੧ ਮਲਾਰ, ਪੰਨਾ ੧੨੮੮)

ਅਦਾਲਤਾਂ ਦੀ ਬੇ-ਇਨਸਾਫੀ ਵਿਰੁੱਧ ਇਉਂ ਕਿਹਾ ਹੈ:-

*ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥*
*ਵਢੀ ਲੈ ਕੇ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥*

(ਸਲੋਕ ਮ: ੧ ਵਾਰ ਰਾਮਕਲੀ ਮ: ੩, ਪੰਨਾ ੯੫੧)

---

੯. ਚਾਕਰ ਨਹੁੰਦਰਾਂ ਮਾਰ ਕੇ ਜ਼ਖਮੀ ਕਰਦੇ ਹਨ ਤੇ ਰਤ ਪਿਤ ਕੁੱਤੇ ਚੱਟ ਜਾਂਦੇ ਹਨ ਭਾਵ ਰਾਜ ਦੇ ਵੱਡੇ-ਵੱਡੇ ਨੌਕਰ ਜਦੋਂ ਪਰਜਾ ਦਾ ਖੂਨ ਚੂਸਦੇ ਹਨ ਤਾਂ ਛੋਟੇ-ਮੋਟੇ ਬਾਕੀ ਰਹਿੰਦਾ ਖੂੰਹਦਾ ਹਜ਼ਮ ਕਰ ਜਾਂਦੇ ਹਨ।

ਜਜ਼ੀਏ ਦਾ ਵੀ ਜ਼ਿਕਰ ਹੈ ਤੇ ਤੀਜੀ ਪਾਤਸ਼ਾਹੀ ਨੇ ਤੀਰਥਾਂ ਵੱਲ ਰਟਨ ਕਰਦੇ ਜਜ਼ੀਆ ਦੇਣੋਂ ਇਨਕਾਰ ਕੀਤਾ, ਉਹ ਵੀ ਚੌਥੇ ਗੁਰੂ ਜੀ ਨੇ ਦੱਸਿਆ ਹੈ।

*ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥੫॥*

(ਬਸੰਤੁ ਹਿੰਡੋਲੁ ਮ: ੧, ਪੰਨਾ ੧੧੯੧)

*ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ॥*
*ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲਘਾਇ ਦੀਆ॥*
*ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ॥*
*ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ॥*
*ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ॥*
*ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ॥੪॥*

*ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ॥*
*ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ॥*
*ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ॥*
*ਭਾਈ ਹਮ ਕਰਹ ਕਿਆ*
*ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ॥*
*ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਿਕਾ ਸਭਿ ਉਠਿ ਗਇਆ॥*
*ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ॥੫॥*

(ਤੁਖਾਰੀ ਛੰਤ ਮ: ੪, ਪੰਨਾ ੧੧੧੬)

ਭਾਈਚਾਰਕ ਬਣਤਰ ਦੇ ਮੋਟੇ-ਮੋਟੇ ਅਸੂਲ ਸਤਿਗੁਰਾਂ ਪ੍ਰਚਾਰ ਕੀਤੇ, ਜਿਨ੍ਹਾਂ ਦੀ ਨੀਂਹ ਪੁਰ ਖਾਲਸਾ ਸਾਜਿਆ ਗਿਆ। ਇਹ ਜਾਗ ਸਿੱਖ ਭਾਈਚਾਰੇ ਨੂੰ ਅੰਤ ਕਿਸ ਸਰੂਪ ਵਿਚ ਲੈ ਗਈ, ਇਹ ਸਿੱਖ ਇਤਿਹਾਸ ਦਾ ਹਿੱਸਾ ਹੈ ਤੇ ਉਸ ਦਾ ਇਥੇ ਜ਼ਿਕਰ ਕਰਨਾ ਕੁਥਾਂ ਹੈ।

❄❄❄

# ਖਾਲਸਾ

ਸਿੱਖ ਧਰਮ ਦਾ ਮੁਤਾਲਿਆ ਕਰਦੇ ਹੋਏ ਜਦੋਂ ਕਈ ਸੱਜਣ ਖਾਲਸਾ ਦੇ ਸਾਜੇ ਜਾਣ ਦਾ ਪ੍ਰਸੰਗ ਪੜ੍ਹਦੇ ਹਨ ਤਾਂ ਉਹ ਠਠੰਬਰ ਜਾਂਦੇ ਹਨ ਤੇ ਸਮਝਦੇ ਹਨ ਕਿ ਸਤਿਗੁਰਾਂ ਦੇ ਕੰਮ ਦੀ ਤਾਰ ਇਥੇ ਆ ਕੇ ਟੁੱਟ ਗਈ ਹੈ। ਕਿੱਥੇ ਉਹ ਸੁਲ੍ਹਾਕੁਲ ਫਕੀਰਾਨਾ ਰਵਸ਼ ਤੇ ਕਿੱਥੇ ਇਹ ਸਿਪਾਹੀਆਨਾ ਠਾਠ। ਕਿੱਥੇ ਉਹ ਜੰਞੂ ਟਿੱਕੇ ਤੇ ਇਤਰਾਜ਼ ਤੇ ਕਿੱਥੇ ਮੁੜ ਪੰਜ ਕਕਾਰਾਂ ਦੀ ਰਹਿਤ। ਲਗਭਗ ਜਿਤਨੇ ਸੰਸੇ ਉਤਪੰਨ ਹੁੰਦੇ ਹਨ ਉਹ ਇਹਨਾਂ ਦੋਹਾਂ ਸਿਰਲੇਖਾਂ ਹੇਠ ਆ ਜਾਂਦੇ ਹਨ। ਪਰ ਜਦੋਂ ਅਸੀਂ ਖਾਲਸਾ ਸਾਜਣ ਵਾਲਿਆਂ ਦੇ ਖਿਆਲ ਵਲ ਵੇਖਦੇ ਹਾਂ ਜਿਹੜਾ ਉਨ੍ਹਾਂ ਦੇ ਸਮਕਾਲੀ ਸਿੱਖਾਂ ਅਤੇ ਪਿਛੋਂ ਦੇ ਵਿਦਵਾਨ ਸਿੱਖਾਂ ਐਉਂ ਵਰਨਣ ਕੀਤਾ ਹੈ ਤਾਂ ਸਿੱਟਾ ਕੁਝ ਹੋਰ ਹੀ ਨਿਕਲਦਾ ਹੈ।

*ਖਾਲਸਾ ਮੇਰੋ ਰੂਪ ਹੈ ਖ਼ਾਸ। ਖਾਲਸੇ ਮਹਿ ਹਉਂ ਕਰਉ ਨਿਵਾਸ।*
*ਖਾਲਸਾ ਮੇਰੋ ਮੁਖ ਹੈ ਅੰਗ। ਖਾਲਸੇ ਕੌ ਹੌਂ ਬਸਤ ਸਦ ਸੰਗ।*
*ਖਾਲਸਾ ਮੇਰੋ ਇਸ਼੍ਰ ਸੁਹਿਰਦ। ਖਾਲਸਾ ਮੇਰੋ ਕਹੀਅਤ ਬਿਰਦ।*
*ਖਾਲਸਾ ਮੇਰੋ ਪਛ ਅਰ ਪਾਤਾ। ਖਾਲਸਾ ਮੇਰੋ ਸੁਖ ਅਹਿਲਾਦ।*
*ਖਾਲਸਾ ਮੇਰੋ ਮਿੱਤਰ ਸਖਾਈ। ਖਾਲਸਾ ਮਾਤ ਪਿਤਾ ਸੁਖਦਾਈ।*
*ਖਾਲਸਾ ਮੇਰੀ ਸੋਭਾ ਸੀਲ। ਖਾਲਸਾ ਬੰਧ ਸਖਾ ਸਦ ਡੀਲ।*
*ਖਾਲਸਾ ਮੇਰੀ ਜਾਤ ਅਰ ਪਤ। ਖਾਲਸਾ ਸੋ ਮਾਕਉ ਉਤਪਤਿ।*
*ਖਾਲਸਾ ਮੇਰੋ ਭਵਨ ਭੰਡਾਰ। ਖਾਲਸਹਿ ਕਰ ਮੇਰੋ ਸਤਿਕਾਰ।*
*ਖਾਲਸਾ ਮੇਰੋ ਸ੍ਵਜਨ ਪਰਵਾਰ। ਖਾਲਸਾ ਮੇਰੋ ਕਰਤ ਉਧਾਰ।*
*ਖਾਲਸਾ ਮੇਰੋ ਪਿੰਡ ਪਰਾਨ। ਖਾਲਸਾ ਮੇਰੀ ਜਾਨ ਕੀ ਜਾਨ।*
*ਮਾਨ ਮਹਤ ਮੇਰੀ ਖਾਲਸਾ ਸਹੀ। ਖਾਲਸਾ ਮੇਰੋ ਸ੍ਵਾਰਥ ਸਹੀ।*
*ਖਾਲਸਾ ਮੇਰੋ ਧਰਮ ਅਰ ਕਰਮ। ਖਾਲਸਾ ਮੇਰੋ ਭੇਦ ਨਿਜ ਮਰਮ।*
*ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸਵਜਨ ਸੂਰਾ।*
*ਖਾਲਸਾ ਮੇਰੋ ਬੁਧ ਅਰ ਗਿਆਨ। ਖਾਲਸੇ ਕਾ ਹਉ ਧਰੋ ਧਿਆਨ।*
*ਉਪਮਾ ਖਾਲਸਹਿ ਜਾਤ ਨ ਕਹੀ। ਜਿਹਵਾ ਏਕ ਪਾਰ ਨਹਿ ਲਹੀ।*
*ਸੇਸ ਰਸਨ ਸਾਰਦ ਸੀ ਬੁੱਧ। ਤਦਪ ਨ ਉਪਮਾ ਬਰਨਤ ਸੁੱਧ।*
*ਯਾ ਮਹਿ ਰੰਚ ਨ ਮਿਥਿਆ ਭਾਖੀ। ਪਾਰਬ੍ਰਹਮ ਗੁਰ ਨਾਨਕ ਸਾਖੀ।*
*ਰੋਮ ਰੋਮ ਰਸਨਾ ਜਉ ਪਾਵਹੁੰ। ਤਦਪ ਖਾਲਸਾ ਜਸਹਿ ਤ ਗਾਵਹੁੰ।*

ਹੌਂ ਖਾਲਸੇ ਕਹੁ ਖਾਲਸਾ ਮੇਰੋ। ਓਤ ਪੋਤਿ ਸਾਗਰ ਬੂੰਦੇਰੋ।

(ਸਰਬ ਲੋਹ)

*ਅਕਾਲ ਪੁਰਖ ਕੀ ਮੂਰਤਿ ਏਹ। ਪਰਗਟ ਅਕਾਲ ਖਾਲਸਾ ਦੇਵ।*

(ਪ੍ਰਹਿਲਾਦ ਸਿੰਘ)

ਜਿਸ ਦਾ ਭਾਵ ਇਹ ਹੈ ਕਿ ਸਾਰੇ ਪ੍ਰਚਾਰ ਦਾ ਮੰਤਵ ਹੀ ਖਾਲਸਾ ਸਾਜਣਾ ਸੀ। ਅੰਜੀਲ ਵਿਚ ਲਿਖਿਆ ਹੈ ਕਿ ਰੱਬ ਨੇ ਮਨੁੱਖ ਨੂੰ ਆਪਣੀ ਮੂਰਤ ਤੇ ਸਾਜਿਆ। ਭਾਈ ਪ੍ਰਹਿਲਾਦ ਸਿੰਘ ਜੀ ਲਿਖਦੇ ਹਨ ਕਿ ਸਤਿਗੁਰਾਂ ਦੇ ਫੁਰਮਾਨਾਂ ਮੁਜਬ ਖਾਲਸਾ ਹੀ ਅਕਾਲ ਪੁਰਖ ਦੀ ਸੂਰਤ ਹੈ। ਖਾਲਸਾ ਦੀ ਦੇਹ ਵਿਚ ਅਕਾਲ ਪ੍ਰਗਟ ਹੈ। ਪੇਸ਼ਤਰ ਇਸ ਦੇ ਕਿ ਅਸੀਂ ਦਸਮ ਪਾਤਸ਼ਾਹ ਦੇ ਫੁਰਮਾਨਾਂ ਦੁਆਰਾ ਜੋ ਉਨ੍ਹਾਂ ਦੀ ਬਾਣੀ ਤੇ ਰਹਿਤਨਾਮਿਆਂ[੧] ਤੋਂ ਪ੍ਰਗਟ ਹਨ, ਖਾਲਸਾ ਦੀ ਤਸਵੀਰ ਖਿੱਚੀਏ। ਉੱਪਰ ਲਿਖੇ ਇਤਰਾਜ਼ਾਂ ਤੇ ਥੋੜੀ ਗੌਰ ਕਰਨੀ ਜ਼ਰੂਰੀ ਹੈ।

ਸਾਡੇ ਦੇਸ਼ ਵਿਚ ਅਹਿੰਸਾ ਤੇ ਤਿਆਗ ਧਰਮ ਦੇ ਮੁਖ ਅੰਗ ਮੰਨੇ ਗਏ ਹਨ। ਸਗੋਂ ਕਈ ਤਾਂ ਇਹ ਕਹਿੰਦੇ ਹਨ ਕਿ ਧਰਮ ਆਰੰਭ ਹੀ ਤਿਆਗ ਤੋਂ ਹੁੰਦਾ ਹੈ। ਇਸ ਲਈ ਸੁਰਖਿਆ ਤੇ ਦੀਨ ਰਖਿਆ ਲਈ ਵੀ ਜ਼ੋਰ ਵਰਤਣਾ ਉਚੇ ਨੁਕਤਾ-ਨਿਗਾਹ ਤੋਂ ਵਿਹਤ ਨਹੀਂ ਮੰਨਿਆ ਜਾਂਦਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗੀਤਾ ਵਿਚ ਆਪਣੇ ਵਰਨ ਦੇ ਫਰਜ਼ਾਂ ਨੂੰ ਪੂਰਾ ਕਰਨਾ ਧਰਮ ਦਾ ਮੁਖ ਮੰਤਵ ਦੱਸਿਆ ਹੈ, ਪਰ ਇਸ ਖਿਆਲ ਨੇ ਆਮ ਹਿੰਦੂ ਜਨਤਾ ਦੇ ਦਿਲ ਵਿਚ ਘਰ ਨਹੀਂ ਸੀ ਕੀਤਾ। ਆਮ ਆਦਰਸ਼ ਇਹੋ ਹੀ ਹੈ ਕਿ ਘਰ-ਬਾਰ, ਕੰਮ-ਕਾਰ, ਕੁਲਾਵਟਲਾ ਅਤੇ ਪਰਵਾਰ ਨੂੰ ਛੱਡ ਕੇ ਮਨੁੱਖ ਚਿਤ ਨੂੰ ਬ੍ਰਿਤੀਹੀਨ ਕਰੇ ਤੇ ਸਮਾਧੀ ਵਿਚ ਜਾ ਕੇ ਆਪਣੇ ਸਰੂਪ ਵਿਚ ਇਸਥਿਤ ਹੋਵੇ। ਇਹੋ ਹੀ ਮਨੁੱਖ ਦਾ ਮੁੱਖ ਪ੍ਰਯੋਜਨ ਹੈ।

ਜਿਨ੍ਹਾਂ ਪਿਛਲੇ ਸਫਿਆਂ ਨੂੰ ਗਹੁ ਨਾਲ ਪੜ੍ਹਿਆ ਹੈ ਉਨ੍ਹਾਂ ਨੂੰ ਇਸ ਆਦਰਸ਼ ਤੇ ਸਤਿਗੁਰਾਂ ਦੇ ਦੱਸੇ ਸਿੱਖੀ ਆਦਰਸ਼ ਵਿਚ ਭੇਦ ਪਤਾ ਲਗ ਗਿਆ ਹੋਵੇਗਾ। ਸਤਿਗੁਰੂ ਵੀ ਤਿਆਗ ਦ੍ਰਿੜ੍ਹਾਉਂਦੇ ਹਨ, ਪਰ ਉਹ ਤਿਆਗ ਕਿਰਿਆ ਦਾ ਤਿਆਗ ਨਹੀਂ। ਉਹ ਤਿਆਗ ਹਉਮੈ ਤੇ ਮਮਤਾ ਦਾ ਹੈ ਜਿਨ੍ਹਾਂ ਉਪਰ ਨੀਂਹ ਰੱਖ ਕੇ ਆਮ ਮਨੁੱਖ ਕਿਰਿਆ

---

੧. ਰਹਿਤਨਾਮਿਆਂ ਬਾਬਤ ਅਜੇ ਬਹੁਤ ਸਾਰੀ ਖੋਜ ਦੀ ਲੋੜ ਹੈ। ਇਹ ਮੈਂ ਸਹੀ ਨਹੀਂ ਕਰ ਸਕਿਆ ਕਿ ਕਿਹੜੇ-ਕਿਹੜੇ ਰਹਿਤਨਾਮੇ ਸ੍ਰੀ ਮੁਖਵਾਕ ਹਨ। ਪਰ ਇਸ ਦੇ ਵਿਚ ਕੋਈ ਸੰਦੇਹ ਨਹੀਂ ਕਿ ਸਾਰੇ ਰਹਿਤਨਾਮੇ ਸਿਦਕੀ ਤੇ ਮੁਖੀ ਸਿੱਖਾਂ ਨੇ ਲਿਖੇ ਹਨ ਤੇ ਉਨ੍ਹਾਂ ਵਿਚ ਖਾਲਸਾ ਰਹਿਤ ਨੂੰ ਜਿੰਨੀ ਕਿ ਉਨ੍ਹਾਂ ਨੂੰ ਮਲੂਮ ਸੀ ਵਰਨਣ ਕਰਨ ਦਾ ਯਤਨ ਕੀਤਾ ਹੈ। ਵਰਤਮਾਨ ਇਤਿਹਾਸਿਕ ਖੋਜ ਦਾ ਮੋਟਾ ਅਸੂਲ ਇਹ ਹੈ ਕਿ ਜਿਸ ਬਿਆਨ ਵਿਚ ਸਾਰੇ ਸਮਕਾਲੀ ਲੇਖਕ ਇਕ ਹੋਣ ਉਹ ਠੀਕ ਜਾਣੋ। ਜਿਸ ਵਿਚ ਲੇਖਕਾਂ ਦਾ ਭੇਦ ਹੈ ਉਹ ਵਧੇਰੇ ਪੁਖ਼ਤਾ ਦਾ ਲੋੜਵੰਦ ਹੈ। ਸੋ ਜਿਹੜੀ ਰਹਿਤ ਸਾਰੇ ਪ੍ਰਾਚੀਨ ਰਹਿਤਨਾਮੇ ਇਕ ਜ਼ਬਾਨ ਹੋ ਕੇ ਦੱਸਦੇ ਹਨ ਉਸ ਦੇ ਸਹੀ ਮੰਨਣ ਵਿਚ ਸਾਨੂੰ ਸ਼ੱਕ ਨਹੀਂ ਹੋਣਾ ਚਾਹੀਦਾ, ਨਾ ਹੀ ਉਸ ਰਹਿਤ ਦੇ ਮੰਨਣ ਵਿਚ ਜੋ ਗੁਰਬਾਣੀ ਅਨੁਕੂਲ ਹੈ।

ਵਿਚ ਪ੍ਰਵਿਰਤ ਹੁੰਦੇ ਹਨ ਤੇ ਅਜਿਹੀ ਹਉ ਰਹਿਤ ਕਿਰਿਆ ਵਿਚ ਲੱਗਾ ਸਿੱਖ ਆਪਣੇ ਸਰੂਪ ਵਿਚ ਇਸਥਿਤ ਹੋਣ ਦੀ ਥਾਂ ਨਿਰੰਕਾਰ ਵਿਚ ਲਿਵ ਜੋੜਨ ਦਾ ਯਤਨ ਕਰਦਾ ਹੈ। "ਕੀ ਅਜਿਹੇ ਆਦਰਸ਼ਕ ਜੀਵਨ ਵਿਚ ਕੋਈ ਅਜਿਹਾ ਸਮਾਂ ਹੈ ਜਦੋਂ ਜ਼ੁਲਮ ਦੀ ਜ਼ੋਰ ਸੰਯੁਕਤ ਵਿਰੋਧਤਾ ਗਿਰਾਵਟ ਦੀ ਥਾਂ ਸਗੋਂ ਆਤਮਕ ਉੱਨਤੀ ਦਾ ਕਾਰਨ ਹੋਵੇ?" ਸਿੱਖ ਸਿਧਾਂਤਾਂ ਤੇ ਨਜ਼ਰ ਮਾਰ ਕੇ ਇਸ ਪ੍ਰਸ਼ਨ ਦਾ ਉੱਤਰ ਸਮਝਣ ਦਾ ਯਤਨ ਕਰਦੇ ਹਾਂ।

ਸਿੱਖ ਜ਼ਿੰਦਗੀ ਦੇ ਇਸ ਪਹਿਲੂ ਪੁਰ ਇਹ ਇਤਰਾਜ਼ ਕੋਈ ਖਾਲਸਾ ਸਾਜੇ ਜਾਣ ਪੁਰ ਹੀ ਨਹੀਂ ਕੀਤਾ ਗਿਆ। ਛੇਵੀਂ ਪਾਤਸ਼ਾਹੀ ਵੇਲੇ ਜਦੋਂ ਸਿੱਖਾਂ ਨੇ ਪਹਿਲੇ ਪਹਿਲ ਸ੍ਰੀ ਸਾਹਿਬ ਫੜੀ ਤਾਂ ਕਈ ਸ਼ਰਧਾਲੂ ਹਿਰਦੇ ਤ੍ਰਭਕ ਉੱਠੇ ਤੇ ਇਸ ਤਬਦੀਲੀ ਨੂੰ ਸਿੱਖੀ ਦਾ ਅੰਗ ਮੰਨਣੋਂ ਨਾ ਕੇਵਲ ਆਪ ਸੰਕੋਚ ਕੀਤਾ ਸਗੋਂ ਪ੍ਰਗਟ ਤੌਰ ਤੇ ਕਿਹਾ ਕਿ ਇਹ ਗੁਰੂ ਘਰ ਦੀ ਚਾਲ ਵਿਰੁੱਧ ਹੈ। ਸਿੱਖੀ ਦੇ ਪੁੰਜ ਭਾਈ ਗੁਰਦਾਸ ਜੀ ਨੇ ਆਪਣੀ ਛੱਬੀਵੀਂ ਵਾਰ ਵਿਚ ਇਨ੍ਹਾਂ ਸਾਰਿਆਂ ਇਤਰਾਜ਼ਾਂ ਦਾ ਜ਼ਿਕਰ ਕਰਕੇ ਐਉਂ ਉਤਰ ਦਿੱਤਾ ਹੈ।

*ਖੇਤੀ ਵਾੜਿ ਸੁ ਢਿੰਗਰੀ ਕਿਕਰ ਆਸ ਪਾਸ ਜਿਉ ਬਾਗੈ।*
*ਸੱਪ ਲਪੇਟੇ ਚੰਨਣੈ ਬੂਹੇ ਜੰਦਾ ਕੁਤਾ ਜਾਗੈ।।* (ਵਾਰ ੨੬)

ਇਸ ਉਤਰ ਨੂੰ ਚੰਗੀ ਤਰ੍ਹਾਂ ਸਮਝਣ ਲਈ ਸਿੱਖੀ ਦੇ ਇਕ ਉੱਘੇ ਅਸੂਲ ਤੇ ਮੁੜ ਨਜ਼ਰ ਮਾਰਨ ਦੀ ਲੋੜ ਹੈ। ਕਈ ਲੋਕ ਇਹ ਕਹਿ ਦਿੱਤਾ ਕਰਦੇ ਹਨ ਕਿ ਹਰ ਇਕ ਮਨੁੱਖ ਦਾ ਧਰਮ ਆਪੋ ਆਪਣਾ ਹੈ, ਦੂਜਿਆਂ ਨਾਲ ਇਸ ਦਾ ਕੀ ਸੰਬੰਧ। ਜੇ ਧਰਮ ਨੂੰ ਚੰਦ ਇਕ ਅਸੂਲਾਂ ਦੀ ਦਿਮਾਗੀ ਮਨੌਤ ਤੀਕ ਹੀ ਮਹਿਦੂਦ ਕਰੀਏ ਤਾਂ ਇਹ ਗੱਲ ਕਿਸੇ ਹੱਦ ਤੋੜੀ ਭਾਵੇਂ ਠੀਕ ਹੋਵੇ, ਪਰ ਧਰਮ ਤਾਂ ਅਮਲੀ ਜੀਵਨ ਦੇ ਆਦਰਸ਼ ਮਨੁੱਖਾਂ ਦੇ ਸਾਹਮਣੇ ਰੱਖਦਾ ਹੈ ਤੇ ਸਾਡੇ ਆਦਰਸ਼ ਹੀ ਸਾਡੀ ਸਾਰੀ ਕਿਰਿਆ ਨੂੰ ਮੁਢਲੇ ਸੁਭਾਵਾਂ ਦੀ ਪਕੜ ਵਿਚੋਂ ਕੱਢ ਕੇ ਉੱਚਾ ਕਰਦੇ ਹਨ। ਜੇ ਧਰਮ ਸੱਚਮੁੱਚ ਸਾਡਾ ਧਰਮ ਹੈ ਤਾਂ ਉਹ ਸਾਡੇ ਅਮਲਾਂ ਥਾਣੀ ਪ੍ਰਗਟ ਹੋਣੋਂ ਨਹੀਂ ਰਹਿ ਸਕਦਾ ਤੇ ਇਹ ਗੱਲ ਕਿਸੇ ਸਬੂਤ ਦੀ ਮੁਥਾਜ ਨਹੀਂ ਕਿ ਸਾਡੇ ਅਮਲਾਂ ਦਾ ਅਸਰ ਸਾਡੇ ਸਾਥੀਆਂ ਉੱਪਰ ਹੁੰਦਾ ਹੈ। ਇਕੁਰ ਹੀ ਦੂਜੇ ਮਨੁੱਖਾਂ ਦਾ ਅਸਰ ਸਾਡੇ ਤੇ ਹੁੰਦਾ ਹੈ। ਇਸ ਲਈ ਇਹ ਮਨੌਤ ਕਿ 'ਧਰਮ ਇਕ ਜਾਤੀ ਗੱਲ ਹੈ ਦੂਜਿਆਂ ਨਾਲ ਇਸ ਦਾ ਕੋਈ ਸੰਬੰਧ ਨਹੀਂ' ਯੁਕਤੀ ਦੇ ਤੱਕੜ ਪੁਰ ਨਹੀਂ ਟਿਕਦੀ। ਸਿੱਖੀ ਵਿਚ ਇਸ ਗੱਲ ਨੂੰ ਸੰਗਤ ਦੇ ਅਸਰ ਦੇ ਅਸੂਲ ਹੇਠਾਂ ਚੰਗੀ ਤਰ੍ਹਾਂ ਖੋਲ੍ਹ ਕੇ ਬਿਆਨ ਕੀਤਾ ਗਿਆ ਹੈ। ਸਤਿਸੰਗ ਦਾ ਕਾਇਮ ਰੱਖਣਾ ਧਰਮ ਨੂੰ ਕਾਇਮ ਰੱਖਣ ਦਾ ਇਕ ਵੱਡਾ ਅੰਗ ਹੈ ਤੇ ਸੰਗਤ ਦੀ ਕਾਇਮੀ ਦੀ ਰਾਖੀ ਧਰਮ ਦੀ ਰਾਖੀ ਹੈ।

ਹੁਣ ਜਦੋਂ ਸ਼ਰਧਾਲੂ ਪਹਿਲੋਂ ਪਹਿਲ ਸੰਗਤ ਵਿਚ ਰਲਦਾ ਹੈ ਤਾਂ ਉਹ ਇਕੋ ਛਾਲ ਨਾਲ ਸਿਰੇ ਤੀਕ ਨਹੀਂ ਅੱਪੜ ਜਾਂਦਾ। ਧਰਮ ਤੇ ਕੁਰਬਾਨੀ ਦਾ ਰੰਗ ਹੌਲੀ-ਹੌਲੀ ਉਸ ਪੁਰ ਚੜ੍ਹਦਾ ਹੈ। ਜਦੋਂ ਜਰਵਾਣਾ ਜ਼ੁਲਮ ਤੇ ਧੱਕੇ ਦੀ ਤਲਵਾਰ ਲੈ ਕੇ ਖੜਾ ਹੁੰਦਾ ਹੈ ਉਦੋਂ ਸਾਰੇ ਹੀ ਸੀਸ ਦੇਣ ਲਈ ਤਿਆਰ ਨਹੀਂ ਹੋ ਜਾਂਦੇ। ਕਈ ਨਵੇਂ ਸਿਖਾਂਦਰੂ ਡਰ ਨਾਲ ਰਸਤੇ ਦਾ ਤਿਆਗ ਕਰਨ ਨੂੰ ਤਿਆਰ ਹੋ ਜਾਂਦੇ ਹਨ। ਨਵੇਂ ਪੌਦਿਆਂ ਦੀ ਰਾਖੀ ਇਕ ਫਰਜ਼ ਹੈ। ਭਾਈ ਗੁਰਦਾਸ ਜੀ ਦੀਆਂ ਉਤਲੀਆਂ ਪਾਲਾਂ ਦਾ ਭਾਵ ਇਹੋ ਹੀ ਹੈ। ਸੰਗਤ ਰੂਪੀ ਬਾਗ ਦੀ ਕਾਇਮੀ ਲਈ ਤੇ ਉਸ ਦੇ ਵੱਧਣ-ਫੁਲਣ ਲਈ ਵਾੜ ਦੀ ਲੋੜ ਹੈ। ਬਾਗ ਦੇ ਚੁਗਿਰਦੇ ਲੋਕੀਂ ਕਿੱਕਰ ਬੀਜ ਦੇਂਦੇ ਹਨ। ਵਾੜ ਦੂਜਿਆਂ ਤੇ ਹੱਲਾ ਨਹੀਂ ਕਰਦੀ, ਉਹ ਨਿਰਾ ਹੱਲਿਆਂ ਨੂੰ ਰੋਕਦੀ ਹੈ। ਧਰਮ ਦੀ ਰੱਖਿਆ ਲਈ ਇਸ ਲਈ ਸ੍ਰੀ ਸਾਹਿਬ ਫੜਨਾ ਸਿੱਖੀ ਵਿਚ ਜਾਇਜ਼ ਸਮਝਿਆ ਗਿਆ। ਇਸ ਗੱਲ ਨੂੰ ਪ੍ਰੇਮ ਸੁਮਾਰਗ ਵਿਚ ਚੰਗੀ ਤਰ੍ਹਾਂ ਖੋਲ੍ਹ ਕੇ ਬਿਆਨ ਕੀਤਾ ਹੈ।

"ਅਰ ਹਥਿਆਰ ਆਪ ਸਿਉ ਜੁਦਾ ਨਾ ਕਰੇ, ਸਿੰਘ ਮੁਖ ਗਊ ਹੋਏ ਰਹੇ। ਜਬ ਜਾਣੈ ਕਿ ਕੋਈ ਦੁਸ਼ਟ ਖਹਿੜਾ ਛੱਡਦਾ ਨਹੀਂ ਔਰ ਧਰਮ ਕੀ ਬਾਤ ਹੈ। ਰਾਜਾ ਨਿਆਵ ਨਹੀਂ ਕਰਦਾ ਤਬ ਵਕਤ ਦੇਖ ਕੇ ਸ਼ਸਤ੍ਰ ਚਲਾਵੈ, ਅੰਤ ਅੰਤ ਕੋ ਲਾਚਾਰੀ।" ਜਿਸ ਦਾ ਸਾਫ਼ ਭਾਵ ਇਹ ਹੈ ਕਿ ਕ੍ਰਿਪਾਨ ਧੂਹਣੀ ਅੰਤਲਾ ਹੀਲਾ ਹੈ, ਜਦੋਂ ਹੋਰ ਸਾਰੇ ਉਪਾਵ ਮੁੱਕ ਜਾਣ ਫਿਰ ਧਰਮ ਦੀ ਰੱਖਿਆ ਲਈ ਜ਼ੋਰ ਵਰਤਣਾ ਵਿਹਤ ਹੈ। ਦਸਮ ਪਾਤਸ਼ਾਹ ਜੀ ਨੇ ਜ਼ਫਰਨਾਮੇ ਵਿਚ ਵੀ ਇਹੋ ਗੱਲ ਆਖੀ ਹੈ:-

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲ ਅਸਤੁ ਬੁਰਦਨ ਬ ਸ਼ਮਸ਼ੀਰ ਦਸਤ॥ ੨੨॥*

ਅਰਥਾਤ— ਸਾਰੇ ਉਪਾਵ ਖਤਮ ਹੋ ਜਾਣ ਤਾਂ ਸ੍ਰੀ ਸਾਹਿਬ ਫੜਨੀ ਹਲਾਲ ਹੈ।

ਇਕ ਹੋਰ ਨੁਕਤਾ-ਨਿਗਾਹ ਵੀ ਇਸ ਅਸੂਲ ਨੂੰ ਸਮਝਣ ਵਿਚ ਸਹਾਇਤਾ ਕਰੇਗਾ। ਸਾਡਾ ਧਰਮ ਉਹ ਆਦਰਸ਼ ਨਹੀਂ ਜੋ ਨਿਰਾ ਦਿਮਾਗੀ ਤੌਰ ਪਰ ਅਸਾਂ ਮੰਨਿਆ ਹੈ। ਸਾਡਾ ਧਰਮ ਸਾਡੀ ਰੋਜ਼ ਦਿਹਾੜੀ ਦੀ ਕਾਰ ਤੋਂ ਪ੍ਰਗਟ ਹੁੰਦਾ ਹੈ।

ਜਿਤਨੇ ਵੀ ਦੇਸ਼ ਦਿਸ਼ਾਂਤਰ ਆਪਣੇ ਆਪ ਨੂੰ ਸੱਭਯ ਆਖਣ ਦਾ ਦਾਅਵਾ ਕਰਦੇ ਹਨ, ਉਨ੍ਹਾਂ ਵਿਚੋਂ ਕੋਈ ਵੀ ਅਜਿਹਾ ਨਹੀਂ ਜਿਸ ਨੇ ਸ੍ਵੈਰਖਿਆ ਵਿਚ ਜ਼ੋਰ ਵਰਤਣ ਨੂੰ ਕਾਨੂੰਨ ਅਨੁਸਾਰ ਨਾ ਮੰਨਿਆ ਹੋਵੇ। ਲੁਤਫ ਇਹ ਹੈ ਕਿ ਜਿਹੜੇ ਸੱਜਣ ਸਿੱਖ ਧਰਮ ਦੇ ਇਸ ਪਹਿਲੂ ਪੁਰ ਇਤਰਾਜ਼ ਕਰਦੇ ਹਨ, ਉਨ੍ਹਾਂ ਨੂੰ ਇਹ ਕਦੀ ਖਿਆਲ ਨਹੀਂ ਆਇਆ ਕਿ ਸ੍ਵੈਰਖਿਆ ਵਿਚ ਜ਼ੋਰ ਵਰਤਣ ਤੋਂ ਬਿਨਾਂ ਮਨੁੱਖ ਕੋਈ ਜਾਤੀ ਜਾਇਦਾਦ ਆਪਣੇ ਕਬਜ਼ੇ ਵਿਚ ਨਹੀਂ ਰੱਖ ਸਕਦਾ। ਮਨੁੱਖ ਅੱਜ ਤੀਕ ਕੋਈ ਅਜਿਹਾ ਪ੍ਰਬੰਧ ਨਹੀਂ ਕਾਇਮ ਕਰ ਸਕੇ ਜਿਸ ਦੀ ਕਾਇਮੀ ਬਿਨਾਂ ਜ਼ੋਰ ਵਰਤਣ ਦੇ ਹੋਵੇ। ਫੌਜਾਂ ਤੇ ਜੰਗੀ

ਜਹਾਜ਼ ਇਹ ਹਰ ਇਕ ਸਰਕਾਰ ਦਾ ਅੰਤਮ ਆਸਰਾ ਹਨ। ਦੇਸ਼ ਦੇ ਅੰਦਰ ਅਮਨ ਕਾਇਮ ਰੱਖਣ ਦਾ ਨਿਰਭਰ ਵੀ ਅੰਤ ਜ਼ੋਰ ਤੇ ਹੈ, ਕਿਉਂਕਿ ਕਾਨੂੰਨ ਦਾ ਅੰਤਮ ਆਸਰਾ ਜ਼ੋਰ ਹੈ। ਚੋਰਾਂ ਤੇ ਹੋਰ ਦੋਸ਼ੀਆਂ ਨੂੰ ਬਿਨਾਂ ਜ਼ੋਰ ਵਰਤੇ ਜੇਲ੍ਹਾਂ ਵਿਚ ਨਹੀਂ ਡੱਕਿਆ ਜਾ ਸਕਦਾ। ਜੋ ਵਰਤਮਾਨ ਸਰਕਾਰਾਂ ਦੀ ਛਤਰ ਛਾਇਆ ਹੇਠ ਵੱਡੀਆਂ-ਵੱਡੀਆਂ ਜਾਤੀ ਜਾਇਦਾਦਾਂ ਸਾਂਭੀ ਬੈਠੇ ਹਨ ਉਹ ਉਸ ਜ਼ੋਰ ਦਾ ਆਸਰਾ ਲੈ ਰਹੇ ਹਨ, ਜਿਸ ਪਰ ਉਹ ਸਰਕਾਰਾਂ ਕਾਇਮ ਹਨ। ਅਜਿਹੇ ਆਦਮੀਆਂ ਲਈ ਸੁੈਰਖਿਆ ਲਈ ਜ਼ੋਰ ਵਰਤਣ ਪੁਰ ਇਤਰਾਜ਼ ਕਰਨਾ ਵੱਡੀ ਹਾਸੋਹੀਣੀ ਗੱਲ ਹੈ। ਇਸ ਲਈ ਜਦ ਤਕ ਮਨੁੱਖ ਇਹ ਮੰਨਦੇ ਹਨ ਕਿ ਹਰ ਇਕ ਮਨੁੱਖ ਦਾ ਆਪਣੀ ਕਮਾਈ ਤੇ ਪੂਰਾ-ਪੂਰਾ ਹੱਕ ਹੈ ਤੇ ਬਿਨਾਂ ਉਸ ਦੀ ਆਪਣੀ ਮਰਜ਼ੀ ਕੋਈ ਹੋਰ ਉਸ ਕਮਾਈ ਨੂੰ ਆਪਣੇ ਲਈ ਨਹੀਂ ਵਰਤ ਸਕਦਾ, ਤਦ ਤੀਕ ਜ਼ੋਰ ਵਰਤੇ ਬਿਨਾਂ ਕੰਮ ਨਹੀਂ ਚਲੇਗਾ। ਸਗੋਂ ਹੁਣ ਤਾਂ ਇਕ ਨਵਾਂ ਤਜਰਬਾ ਇਸ ਖਿਆਲ ਨੂੰ ਕੁਝ ਕਦਮ ਹੋਰ ਅਗੇਰੇ ਲੈ ਗਿਆ ਹੈ। ਵਰਤਮਾਨ ਰੂਸੀ ਰਾਜ-ਪ੍ਰਬੰਧ ਜ਼ਾਤੀ ਮਲਕੀਅਤ ਦੇ ਖਿਆਲ ਨੂੰ ਉਡਾ ਰਿਹਾ ਹੈ, ਪਰ ਉਹ ਵੀ ਫੌਜ ਆਦਿ ਨੂੰ ਨਹੀਂ ਹਟਾ ਸਕਿਆ। ਉਹ ਲੋਕ ਵਿਰੋਧੀ ਖਿਆਲਾਂ ਵਾਲੇ ਹੋਰ ਦੇਸ਼ਾਂ ਦੇ ਰਾਸਵੰਤਿਆਂ[੨] ਦੇ ਹੱਲਿਆਂ ਤੋਂ ਡਰਦੇ ਇਨ੍ਹਾਂ ਹਥਿਆਰਾਂ ਦੀ ਲੋੜ ਮਹਿਸੂਸ ਕਰ ਰਹੇ ਹਨ। ਮੁਕਦੀ ਗੱਲ ਇਹ ਹੈ ਕਿ ਨਾ ਕੇਵਲ ਆਦਰਸ਼ਾਂ ਦੀ ਰੱਖਿਆ ਲਈ ਸਗੋਂ ਜ਼ਾਤੀ ਮਲਕੀਅਤਾਂ ਦੀ ਰੱਖਿਆ ਲਈ ਵੀ ਅਜੇ ਤੀਕ ਆਮ ਜਨਤਾ ਜ਼ੋਰ ਦੀ ਵਰਤੋਂ ਨੂੰ ਜਾਇਜ਼ ਸਮਝਦੀ ਹੈ। ਤਾਂ ਫਿਰ ਅਮਲੀ ਨੁਕਤਾ-ਨਿਗਾਹ ਤੋਂ ਇਹ ਇਤਰਾਜ਼ ਸਿੱਖੀ ਪੁਰ ਕਿੰਨਾ ਕੁ ਫੱਬਦਾ ਹੈ, ਇਹ ਅਸੀਂ ਦੋਸ਼ ਧਰਨ ਵਾਲਿਆਂ ਪੁਰ ਹੀ ਛੱਡਦੇ ਹਾਂ।

ਇਕ ਭੁਲੇਖਾ ਇੱਥੇ ਦੂਰ ਕਰਨ ਦੀ ਲੋੜ ਹੈ, ਸਿੱਖੀ ਵਿਚ ਕੁਰਬਾਨੀ ਦੀ ਕੋਈ ਹੱਦ ਨਹੀਂ। ਤਨ, ਮਨ, ਧਨ, ਕਿਸੇ ਦੇ ਵੀ ਵਾਰਨ ਦਾ ਕੋਈ ਬੰਨਾ ਨਹੀਂ ਥਾਪਿਆ ਗਿਆ। ਪਰ ਜਾਣ ਬੁਝ ਕੇ ਆਪ ਇਨ੍ਹਾਂ ਚੀਜ਼ਾਂ ਨੂੰ ਵਾਰਨਾ ਹੋਰ ਗੱਲ ਹੈ ਤੇ ਰੋਂਦਿਆਂ ਕੁਰਲਾਂਦਿਆਂ ਜਰਵਾਣਿਆਂ ਦਾ ਇਹ ਵਸਤਾਂ ਖੋਹ ਕੇ ਲੈ ਜਾਣਾ ਤੇ ਅੱਗੋਂ ਸਰੀਰਕ ਦੁਖ ਤੋਂ ਡਰਦੇ ਮੁਕਾਬਲਾ ਨਾ ਕਰਨਾ ਇਕ ਵੱਖਰੀ ਗੱਲ ਹੈ। ਪਹਿਲੀ ਹਾਲਤ ਆਤਮ ਉੱਨਤੀ ਦੀ ਇਕ ਪਉੜੀ ਹੈ। ਦੂਜੀ ਜਿਸ ਦੇ ਵਿਚ ਸਰੀਰ ਦਾ ਡਰ ਮੁਖ ਹੈ, ਆਤਮ ਗਿਰਾਉ ਪੈਦਾ ਕਰਦੀ ਹੈ। ਜਦੋਂ ਇਕ ਸੂਰਮਾ ਦੀਨਾਂ ਦੀ ਰੱਖਿਆ ਲਈ ਜ਼ੁਲਮ ਦੀ ਰੋਕ ਵਿਚ ਬਿਨਾਂ ਕਿਸੇ ਆਪਣੇ ਸੁਆਉ ਨੂੰ ਮੁਖ ਰੱਖੇ ਆਪਣੇ ਸਰੀਰ ਨੂੰ ਵਾਰ ਦੇਂਦਾ ਹੈ, ਇਹ ਤਿਆਗ ਦੀ ਅਵਧੀ ਹੈ। ਇਹ ਕਿਰਿਆ ਆਤਮਕ ਗਿਰਾਉ ਦਾ ਕਾਰਨ ਨਹੀਂ, ਸਗੋਂ ਆਤਮਾ ਨੂੰ ਉੱਚਾ ਕਰਨ ਵਿਚ ਸਹਾਇਤਾ ਕਰਦੀ ਹੈ।

ਹੁਣ ਅਸੀਂ ਰਹਿਤ ਪੁਰ ਕੀਤੇ ਇਤਰਾਜ਼ਾਂ ਪੁਰ ਵਿਚਾਰ ਕਰਦੇ ਹਾਂ! ਗੁਰਬਾਣੀ

---

੨. Capitalists.

ਵਿਚ ਬਾਹਰਲੇ ਚਿੰਨ੍ਹਾਂ ਪੁਰ ਜੋ ਇਤਰਾਜ਼ ਕੀਤੇ ਗਏ ਹਨ, ਉਹ ਇਸ ਬਿਨਾ ਪੁਰ ਹਨ ਕਿ ਚਿੰਨ੍ਹ ਤਾਂ ਧਾਰਨ ਕੀਤੇ ਹੋਏ ਹਨ ਪਰ ਅੰਤ੍ਰੀਵ ਜੀਵਨ ਕੋਈ ਨਹੀਂ। ਨਿਰੇ ਭੇਖ ਨੂੰ ਅਯੋਗ ਦੱਸਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਨਿਰੇ ਭੇਖ ਨੂੰ ਉਸੇ ਤਰ੍ਹਾਂ ਨਿੰਦਨੀਯ ਕਿਹਾ ਹੈ। ਜਿਸ ਸਿੱਖ ਨੇ ਨਿਰਾ ਖਾਲਸੇ ਦਾ ਭੇਖ ਬਣਾਇਆ ਹੋਇਆ ਹੈ ਪਰ ਖਾਲਸਾ ਜੀਵਨ ਬਨਾਉਣ ਦਾ ਯਤਨ ਨਹੀਂ ਕਰ ਰਿਹਾ, ਉਸ ਨੂੰ ਰਹਿਤਨਾਮੇ ਕਰੜੇ ਸ਼ਬਦਾਂ ਵਿਚ ਤਾੜਨਾ ਕਰਦੇ ਹਨ। ਪੰਜ ਕਕਾਰਾਂ ਪੁਰ ਇਤਰਾਜ਼ ਕਰਨ ਵਾਲੇ ਇਕ ਗੱਲ ਭੁੱਲ ਜਾਂਦੇ ਹਨ ਕਿ ਨਿਰਾ ਪੰਜ ਕਕਾਰ ਰੱਖਣੇ ਹੀ ਖਾਲਸੇ ਦੀ ਰਹਿਤ ਨੂੰ ਪੂਰਾ ਨਹੀਂ ਕਰ ਦਿੰਦੇ। ਪੰਜ ਕਕਾਰ ਖਾਲਸੇ ਦਾ ਦ੍ਰਿਸ਼ਟਮਾਨ ਚਿੰਨ੍ਹ ਹਨ, ਨਾਕਿ ਸਾਰੀ ਰਹਿਤ। ਉਹ ਕਿਸੇ ਅੰਤ੍ਰੀਵ ਜੀਵਨ ਦੇ ਲਖਾਇਕ ਹਨ।

ਇੱਥੇ ਇਹ ਪ੍ਰਸ਼ਨ ਹੋ ਸਕਦਾ ਹੈ ਕਿ ਅੰਤ੍ਰੀਵ ਜੀਵਨ ਦੇ ਲਖਾਇਕ ਬਾਹਰਲੇ ਚਿੰਨ੍ਹਾਂ ਦੀ ਕੀ ਲੋੜ ਹੈ? ਇਸ ਨੂੰ ਸਮਝਣ ਲਈ ਮਨੁੱਖੀ ਮਾਨਸਿਕ ਜੀਵਨ ਵੱਲ ਥੋੜ੍ਹੀ ਨਜ਼ਰ ਕਰਨੀ ਪਏਗੀ। ਜਦੋਂ ਕੋਈ ਭਾਵ ਮਨ ਵਿਚ ਪੈਦਾ ਹੋਵੇ ਤਾਂ ਉਸ ਨੂੰ ਪ੍ਰਗਟ ਕਰਨ ਲਈ ਕੋਈ ਨਾ ਕੋਈ ਸ਼ਕਲ ਦੇਣੀ ਪੈਂਦੀ ਹੈ। ਬੋਲੀ, ਲਿਖਤ, ਰਾਗ, ਚਿਤਰ ਆਦਿ ਇਹ ਸਭ ਮਾਨਸਕ ਭਾਵਾਂ ਦਾ ਦ੍ਰਿਸ਼ਟਮਾਨ ਰੂਪ ਹਨ। ਧਾਰਮਕ ਵਲਵਲੇ ਵੀ ਇਕੁਰ ਹੀ ਜਦੋਂ ਜ਼ਾਹਿਰਾ ਰੂਪ ਧਾਰਦੇ ਹਨ ਤਾਂ ਉਹ ਉਸ ਧਰਮ ਦੇ ਚਿੰਨ੍ਹ, ਰਸਮਾਂ ਤੇ ਰਿਵਾਜ ਬਣ ਜਾਂਦੇ ਹਨ। ਜਿਕੁਰ ਬੀਜ ਬੀਜ ਦੇਵੀਏ ਤਾਂ ਪੱਤਰ, ਫੁੱਲ ਟਾਹਣ ਆਪੇ ਹੀ ਨਿਕਲ ਆਉਂਦੇ ਹਨ, ਇਕੁਰ ਹੀ ਧਾਰਮਿਕ ਜੀਵਨ ਦੇ ਵਲਵਲੇ ਆਪਣੇ ਆਪ ਚਿੰਨ੍ਹ ਤੇ ਰਸਮਾਂ ਦਾ ਰੂਪ ਧਾਰ ਲੈਂਦੇ ਹਨ। ਧਾਰਮਕ ਚਿੰਨ੍ਹ ਬਾਹਰੋਂ ਨਹੀਂ ਥਾਪੇ ਜਾਂਦੇ, ਇਹ ਲੋੜ ਅਨੁਸਾਰ ਉਗਮਦੇ ਹਨ। ਜਦ ਤੀਕ ਇਹ ਚਿੰਨ੍ਹ ਤੇ ਰਸਮਾਂ ਕਿਸੇ ਅੰਤ੍ਰੀਵ ਜੀਵਨ ਦੇ ਲਖਾਇਕ ਹਨ, ਤਦ ਤੀਕ ਇਹ ਇਕ ਅਤੀ ਜ਼ਰੂਰੀ ਲੋੜ ਨੂੰ ਪੂਰਾ ਕਰਦੇ ਹਨ। ਇਹ ਵਾੜ ਦਾ ਕੰਮ ਵੀ ਦੇਂਦੇ ਹਨ ਤੇ ਦੂਜਿਆਂ ਵਿਚ ਉਸ ਜੀਵਨ ਦੇ ਉਪਜਾਉਣ ਦਾ ਕੰਮ ਵੀ। ਮਾਨਸਿਕ ਵਿਦਿਆ ਦੇ ਗਿਆਤਾ ਇਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਜੇ ਕਿਸੇ ਚਿੰਨ੍ਹ ਨਾਲ ਕੋਈ ਭਾਵ ਚਿਰ ਤੀਕ ਸੰਬੰਧਤ ਰਹੇ ਤਾਂ ਉਸ ਦੇ ਵਿਚ ਉਸ ਭਾਵ ਦੀ ਸੰਭਾਵਨਾ ਪੱਕ ਜਾਣ ਕਰਕੇ ਉਸ ਭਾਵ ਦੇ ਪੈਦਾ ਕਰਨ ਦੀ ਸ਼ਕਤੀ ਵੀ ਆ ਜਾਂਦੀ ਹੈ। ਹਾਂ, ਜਿਨ੍ਹਾਂ ਚਿੰਨ੍ਹਾਂ ਨਾਲ ਕੋਈ ਭਾਵ ਯਾ ਜਜ਼ਬੇ ਸੰਬੰਧਤ ਨਾ ਹੋਣ ਤਾਂ ਉਹ ਚਿੰਨ੍ਹ ਨਿਰਾ ਭੇਖ ਤੇ ਫਜ਼ੂਲ ਹਨ, ਪਰ ਜੇ ਉਹ ਕਿਸੇ ਜਜ਼ਬੇ ਦੇ ਲਖਾਇਕ ਤੇ ਪ੍ਰਗਟਾਊ ਹੋਣ ਤਾਂ ਉਹ ਬਿਰਥਾ ਨਹੀਂ।

ਅਸੀਂ ਅੱਗੇ ਦੱਸ ਚੁਕੇ ਹਾਂ ਕਿ ਕਰਮ ਇਕ ਤਾਂ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਦੇ ਆਸਰੇ ਕੀਤੇ ਜਾਂਦੇ ਹਨ। ਅਜਿਹੇ ਕਰਮ ਇਨ੍ਹਾਂ ਔਗੁਣਾਂ ਨੂੰ ਹੋਰ ਪੱਕਾ ਕਰਦੇ ਹਨ। ਹਉਮੈ ਦੇ ਆਧਾਰ ਤੇ ਕੀਤੇ ਕਹਿਣ ਮਾਤਰ ਚੰਗੇ ਕਰਮ ਵੀ ਸਾਡੀ ਹਉਮੈ ਨੂੰ ਹੋਰ ਦ੍ਰਿੜ੍ਹ ਕਰਕੇ ਸਾਡੇ ਦੁਖ ਦਾ ਕਾਰਨ ਬਣਦੇ ਹਨ। ਦੂਜੇ ਕਰਮ 'ਰਹਿਤ' ਵਜੋਂ ਕੀਤੇ ਜਾਂਦੇ ਹਨ।

ਮਨ ਨੂੰ ਵੱਸ ਕਰਨ ਲਈ ਕਿਸੇ ਮਹਾਂਪੁਰਸ਼ ਦੀ ਦੱਸੀ ਰਹਿਤ ਰਖੀ ਜਾਂਦੀ ਹੈ, ਜਿਸ ਦਾ ਫਲ ਅੰਦਰਲੇ ਸੁਭਾਵ ਨੂੰ ਬਦਲਣਾ ਹੈ। ਅਜਿਹੇ ਕਰਮ ਔਗੁਣ ਕੱਟਦੇ ਤੇ ਗੁਣ ਦ੍ਰਿੜ੍ਹਾਂਦੇ ਹਨ। ਤੀਜੇ ਕਰਮ ਉਹ ਜੋ ਸਾਡੇ ਬਦਲੇ ਹੋਏ ਸੁਭਾਵ ਦੇ ਪ੍ਰਗਟਾਊ ਹਨ। ਜਦੋਂ ਮਨ ਹਉਮੈ ਦੇ ਵੱਸ ਸੀ ਤਦੋਂ ਉਹਦੇ ਅਧਾਰ ਤੇ ਸਾਰੇ ਕਰਮ ਕਰਦੇ ਸੀ, ਜਦੋਂ ਗੁਰਮਤਿ ਗ੍ਰਹਿਣ ਕੀਤੀ ਤਾਂ ਵੀ ਕੋਈ ਕਰਮ ਕਰਨੇ ਹੋਏ। ਉਹ ਕਰਮ ਹੁਣ ਗੁਰਮਤਿ ਦੇ ਅਧਾਰ ਤੇ ਹੋਣਗੇ। ਸੋਮੇਂ ਵਿਚੋਂ ਜਿਕੁਰ ਜਲ ਸੁੱਤੇ ਨਿਕਲਦਾ ਹੈ ਇਕੁਰ ਗੁਰਸਿੱਖ ਦਾ ਮਨ ਸੁੱਤੇ ਪਰਉਪਕਾਰ ਨੂੰ ਲੋਚਦਾ ਹੈ। ਇਸ ਹਾਲਤ ਵਿਚ ਕਰਮ ਨਿਰਯਤਨ ਹੁੰਦੇ ਹਨ ਤੇ ਇਹ ਅਵਸਥਾ ਸਹਿਜ ਦੀ ਹੈ।

ਖਾਲਸਾ ਜੀ ਨੂੰ ਰਹਿਤ ਮੂਜਬ ਜੋ ਕਰਮ ਦੱਸੇ ਗਏ ਹਨ, ਉਹ ਇਨ੍ਹਾਂ ਚਾਰ ਮੋਟੇ ਸਿਰਲੇਖਾਂ ਹੇਠ ਵੰਡੇ ਜਾ ਸਕਦੇ ਹਨ:-

(੧) ਉਹ ਕਰਮ ਜੋ ਗੁਣ ਉਪਜਾਂਦੇ ਤੇ ਔਗੁਣ ਕੱਟਦੇ ਹਨ।
(੨) ਉਹ ਕਰਮ ਜੋ ਸੰਗਤ ਦੀ ਕਾਇਮੀ ਤੇ ਜਥੇਬੰਦੀ ਵਿਚ ਮਦਦ ਕਰਦੇ ਹਨ।
(੩) ਉਹ ਜੋ ਦੀਨਾਂ ਦੀ ਰੱਖਿਆ ਲਈ ਸਾਹਸ ਪੈਦਾ ਕਰਦੇ ਹਨ!
(੪) ਉਹ ਜਿਨ੍ਹਾਂ ਵਿਚ ਸਾਕਤਾਂ ਦੇ ਸੰਗ ਤੋਂ ਵਰਜਿਆ ਗਿਆ ਹੈ ਤਾਂ ਜੁ ਮੁੜ ਔਗੁਣਾਂ ਵਿਚ ਪਰਵਿਰਤੀ ਦੀ ਸੰਭਾਵਨਾ ਨਾ ਰਹੇ।

ਖਾਲਸਾ ਦੇ ਬਾਹਰਲੇ ਚਿੰਨ੍ਹ ਪੰਜ ਹਨ! ਰਹਿਤਨਾਮਿਆਂ ਤੋਂ ਪ੍ਰਗਟ ਹੈ ਕਿ ਇਨ੍ਹਾਂ ਪੰਜਾਂ ਵਿਚ ਕੁਝ ਭੇਦ ਹੈ। ਕੇਸ ਕਤਲ ਕਰਾਉਣ ਵਾਲਾ ਪਤਿਤ ਹੈ। ਪਰੰਤੂ ਜੇ ਬਾਕੀ ਦੇ ਚਾਰ ਕਕਾਰ ਨਾ ਰੱਖੇ ਤਾਂ ਪਤਿਤ ਨਹੀਂ, ਤਨਖਾਹੀਆ ਹੈ। ਖਾਲਸਾ ਜੀ ਦੀ ਵੱਡੀ ਨਿਸ਼ਾਨੀ ਕੇਸ ਹੈ। ਕੇਸ ਕੋਈ ਨਵੀਂ ਗੱਲ ਨਹੀਂ ਸੀ। ਉਦਾਸੀ ਜੋ ਪਹਿਲੇ ਗੁਰੂ ਜੀ ਦੇ ਸਾਹਿਬਜ਼ਾਦੇ ਸ੍ਰੀ ਚੰਦ ਜੀ ਦੀ ਸੰਪ੍ਰਦਾ ਹਨ, ਉਨ੍ਹਾਂ ਦੇ ਰਹਿਤਨਾਮਿਆਂ ਵਿਚ ਵੀ ਜਟਾ-ਜੂਟ ਰਹਿਣ ਦਾ ਹੁਕਮ ਹੈ। ਮੇਰਾ ਭਾਵ ਇਹ ਹੈ ਕਿ ਸਿੱਖੀ ਪ੍ਰਚਾਰ ਦੇ ਆਰੰਭ ਤੋਂ ਹੀ ਕੇਸਾਂ ਨੂੰ ਇਕ ਸਿੱਖੀ ਦੀ ਨਿਸ਼ਾਨੀ ਸਮਝਿਆ ਗਿਆ ਹੈ। ਜਾਂ ਐਉਂ ਸਮਝੋ ਜਿਹੜੇ ਖਾਸ ਤੌਰ ਪੁਰ ਇਹ ਧਰਮ ਆਪਣਾ ਬਣਾਉਂਦੇ ਸਨ ਉਹ ਇਹ ਚਿੰਨ੍ਹ ਧਾਰਨ ਕਰਦੇ ਸਨ। ਗੁਰੂ ਨਾਨਕ ਜੀ ਦੇ ਪ੍ਰਚਾਰ ਦੇ ਦੌਰਿਆਂ ਦਾ ਨਾਮ ਜਨਮ ਸਾਖੀ ਵਾਲੀਆਂ ਉਦਾਸੀਆਂ ਰਖਿਆ ਹੈ। ਉਦਾਸੀ ਸਿੱਖ ਧਰਮ ਦੇ ਪ੍ਰਚਾਰਕ ਸਨ ਤੇ ਇਹ ਕੰਮ ਉਨ੍ਹਾਂ ਬਾਬਾ ਗੁਰਦਿੱਤਾ ਜੀ ਤੋਂ ਮਗਰੋਂ ਹੱਥ ਵਿਚ ਲੀਤਾ ਸੀ ਤੇ ਇਹ ਸਾਰੇ ਜਟਾਜੂਟ ਹੁੰਦੇ ਸਨ। ਸਿੱਖੀ ਵਿਚ ਰਜ਼ਾ ਪੁਰ ਸ਼ਾਕਰ ਰਹਿਣਾ ਇਕ ਸਭ ਤੋਂ ਵੱਡੀ ਰਹਿਤ ਹੈ। ਕੇਸ ਉਹਦਾ ਬਾਹਰਲਾ ਚਿੰਨ੍ਹ ਹਨ। ਰਹਿਤਨਾਮਿਆਂ ਦੇ ਲੇਖਾਂ ਤੋਂ ਹੁਣ ਅਸੀਂ ਉੱਪਰ ਲਿਖੇ ਸਿਧਾਂਤਾਂ ਦੀ ਪ੍ਰੋੜ੍ਹਤਾ ਕਰਦੇ ਹਾਂ।

ਨਿਰਾ ਸਿਰ ਮੁਨਾਣਾ ਛੱਡ ਦੇਣ ਨਾਲ ਕੋਈ ਮਨੁੱਖ ਖਾਲਸਾ ਨਹੀਂ ਬਣਦਾ, ਕੇਸ ਤੇ ਹੋਰ ਕਕਾਰ ਨਿਸ਼ਾਨੀ ਉਸ ਜੀਵਨ ਦੀ ਹੈ ਜੋ ਅੰਮ੍ਰਿਤਧਾਰੀ ਨੇ ਰਹਿਤ ਦੁਆਰਾ

ਬਤੀਤ ਕਰਨਾ ਹੈ। ਇਸ ਲਈ ਕੇਸਾਧਾਰੀ ਅੰਮ੍ਰਿਤ ਜ਼ਰੂਰ ਛਕੇ ਅਤੇ ਉਸ ਜੀਵਨ ਨੂੰ ਧਾਰਨ ਕਰੇ ਜੋ ਰਹਿਤ ਵਿਚ ਅੰਕਿਆ ਗਿਆ ਹੈ।

*ਧਰੇ ਕੇਸ ਪਾਹੁਲ ਬਿਨਾ ਭੇਖੀ ਮੂੜਾ ਸਿਖ। ਮੇਰਾ ਦਰਸਨ ਨਹਿ ਤਿਸੇ ਪਾਪੀ ਤਯਾਗੈ ਭਿਖ।*

(ਰਤਨ ਮਾਲਾ)

*ਜੋ ਕੇਸ ਪਾਹੁਲ ਬਿਨਾ ਰਖੇ ਸੋ ਭੇਡ ਭਗਤੀਆ[੩] ਜਾਨਣਾ।* (ਚੋਪਾ ਸਿੰਘ)

*ਗੁਰੂ ਕਾ ਸਿਖ ਕੇਸਾਂ ਦੇ ਅਹੰਕਾਰ ਕਰ ਸਿਖੀ ਨ ਗਵਾਵੈ।*
*ਕੇਸ ਬਾਹਰ ਦੀ ਸਿਖੀ ਨਿਸ਼ਾਨੀ ਸਿਖੀ ਦੀ ਹੈ।*
*ਸਿਖੀ ਅੰਦਰ ਹੋਵੈ ਦੋਨੋ ਸਿਖੀਆ ਬਰਾਬਰ ਰਹੈ।* (ਚੋਪਾ ਸਿੰਘ)

ਅੰਮ੍ਰਿਤਧਾਰੀ ਹੋ ਕੇ ਜੋ ਰਹਿਤ ਨਹੀਂ ਧਾਰਦੇ ਉਨ੍ਹਾਂ ਬਾਬਤ ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ ਵਿਚ ਬਹੁਤ ਸਖਤ ਸ਼ਬਦ ਵਰਤੇ ਗਏ ਹਨ :-

*ਬੇਦ ਰਹਤ ਜਿਮ ਦਿਜ ਨ ਸੁਹਾਵਤ। ਸੀਲ ਰਹਤ ਕੁਲ ਨਾਰਿ ਨਾ ਭਾਵਤ।*
*ਬੇਗ ਰਹਤ ਜਿਮ ਬਾਜ਼ੀ ਹੀਨ। ਰਹਤ ਬਿਨਾ ਇਹ ਕੇਸ ਮਲੀਨ।*
*ਜਿਉਂ ਕਾਹੂ ਲੈ ਗਧਾ ਨਵਾਇਓ। ਫੂਲ ਮਾਲ ਤਿਹ ਮੁੰਡ ਧਰਾਇਓ।*
*ਤਿਹਕਰ ਤਾ ਕੀ ਸੋਭਾ ਨਾਹੀ। ਹਾਸੀ ਜੋਗ ਹੋਇ ਜਗ ਮਾਹੀ।*
*ਤਿਮ ਕੁਰਹਿਤੀਏ ਕੇਸ ਰਖਾਏ। ਕਹਹੁ ਸੋ ਕੈਸੇ ਸੋਭਾ ਪਾਏ।*
*ਰਹਤ ਸੁ ਕੇਸਨ ਕੋ ਅਤਿ ਭੂਖਣ। ਰਹਤ ਬਿਨਾ ਸਿਰ ਕੇਸ ਭੀ ਦੂਖਨ।*
*ਰਹਤਵਾਨ ਜਗ ਸਿੰਘ ਜੋ ਕੋਈ। ਗੁਰ ਕੇ ਲੋਕ ਬਸੇਂਗੇ ਤੇਈ।*
*ਰਹਨੀ ਰਹੈ ਸੋਈ ਸਿਖ ਮੇਰਾ। ਓਹ ਠਾਕੁਰ ਮੈਂ ਉਸਕਾ ਚੇਰਾ।* (ਦੇਸਾ ਸਿੰਘ)

ਫਿਰ ਕਿਹਾ ਹੈ :-

*ਰਹਤ ਬਿਨਾ ਸਦ ਗਤਿ ਨਹੀ ਹੋਈ। ਰਹਤ ਬਿਨਾ ਭਲ ਕਹੈ ਨ ਕੋਈ।*
*ਰਹਤ ਬਿਨਾ ਨਹਿ ਸਿੰਘ ਕਹਾਵੈ। ਰਹਤ ਬਿਨਾ ਦਰ ਚੋਟਾ ਖਾਵੈ।*
*ਰਹਤ ਬਿਨਾ ਜਗ ਮੋ ਭਰਮਾਈ। ਰਹਤ ਬਿਨਾ ਨਰ ਨਰਕੇ ਜਾਈ।*
*ਰਹਤ ਬਿਨਾ ਸੁਖ ਕਬਹੂ ਨ ਲਹੈ। ਤਾਂਤੇ ਰਹਿਤ ਸੁ ਦ੍ਰਿੜ ਕਰ ਗਹੈ।* (ਦੇਸਾ ਸਿੰਘ)

ਕੇਸਾਂ ਨੂੰ ਗੁਰਸਿਖੀ ਦੀ ਨਿਸ਼ਾਨੀ ਕਿਹਾ ਹੈ ਤੇ ਰਜ਼ਾ ਉੱਪਰ ਚੱਲਣ ਦਾ ਚਿੰਨ੍ਹ ਦੱਸਿਆ ਹੈ।

*ਗੁਰ ਕਾ ਸਿਖ ਦੇਹੀ ਦੇ ਰੋਮ ਨ ਲਹਾਏ।* (ਚੋਪਾ ਸਿੰਘ)

---

੩. ਭਗਤੀਆ— ਰਾਸਧਾਰੀਆ। ਰਹਿਤਨਾਮਿਆਂ ਦੀਆਂ ਸੰਚੀਆਂ ਜਿਨ੍ਹਾਂ ਵਿਚੋਂ ਪ੍ਰਮਾਣ ਦਿਤੇ ਗਏ ਹਨ, ਲੇਖਕ ਨੂੰ ਸ੍ਰੀਮਾਨ ਭਾਈ ਕਾਹਨ ਸਿੰਘ ਨਾਭਾ ਨਿਵਾਸੀ ਪਾਸੋਂ ਮਿਲੀਆਂ ਹਨ। ਇਹ ਸਭ ਸੰਚੀਆਂ ਲਿਖਤੀ ਹਨ ਤੇ ਇਨ੍ਹਾਂ ਵਿਚੋਂ ਕਈ ਛਾਪੇ ਵਿਚ ਆ ਚੁਕੀਆਂ ਹਨ। ਪਰ ਛਪੇ ਹੋਏ ਸਰੂਪ ਵਿਚ ਬਹੁਤ ਸਾਰੀਆਂ ਅਸ਼ੁੱਧੀਆਂ ਦਾ ਭੰਡਾਰ ਹਨ।

*ਗੁਰੂ ਕਾ ਸਿਖ ਕੇਸਾਂ ਦੀ ਪਾਲਣਾ ਕਰੇ।*
*ਦੋ ਵਕਤ ਕੰਘਾ ਕਰੇ। ਮੈਲਾ ਹਥ ਨ ਲਾਵੈ।*
*ਜੀਵ ਨ ਪਵਨੇ ਦੇ। ਸੁਚੇਤ ਰਹੈ।*
*ਗੁਰੂ ਦੀ ਮੋਹਰ ਨਿਸ਼ਾਨੀ ਸਿਖੀ ਦੀ ਜਾਣੇ।* (ਚੋਪਾ ਸਿੰਘ)

*ਕੇਸਨ ਧੂਪ ਦੇਇ ਸੁਚ ਪਾਵਨ। ਹੈ ਇਹ ਗੁਰ ਕੀ ਮੋਹਰ ਸੁਹਾਵਨ।* (ਦੇਸਾ ਸਿੰਘ)

*ਜਬ ਪਹਿਲੇ ਸਭ ਸ੍ਰਿਸ੍ਰ ਉਪਾਈ। ਤਬਹੀ ਮਾਨੁਖ ਦੇਹ ਬਨਾਈ।*
*ਦਾੜਾ ਮੁਛ ਸਿਰ ਕੇਸ ਬਨਾਈ। ਹੈ ਇਹ ਦ੍ਰਿੜ ਜਿਹ ਪ੍ਰਭੂ ਰਜਾਈ।*
*ਮੇਟ ਰਜਾਇ ਜੋ ਸੀਸ ਮੁਡਾਵੈ। ਕਹੁ ਤੇ ਜਗ ਕੈਸੇ ਹਰਿ ਪਾਵੈ।* (ਦੇਸਾ ਸਿੰਘ)

ਕੇਸਾਧਾਰੀ ਲਈ ਅੰਮ੍ਰਿਤ ਛਕਣਾ ਜ਼ਰੂਰੀ ਹੈ ਤੇ ਅੰਮ੍ਰਿਤ ਛਕਣਾ ਸਫਲ ਤਦੋਂ ਹੀ ਹੈ ਜਦੋਂ ਅੰਮ੍ਰਿਤ ਛਕਣ ਵੇਲੇ ਦੀ ਦੱਸੀ ਰਹਿਤ ਸਿੱਖ ਦੇ ਜੀਵਨ ਦਾ ਭਾਗ ਬਣ ਜਾਵੇ।

*ਪ੍ਰਥਮ ਰਹਤ ਯਹਿ ਜਾਨ ਖੰਡੇ ਕੀ ਪਾਹੁਲ ਛਕੇ।*
*ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੋ ਲਹੇ।*
*ਪਾਂਚ ਸਿੰਘ ਜੋ ਅੰਮ੍ਰਿਤ ਦੇਵੈ। ਤਾ ਕੋ ਸਿਰ ਧਰਿ ਛਕ ਪੁਨ ਲੇਵੇ।*
*ਪੁਨ ਮਿਲ ਪਾਂਚੋਂ ਰਹਤ ਜੋ ਭਾਖੈ। ਤਾ ਕੋ ਮਨ ਮੈਂ ਦ੍ਰਿੜ ਕਰ ਰਾਖੈ।* (ਦੇਸਾ ਸਿੰਘ)

ਅੰਮ੍ਰਿਤ ਵੀ ਇਕ ਨਿਰੀ ਰਸਮ ਨਾ ਸਮਝੇ, ਉਸ ਸਿਖ ਪਾਸੋਂ ਅੰਮ੍ਰਿਤ ਛਕੇ ਜੋ ਆਪ ਰਹਿਤਵਾਨ ਹੋਵੇ।

*"ਗੁਰੂ ਕਾ ਸਿਖ ਪਾਹੁਲ ਲਏ ਤਾ ਸੁਚੇਤ ਸਿਖ, ਭਜਨਵਾਨ, ਬੁਧਵਾਨ ਸੁਚੇਤ ਸਿਖ ਸੇ ਲਏ। ਕਾਣਾ, ਗੰਜਾ, ਲੰਙਾ, ਕੋਹੜਾ ਨ ਹੋ। ਗੰਦ ਵਾਦੀ, ਅਨਦਾੜੀਆ, ਬਦ ਕਰਮੀ, ਚੋਰ, ਯਾਰ, ਜੁਆਰੀ, ਵਿਕਾਰ ਨ ਕੋਈ ਉਸ ਮੇਂ ਹੋ।"* (ਚੋਪਾ ਸਿੰਘ)

*ਪਾਹੁਲ ਦੇਣ ਵਾਲਾ ਸਿਖ ਕਾਮੀ, ਕ੍ਰੋਧੀ, ਦੰਭੀ, ਵਿਕਾਰੀ ਨ ਹੋਇ।*
*ਰਹਤਵਾਨ ਹੋਇ। ਗੁਰ ਆਪ ਕੋ ਨ ਸਦਾਇ।* (ਚੋਪਾ ਸਿੰਘ)

ਭਾਵ ਇਹ ਹੈ ਕਿ ਦੀਵੇ ਤੋਂ ਹੀ ਦੀਵਾ ਜਗਦਾ ਹੈ, ਜਿਹਦੇ ਆਪਣੇ ਅੰਦਰ ਜ਼ਿੰਦਗੀ ਨਹੀਂ ਉਹ ਅੱਗੇ ਕੀ ਦੇਵੇਗਾ? ਪ੍ਰੇਮ ਸੁਮਾਰਗ ਦੇ ਦੂਜੇ ਅਧਯਾਯ ਵਿਚ ਇਹ ਲਿਖਿਆ ਹੈ ਕਿ ਜੇ ਕੋਈ ਮਾਈ ਖਾਲਸਾ ਸਜਣਾ ਚਾਹੇ ਅਰਥਾਤ ਖੰਡੇ ਦੀ ਪਾਹੁਲ ਲੈਣਾ ਚਾਹੇ ਤਾਂ ਉਹਨੂੰ ਵੀ ਰਹਿਤਵਾਨ ਸਿੱਖਣੀ ਸਜਾ ਲਵੇ।

ਇਤਿਹਾਸਿਕ ਨੁਕਤੇ ਤੋਂ ਵੇਖੀਏ ਤਾਂ ਕੇਸ ਧਾਰਨੇ ਕੋਈ ਨਵੀਂ ਗੱਲ ਵੀ ਨਹੀਂ। ਯਹੂਦੀ ਆਦਿ ਮੱਤਾਂ ਵਿਚ ਵੀ ਜਿਹੜੇ ਲੋਕ ਆਪਣਾ ਜੀਵਨ ਪ੍ਰਭੂ ਅਰਪਣ ਕਰ ਦੇਂਦੇ ਸਨ ਉਨ੍ਹਾਂ ਦੀ ਨਿਸ਼ਾਨੀ ਇਹ ਸੀ ਕਿ ਕੇਸ ਰੱਖਦੇ ਸਨ। ਸੈਮਸਨ ਦੀ ਕਹਾਣੀ ਵਿਚ

ਜੋ ਅੰਜੀਲ ਵਿਚ ਦਿੱਤੀ ਗਈ ਹੈ ਕੇਸਾਂ ਨੂੰ ਸਰੀਰਕ ਬਲ ਦਾ ਕਾਰਨ ਦੱਸਿਆ ਹੈ। ਸਾਡੇ ਦੇਸ਼ ਵਿਚ ਵੀ ਵਿਦਿਆ ਪੜ੍ਹਨ ਸਮੇਂ ਸਾਰੇ ਬ੍ਰਹਮਚਾਰੀ ਕੇਸ ਰੱਖਦੇ ਸਨ। ਫਿਰ ਬਾਨ-ਪ੍ਰਸਤੀ ਭੀ ਸਾਰੇ ਜਟਾ-ਜੂਟ ਰਹਿੰਦੇ ਸਨ। ਖੱਤਰੀ ਖਾਸ ਤੌਰ ਪੁਰ ਕੇਸਾਧਾਰੀ ਹੁੰਦੇ ਸਨ। ਹੁਣ ਭੀ ਜੋ ਲੋਕ ਆਪਣੇ ਆਪ ਨੂੰ ਦੇਵੀ ਅਰਪਣ ਕਰਦੇ ਹਨ ਕੇਸ ਰਖਦੇ ਹਨ। ਭਾਵ ਇਹ ਹੈ ਕਿ ਕਿਸੇ ਖਾਸ ਲਗਨ ਵਿਚ ਦਿਨ ਬ੍ਰਤੀਤ ਕਰਨ ਸਮੇਂ ਲੋਕੀ ਕੇਸ ਧਾਰਨ ਕਰ ਲੈਂਦੇ ਸਨ। ਦਸਮ ਪਾਤਸ਼ਾਹ ਨੇ ਅੰਮ੍ਰਿਤ ਦਾ ਦਾਨ ਉਨ੍ਹਾਂ ਨੂੰ ਕੀਤਾ ਜਿਹੜੇ ਖਾਸ ਰਹਿਤ ਅਨੁਸਾਰ ਜੀਵਨ ਗੁਜ਼ਾਰਨ ਦਾ ਪ੍ਰਣ ਕਰਦੇ ਸਨ ਤੇ ਨਿਸ਼ਾਨੀ ਉਨ੍ਹਾਂ ਦੀ ਕੇਸ ਰੱਖੀ।

ਨਾਲ ਹੀ ਇਕ ਰੂਪ ਹੋਣਾ ਜਥੇਬੰਦੀ ਵਿਚ ਭੀ ਸਹਾਇਤਾ ਕਰਦਾ ਹੈ, ਇਸੇ ਲਈ ਪੁਲਸ, ਫੌਜ ਆਦਿ ਦੀ ਵਰਦੀ ਇਕੋ ਜਿਹੀ ਹੁੰਦੀ ਹੈ। ਸਤਿਗੁਰੂ ਜੀ ਨੇ ਸਭ ਖਾਲਸਾ ਨੂੰ ਕੇਸ ਧਾਰਨ ਕਰਾ ਕੇ ਤੇ ਕਿਰਪਾਨ, ਕਛਹਿਰਾ, ਵਰਦੀ ਦੇ ਕੇ ਸਭ ਨੂੰ ਇਕ ਰੂਪ ਕਰ ਦਿੱਤਾ ਤੇ ਰੂਪ ਵੀ ਉਹ ਜੋ ਕੁਦਰਤ ਨੇ ਮਨੁੱਖ ਨੂੰ ਬਖਸ਼ਿਆ ਹੈ ਤੇ ਇਕੁਰ ਸਾਰੇ ਸ਼ਰਧਾਲੂਆਂ ਦੀ ਜਥੇਬੰਦੀ ਨੂੰ ਪੱਕਾ ਕੀਤਾ।

ਸਿੱਖ ਕਿਰਤੀਆਂ ਦਾ ਟੋਲਾ ਹਨ ਤੇ ਗ੍ਰਿਹਸਤ ਵਿਚ ਦੋ ਹੀ ਗੱਲਾਂ ਸਾਨੂੰ ਡੇਗਣ ਲਈ ਆਉਂਦੀਆਂ ਹਨ, ਪਰਾਏ ਧਨ ਤੇ ਪਰਾਏ ਰੂਪ ਦਾ ਲਾਲਚ। ਕਛਹਿਰਾ ਜਤ ਦਾ ਚਿੰਨ੍ਹ ਤੇ ਕੜਾ ਚਿੰਨ੍ਹ ਇਸ ਗੱਲ ਦਾ ਹੈ ਕਿ ਆਪਣੇ ਹੱਕ ਤੋਂ ਬਿਨਾਂ ਪਰਾਏ ਦਰਬ ਨੂੰ ਹੱਥ ਨਾ ਲਾਵੇ। ਕੰਘਾ ਕੇਸਾਂ ਲਈ ਜ਼ਰੂਰੀ ਹੈ, ਇਸ ਲਈ ਖਾਲਸਈ ਰਹਿਤ ਦੇ ਇਹ ਪੰਜ ਚਿੰਨ੍ਹ ਥਾਪੇ ਗਏ। ਰਹਿਤਨਾਮੇ ਇਨ੍ਹਾਂ ਗੱਲਾਂ ਪੁਰ ਚੰਗੀ ਤਰ੍ਹਾਂ ਚਾਨਣਾ ਪਾਉਂਦੇ ਹਨ।

ਪੇਸ਼ਤਰ ਇਸ ਦੇ ਕਿ ਕਿਸੀ ਹੋਰ ਰਹਿਤ ਤੇ ਵਿਚਾਰ ਕਰੀਏ, ਬਾਕੀ ਦੀਆਂ ਤਿੰਨਾਂ ਬੱਜਰ ਕੁਰਹਿਤਾਂ ਅਰਥਾਤ ਤੁਰਕਣੀ ਦਾ ਸੰਗ, ਤਮਾਕੂ ਦੀ ਵਰਤੋਂ ਤੇ ਕੁੱਠਾ ਖਾਣ ਪੁਰ ਨਜ਼ਰ ਮਾਰਨੀ ਜ਼ਰੂਰੀ ਹੈ। ਤੁਰਕਣੀ ਦੇ ਸੰਗ ਪਰ ਖਾਸ ਜ਼ੋਰ ਕਿਉਂ ਦਿੱਤਾ ਗਿਆ? ਇਸ ਦਾ ਇਹ ਭਾਵ ਨਹੀਂ ਕਿ ਤੁਰਕਣੀ ਤੋਂ ਬਿਨਾਂ ਹੋਰ ਪਰ-ਇਸਤਰੀ ਦੇ ਸੰਗ ਦੀ ਮਨਾਹੀ ਨਹੀਂ। ਰਹਿਤਨਾਮੇ ਦੱਸਦੇ ਹਨ :-

*ਮਾਈ ਭੈਣ ਆਵੈ ਜੋ ਸੰਗਤ। ਦ੍ਰਿਸਟ ਬੁਰੀ ਦੇਖੇ ਤੇ ਪੰਗਤ।*
*ਸਿਖ ਹੋਇ ਜੋ ਕਰੇ ਕਰੋਧ। ਕੰਨਯਾ ਮੂਲ ਨ ਦੇਵੈ ਸੋਧ।*
*ਧੀ ਭੈਣ ਕਾ ਪੈਸਾ ਖਾਇ। ਗੋਬਿੰਦ ਸਿੰਘ ਧਕੇ ਯਮ ਲਾਇ।* (ਨੰਦ ਲਾਲ)

*ਪਰ ਬੇਟੀ ਕੋ ਬੇਟੀ ਜਾਨੈ। ਪਰ ਇਸਤ੍ਰੀ ਕੋ ਮਾਤ ਬਖਾਨੈ।*
*ਅਪਣੀ ਇਸਤ੍ਰੀ ਸੋ ਰਤਿ ਹੋਈ। ਰਹਤਵੰਤ ਸਿੰਘ ਹੈ ਸੋਈ।* (ਦੇਸਾ ਸਿੰਘ)

*ਪਰਨਾਰੀ ਜੂਆ ਅਸੱਤ ਚੋਰੀ ਮਦਰਾ ਜਾਨ।*
*ਪਾਂਚ ਐਬ ਏਹ ਜਗਤ ਮੋ ਤਜੈ ਸੁ ਸਿੰਘ ਸੁਜਾਨ।* (ਦੇਸਾ ਸਿੰਘ)

ਖ਼ਾਸ ਜ਼ੋਰ ਦੇਣ ਦਾ ਕਾਰਨ ਇਹ ਹੈ ਕਿ ਸਿੱਖਾਂ ਦੀ ਤੁਰਕਾਂ ਨਾਲ ਜੰਗ ਛਿੜੀ ਹੋਈ ਸੀ ਤੇ ਮੁਸਲਮਾਨੀ ਰਿਵਾਜ ਅਨੁਸਾਰ ਦੁਸ਼ਮਣਾਂ ਦੀਆਂ ਤੀਵੀਆਂ ਤੇ ਕਬਜ਼ਾ ਕਰ ਲੈਣਾ ਜਾਇਜ਼ ਸੀ। ਦਸਮ ਗੁਰੂ ਜੀ ਨੇ ਸਮਝਿਆ ਕਿ ਮਤਾਂ ਸਿੱਖ ਭੀ ਬਦਲਾ ਲੈਣ ਖ਼ਾਤਰ ਇਹੋ ਕੁਚਾਲ ਨਾ ਕਰਨ ਲਗ ਪੈਣ, ਆਪ ਨੇ ਖ਼ਾਸ ਤੌਰ ਪੁਰ ਤੁਰਕਣੀ ਦੇ ਸੰਗ ਤੋਂ ਸਿੱਖਾਂ ਨੂੰ ਵਰਜਿਆ। ਸੌ ਸਾਖੀ ਤੇ ਭਾਈ ਸੰਤੋਖ ਸਿੰਘ ਜੀ ਇਸ ਖ਼ਿਆਲ ਦੀ ਉਗਾਹੀ ਭਰਦੇ ਹਨ[੪]। ਸੌ ਸਾਖੀ ਵਿਚ ਲਿਖਿਆ ਹੈ :-

*"ਤਾਂ ਸਿੱਖਾਂ ਪੁਛਿਆ ਜੀ ਪਾਤਸ਼ਾਹਿ ਤੁਰਕ ਤਾਂ ਹਿੰਦਵਾਣੀਆਂ ਨੂੰ ਭੋਗਦੇ ਹਨ, ਸਿੱਖ ਬਦਲਾ ਕਰਨ ਤਾਂ ਭਲਾ ਹੈ। ਸ਼ਾਸਤ੍ਰ ਗੁਰਾਂ ਕਿਉਂ ਮਨਾ ਕੀਯਾ ਹੈ? ਤਾਂ ਬਚਨ ਕੀਤਾ ਭਾਈ ਸਿੱਖੋ ਇਹ ਪੰਥ ਅਸਾਂ ਉੱਚੇ ਖੜਨਾ ਹੈ........ ਨੀਚ ਦੀ ਰੀਸ ਨਹੀਂ ਕਰਨੀ।"*

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ :-

***ਪੁਨ ਸਿੰਘ ਨ ਬੂਝੈ ਗੁਨ ਖਾਨੀ। ਬ੍ਰਿੰਦ ਤੁਰਕ ਭੋਗੈਂ ਹਿੰਦਵਾਨੀ।***
***ਸਿਖ ਬਦਲਾ ਲੇ ਭਲਾ ਜਨਾਏ। ਕਯੋਂ ਗੁਰ ਸ਼ਾਸਤ੍ਰ ਬਰਜ ਹਟਾਏ?***
***ਸੁਨਿ ਸਤਿਗੁਰ ਬੋਲੇ ਤਿਸ ਬੇਰੇ। ਹਮ ਲੇ ਜਾਨੋਂ ਪੰਥ ਉਚੇਰੇ।***
***ਨਹੀਂ ਅਧੋਗਤ ਬਿਖੈ ਪੁਚਾਵੈਂ। ਯਾਤੇ ਕਲਮਲ ਕਰਨ ਹਟਾਵੈਂ।***

(ਗੁਰਪ੍ਰਤਾਪ ਸੂਰਜ ਰੁਤ ੬ ਅੰਸੂ ੨੦ ਅੰਕ ੧੯)

ਜਿਸ ਤੋਂ ਸਾਫ ਸਿੱਧ ਹੈ ਕਿ ਖ਼ਾਸ ਤੌਰ ਪੁਰ ਜ਼ੋਰ ਦੇਣ ਦਾ ਭਾਵ ਉਸ ਕੁਰੀਤੀ ਤੋਂ ਰੋਕਣ ਦਾ ਸੀ, ਜੋ ਕਈ ਮੱਤ ਆਪਣੇ ਸ਼ਰਧਾਲੂਆਂ ਲਈ ਵਿਹਤ ਦੱਸ ਰਹੇ ਸਨ।

ਇਸੇ ਤਰ੍ਹਾਂ ਤਮਾਕੂ ਤੋਂ ਵਰਜਣ ਦਾ ਇਹ ਭਾਵ ਨਹੀਂ ਸੀ ਕਿ ਹੋਰ ਨਸ਼ੇ ਸਿੱਖ ਪਿਆ ਵਰਤੇ। ਪਿਛਲੇ ਅਧਿਆਇ ਵਿਚ ਸ਼ਰਾਬ ਵਿਰੁਧ, ਪ੍ਰਮਾਣ ਅਸੀਂ ਦੇ ਚੁਕੇ ਹਾਂ। ਭਾਈ ਦੇਸਾ ਸਿੰਘ ਜੀ ਲਿਖਦੇ ਹਨ :-

***ਕੁੱਠਾ ਹੁੱਕਾ ਚਰਸ ਤਮਾਕੂ। ਗਾਂਜਾ ਟੋਪੀ ਤਾੜੀ ਖਾਕੂ।***
***ਇਨ ਕੀ ਓਰ ਨ ਕਬਹੂ ਦੇਖੈ। ਰਹਤ ਵੰਤ ਜੋ ਸਿੰਘ ਬਿਸੇਖੈ।*** (ਦੇਸਾ ਸਿੰਘ)

ਇਸ ਖ਼ਾਸ ਰੋਕ ਦਾ ਕਾਰਨ ਵੀ ਇਤਿਹਾਸਿਕ ਹੈ। ਤਮਾਕੂ ਮੁਗ਼ਲਾਂ ਦੇ ਵੇਲੇ ਹੀ ਹਿੰਦੁਸਤਾਨ ਵਿਚ ਆਇਆ। ਮੁਗ਼ਲ[੫] ਬਾਦਸ਼ਾਹਾਂ ਵੀ ਇਹਦੇ ਵਿਰੁੱਧ ਫ਼ੁਰਮਾਨ ਜਾਰੀ

੪. ਮੈਂ ਇਨ੍ਹਾਂ ਸਤਰਾਂ ਲਈ ਟ੍ਰੈਕਟ ਨੰ: ੮੫੩ 'ਤੁਰਕਣੀ ਦਾ ਕੁਸੰਗ' ਕ੍ਰਿਤ ਖ਼ਾਲਸਾ ਟ੍ਰੈਕਟ ਸੋਸਾਇਟੀ ਸ੍ਰੀ ਅੰਮ੍ਰਿਤਸਰ ਜੀ ਦਾ ਰਿਣੀ ਹਾਂ।

੫. ਜਹਾਂਗੀਰ ਆਪਣੇ ਹੁਕਮ ਦਾ ਜੋ ਉਸ ਨੇ ਤਮਾਕੂ ਦੀ ਮਨਾਹੀ ਲਈ ਕੱਢਿਆ ਸੀ ਤੌਜ਼ਕ ਜਹਾਂਗੀਰੀ ਵਿਚ ਆਪ ਜ਼ਿਕਰ ਕਰਦਾ ਹੈ। (ਦੇਖੋ ਸਫਾ ੧੯੪ ਤੋਜ਼ਕ ਜਹਾਂਗੀਰੀ, ਮੁਦ੍ਰਿਤ ਮਤਬਾ ਨਵਲ ਕਿਸ਼ੋਰ ਲਖਨਊ)। ਉਸ ਸਮੇਂ ਬ੍ਰਾਹਮਣਾਂ ਨੇ ਵੀ ਨਰਕਾਂ ਦਾ ਡਰ ਦੇ ਕੇ ਤਮਾਕੂ ਪੀਣ ਤੋਂ ਲੋਕਾਂ ਨੂੰ ਹਟਾਵਣ ਦਾ ਯਤਨ ਕੀਤਾ। (ਦੇਖੋ ਸਕੰਧ ਪੁਰਾਣ ਅਧਿਆਇ ੫੨ ਮਥੁਰਾ ਖੰਡ)।

ਕੀਤੇ, ਪਰੰਤੂ ਇਹ ਸਭ ਦੇ ਮੂੰਹ ਲਗਦਾ ਜਾਂਦਾ ਸੀ। ਸਤਿਗੁਰਾਂ ਖਾਸ ਤੌਰ ਤੇ ਸਿਖਾਂ ਨੂੰ ਇਹਦੀ ਵਰਤੋਂ ਤੋਂ ਵਰਜਿਆ। ਸਿੱਟਾ ਇਹ ਨਿਕਲਿਆ ਕਿ ਸਿੱਖ ਇਸ ਦੇ ਜ਼ਹਿਰ ਤੋਂ ਬਚ ਗਏ ਤੇ ਹੋਰ ਲੋਕ ਇਸ ਚਟਲਾਸ ਨੂੰ ਨਾ ਛੱਡ ਸਕੇ। ਤਮਾਕੂ ਇਕ ਆਮ ਨਸ਼ਾ ਹੈ, ਸਗੋਂ ਕਈ ਲੋਕ ਇਹਨੂੰ ਨਸ਼ਾ ਵੀ ਨਹੀਂ ਸਮਝਦੇ। ਇਸ ਤੋਂ ਵਰਜਣ ਦਾ ਭਾਵ ਇਹ ਹੈ ਕਿ ਹੋਰ ਵਧੀਕ ਨਸ਼ੇ ਵਾਲੀਆਂ ਚੀਜ਼ਾਂ ਤਾਂ ਕਿਤੇ ਰਹੀਆਂ ਤਮਾਕੂ ਤੀਕ ਵੀ ਸਿੱਖ ਨਾ ਵਰਤੇ।

ਕੁੱਠਾ ਕਿਉਂ ਵਰਜਿਆ? ਰਹਿਤਨਾਮਿਆਂ ਵਿਚ ਇਹ ਜ਼ਿਕਰ ਨਹੀਂ ਕਿ ਹਰ ਇਕ ਸਿੱਖ ਮਾਸ ਜ਼ਰੂਰ ਖਾਵੇ, ਸਗੋਂ ਇਕ ਥਾਂ ਇਹ ਜ਼ਿਕਰ ਆਇਆ ਹੈ ਕਿ ਮਾਸ ਲੰਗਰ ਵਿਚ ਨਾ ਬਣੇ।

*ਬਕਰਾ ਝਟਕਾ ਬੀਚ ਨ ਕਰੈ। ਅਵਰ ਮਾਸ ਨਹਿ ਲੰਗਰ ਧਰੈ।*
*ਜੋ ਮਨ ਹੋਇ ਤੋ ਦੂਰ ਕਰਾਵੈ। ਨਿਜ ਬਰਤਾਰਾ ਤਹਾ ਲੈ ਜਾਵੈ।*
*ਦੇਗ ਅਸਨ ਕੇ ਹੈ ਸਭ ਭਾਗੀ। ਬ੍ਰਹਮਨ ਖਤ੍ਰੀ ਸਭ ਅਨੁਰਾਗੀ।*
*ਤਾਂਤ ਯਹ ਸਿੱਛਾ ਸੁਣ ਲੀਜੈ। ਦੇਗ ਮਾਹਿ ਨਹ ਮਾਸ ਅਨੀਜੈ।* (ਦੇਸਾ ਸਿੰਘ)

ਜਿਸ ਦਾ ਭਾਵ ਇਹ ਹੈ ਕਿ ਕਿਸੇ ਸਿੱਖ ਦੀ ਮਰਜ਼ੀ ਹੈ ਤਾਂ ਖਾਏ, ਨਹੀਂ ਤਾਂ ਨਾ ਖਾਏ। ਕਿਉਂ ਜੁ ਗੁਰੂ ਕੇ ਲੰਗਰ ਵਿਚੋਂ ਹਰ ਇਕ ਨੇ ਪ੍ਰਸਾਦ ਛੱਕਣਾ ਹੈ, ਇਸ ਲਈ ਲੰਗਰ ਵਿਚ ਮਾਸ ਨਾ ਬਣੇ ਤਾਂ ਜੁ ਸਾਰੇ ਉਥੇ ਬਿਨਾਂ ਸੰਕੋਚ ਪ੍ਰਸ਼ਾਦ ਛੱਕ ਸਕਣ। ਪਰ ਜੇ ਮਾਸ ਖਾਣਾ ਹੈ ਤਾਂ ਝਟਕਾ ਖਾਏ!

*ਬਕਰਾ ਝਟਕਾ ਛਕੈ ਤਾਂ ਛਕੈ। ਅਵਰ ਮਾਸ ਵਲ ਕਬਹੂ ਨ ਤਕੇ।* (ਦੇਸਾ ਸਿੰਘ)

*ਲੇਇ ਤੁਰਕਨ ਤੇ ਮਾਸ ਜੋ ਖਾਇ। ਬਿਨ ਗੁਰ ਸ਼ਬਦ ਬਚਨ ਜੋ ਗਾਇ।*
*ਤ੍ਰਿਯਾਂ*[੬] *ਰਾਗ ਸੁਨੇ ਚਿਤ ਲਾਇ। ਨੰਦ ਲਾਲ ਸੋ ਯਮ ਪੁਰ ਜਾਇ।* (ਨੰਦ ਨਾਲ)

ਕਾਰਨ ਇਹ ਮਲੂਮ ਹੁੰਦਾ ਹੈ ਕਿ ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ ਜਿਹੜੇ ਹਿੰਦੂ ਮਾਸ ਖਾਂਦੇ ਸਨ, ਉਹ ਝਟਕਾ ਹੀ ਖਾਂਦੇ ਸਨ। ਇਹ ਕੁੱਠੇ ਦਾ ਰਿਵਾਜ ਮੁਸਲਮਾਨੀ ਧਾਰਮਕ ਦਬਾਓ ਦਾ ਸਿੱਟਾ ਸੀ। ਅਸਲੀ ਧਰਮ ਨਿਰਭੈ ਰਿਦੇ ਵਿਚ ਹੀ ਉਪਜ ਸਕਦਾ ਹੈ, ਇਸ ਲਈ ਸਤਿਗੁਰਾਂ ਰੋਜ਼ ਦਿਹਾੜੀ ਦੇ ਦਬਾਉ ਨੂੰ ਜੋ ਖੁਰਾਕ ਥਾਣੀਂ ਸਾਡੇ ਤੇ ਪੈਂਦਾ ਸੀ, ਇਸ ਰਹਿਤ ਨਾਲ ਦੂਰ ਕੀਤਾ। ਫਲ ਇਸ ਦਾ ਸਦਾਚਾਰਕ ਸੀ। ਮੈਂ ਇੱਥੇ ਇਹ ਵੀ ਜ਼ਿਕਰ ਕਰ ਦਿਆਂ ਕਿ ਸਾਰੇ ਸਭਯ ਦੇਸ਼ਾਂ ਵਿਚ ਝਟਕੇ ਅਰਥਾਤ ਪਸ਼ੂ ਨੂੰ ਇਕੋ ਵਾਰ ਨਾਲ ਮਾਰ ਕੇ ਖਾਣ ਦਾ ਰਿਵਾਜ ਸਰੀਰਕ, ਵੈਦਕ ਅਤੇ ਸਦਾਚਾਰਕ ਕਾਰਨਾਂ ਕਰਕੇ ਫੈਲ ਰਿਹਾ ਹੈ।

ਬਾਕੀ ਦੀ ਖਾਲਸਈ ਰਹਿਤ ਨੂੰ ਜਦੋਂ ਅਸੀਂ ਵਿਚਾਰਦੇ ਹਾਂ ਤਾਂ ਉਹ ਉਹੋ ਰਹਿਤ

੬. ਵੇਸਵਾ ਗਾਇਨ।

ਹੈ ਜੋ ਗੁਰੂ ਨਾਨਕ ਦੇਵ ਜੀ ਨੇ ਦ੍ਰਿੜ੍ਹਾਈ ਸੀ। ਉਠਦਿਆਂ ਬਹਿੰਦਿਆਂ ਨਾਮ ਵਿਚ ਲਿਵ ਇਹ ਸਿੱਖ ਦਾ ਪਰਮ ਧਰਮ ਹੈ ਤੇ ਖਾਲਸਾ ਪੂਰਨ ਹੈ ਹੀ ਉਹ ਜਿਸ ਦੇ ਅੰਦਰ ਨਾਮ ਵੱਸ ਗਿਆ ਹੈ।

*ਜਾਗਤਿ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥੧॥* (੩੩ ਸਵੱਯੇ ਪਾ: ੧੦)

ਨਾਮ, ਦਾਨ, ਇਸ਼ਨਾਨ ਇਹ ਗੁਰਮੁਖਾਂ ਦੇ ਮੁਖ ਕਰਮ ਗੁਰਬਾਣੀ ਵਿਚ ਦੱਸੇ ਗਏ ਹਨ, ਖਾਲਸੇ ਦੀ ਰਹਿਤ ਵਿਚ ਵੀ ਇਹ ਪ੍ਰਧਾਨ ਕਰਮ ਹਨ। ਸਤਿਸੰਗ ਤੇ ਬਾਣੀ ਦਾ ਅਭਿਆਸ ਜਿਸ ਦੁਆਰਾ ਸਿੱਖੀ ਜੀਵਨ ਦ੍ਰਿੜ੍ਹ ਹੁੰਦਾ ਹੈ, ਇਹ ਨਿੱਤ ਦੀ ਕਾਰ ਦੱਸੀ ਹੈ।

*ਨੰਦਲਾਲ ਤੁਮ ਬਚਨ ਸੁਨ ਸਿਖ ਕਰਮ ਹੈ ਏਹ।*
*ਨਾਮ ਦਾਨ ਇਸਨਾਨ ਬਿਨ ਕਰੈ ਨ ਇਨ ਬਿਨ ਨੇਹ।*
*ਪ੍ਰਾਤਕਾਲ ਸਤਿ ਸੰਗ ਨ ਜਾਵੈ। ਤਨਖਾਹ ਦਾਰ ਉਹ ਬੜਾ ਕਹਾਵੈ।*
*ਨਿਰਧਨ ਦੇਖ ਨ ਪਾਸ ਬੈਠਾਵੈ। ਸੋ ਤਨਖਾਹੀ ਮੂਲ ਕਹਾਵੈ।* (ਨੰਦ ਲਾਲ)

*ਨਾਮ ਦਾਨ ਪ੍ਰਾਤ ਇਸਨਾਨ। ਜਿਨ ਗੁਰ ਕ੍ਰਿਪਾ ਤਿਨਹੁ ਇਹ ਜਾਨ।* (ਨੰਦ ਲਾਲ)

*ਅਕਾਲ ਪੁਰਖ ਕੋ ਛਾਡ ਕੇ ਜਪੈ ਦੇਵ ਕੋਈ ਔਰ॥*
*ਜਨਮ ਜਨਮ ਭ੍ਰਮਤਾ ਫਿਰੈ ਲਹੈ ਨ ਸੁਖ ਕੀ ਠੌਰ॥* (ਪ੍ਰਹਿਲਾਦ ਸਿੰਘ)

*ਠੰਡੇ ਪਾਣੀ ਜੋ ਨਹਿ ਨਾਵੈ। ਬਿਨ ਜਪ ਪੜੇ ਪ੍ਰਸਾਦਿ ਜੋ ਖਾਵੈ।*
*ਬਿਨ ਰਹਿਰਾਸ ਸੰਧਯਾ ਜੋ ਖੋਵਹਿ। ਕੀਰਤਨ ਪੜੇ ਬਿਨ ਰੈਣ ਜੋ ਸੋਵਹਿ।*
*ਚੁਗਲੀ ਕਰੇ ਜੋ ਕਾਜ ਬਿਗਾਰੇ। ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੇ।* (ਨੰਦ ਲਾਲ)

*ਬਿਨਾ ਜਾਪ ਜਪਜੀ ਪੜ੍ਹੇ ਜੋ ਜੇਵੇ ਪ੍ਰਸਾਦਿ।*
*ਸੋ ਬਿਸਟਾ ਕਾ ਕਿਰਮ ਹੋਇ ਜਨਮ ਗਵਾਵੈ ਬਾਦਿ।*
*ਪ੍ਰਾਤਕਾਲ ਗੁਰ ਗੀਤ ਨ ਗਾਵੈ। ਬਿਨ ਰਹਿਰਾਸ ਪ੍ਰਸਾਦਿ ਜੋ ਪਾਵੈ।*
*ਬਾਹਰ ਮੁਖੀ ਸਿਖ ਤਿਸ ਜਾਨੋ। ਸਭ ਬਰਤਨ ਤਿਸ ਮਿਥਿਆ ਮਾਨੋ।* (ਪ੍ਰਹਿਲਾਦ ਸਿੰਘ)

*ਪ੍ਰਾਤ ਉਠ ਇਸਨਾਨ ਕਰੈ। ਪੁਨ ਮੁਖ ਤੇ ਜਪ ਜਾਪ ਉਚਰੈ।*
*ਯਥਾ ਸਕਤ ਕੁਛ ਦੇਵੈ ਦਾਨ। ਸੋਈ ਸਿੰਘ ਹੈ ਪਰਮ ਸੁਜਾਨ।* (ਦੇਸਾ ਸਿੰਘ)

ਕਿਰਤ ਕਰਕੇ ਛਕੇ, ਪੂਜਾ ਦਾ ਦਾਨ ਨਾ ਖਾਵੇ, ਦਸਾਂ ਨਵ੍ਹਾਂ ਦੀਆਂ ਸਾਰੀਆਂ ਕਿਰਤਾਂ ਪਰਵਾਨ ਹਨ।

*ਰਹਤਵੰਤ ਸਿੰਘ ਹੈ ਜੋਈ। ਕਰ ਉਪਾਇ ਧਨ ਖਾਟੈ ਸੋਈ।*
*ਤਾਹੀ ਕਰ ਘਰ ਕੋ ਨਿਰਬਹੈ। ਪੂਜਾ ਭੂਲ ਨ ਕਬਹੂ ਗਹੈ।*
*ਧਰਮਸਾਲ ਕੀ ਝਾਕ ਨ ਕਰਨੀ। ਮਹਾ ਦੋਖ ਹੈ ਗੁਰ ਨੇ ਬਰਨੀ।* (ਦੇਸਾ ਸਿੰਘ)

*ਖੇਤੀ ਵਣਜ ਵਸਿਲਪ ਕਮਾਵੈ। ਔਰ ਟਹਲ ਜੋ ਮਨ ਮਹਿ ਭਾਵੈ।*
*ਦ੍ਰਿੜ ਹ੍ਵੈ ਸੋਈ ਕਾਰ ਕਮਾਵੈ। ਚੋਰੀ ਡਾਕੇ ਕਬਹੂੰ ਨ ਜਾਵੈ।* (ਦੇਸਾ ਸਿੰਘ)

*ਧਰਮ ਦੀ ਕਿਰਤ ਕਰੇ ਤੇ ਕਮਾਈ ਸਦਾ ਵੰਡ ਕੇ ਖਾਇ।*
*ਦਸਵੰਧ ਗੁਰੂ ਅਰਥ ਦੇਵੇ। ਗੁਰੂ ਕਾ ਸਿੱਖ ਚੰਗੀ ਚੋਖੀ ਵਸਤੁ ਇਕੇਲਾ ਨਾ ਖਾਇ।*
*ਸਿੰਘੋਂ ਕੋ ਬਾਂਟ ਕੇ ਖਾਇ।* (ਚੋਪਾ ਸਿੰਘ)

*ਦਸਵੰਧ ਗੁਰੂ ਨ ਦੇਵਈ ਕੂੜ ਬੋਲ ਜੋ ਖਾਇ।*
*ਕਹੈ ਗੋਬਿੰਦ ਸਿੰਘ ਲਾਲ ਜੀ ਤਿਸਕਾ ਕਛੁ ਨ ਬਿਸਾਇ।* (ਨੰਦ ਲਾਲ)

*ਗੋਲਕ ਰਾਖੈ ਨਾਹਿ ਜੋ ਛਲ ਕਾ ਕਰੇ ਬਪਾਰ।*
*ਗੋਬਿੰਦ ਸਿੰਘ ਸੁਨ ਨੰਦ ਜੀ ਭੋਗੇ ਨਰਕ ਹਜਾਰ।* (ਨੰਦ ਲਾਲ)

*ਦਰਸਨ[੧] ਦੇਖ ਜੋ ਕਾਰ ਕਮਾਵੈ। ਤਾ ਕਰ ਜੋ ਧਨ ਘਰ ਮੈ ਆਵੈ।*
*ਤਿਸ ਤੇ ਗੁਰ ਦਸਵੰਧ ਜੋ ਦੇਈ। ਸਿੰਘ ਸੋਈ ਜਸ ਬਹੁ ਜਗ ਲੇਈ।* (ਦੇਸਾ ਸਿੰਘ)

*ਲੇਨਾ ਦੇਨਾ ਖਾਲਸੇ ਆਨ ਦੇਵ ਸਭ ਝੂਠ।*
*ਔਰ ਦੇਵ ਇਉ ਮਾਨੀਏ ਜਿਉ ਬਾਰੂ ਕੀ ਮੂਠ।* (ਪ੍ਰਹਿਲਾਦ ਸਿੰਘ)

ਜੇ ਬਿਹੰਗਮ ਹੋ ਕੇ ਸਿੱਖੀ ਦਾ ਪ੍ਰਚਾਰ ਕਰਨਾ ਹੋਵੇ ਜਾਂ ਗ੍ਰੰਥੀ ਬਣਨਾ ਹੋਵੇ, ਤਾਂ ਸੰਤੋਖ ਧਾਰਨਾ ਪਹਿਲੀ ਸ਼ਰਤ ਹੈ।

*ਗੁਰੂ ਕਾ ਸਿਖ ਜੋ ਬਿਹੰਗਮ ਹੋਵੇ ਸੋ ਨਿਰਵੈਰ, ਨਿਹਕਾਮ, ਨਿਰਮਾਨ,*
*ਨਿਰਲੋਭ ਤੇ ਹਿੰਸਾ ਤੇ ਰਹਿਤ।* (ਚੋਪਾ ਸਿੰਘ)

*ਗੁਰੂ ਕਾ ਸਿੱਖ ਜੋ ਧਰਮਸਾਲੀਆ ਹੋਵੈ ਸੋ ਕੈਸਾ।*
*ਨਿਰਲੋਭੀ ਨਿਰਮਾਨੀ, ਜਤੀ, ਸਤੀ, ਪਰਸੁਆਰਥੀ, ਧੀਰ ਜੀ, ਉਦਾਰ,*
*ਦਯਾਵਾਨ, ਪ੍ਰੀਤਵਾਨ, ਤਪੀਆ, ਅਨਦਾ, ਰਹਤਵਾਨ, ਮਤਸਰ ਬਿਨਾ,*
*ਪੜਦੇ ਕੱਜੂ, ਸੁਚੇਤ, ਦੇਹ ਪਵਿਤ੍ਰਾ, ਟੈਹਲ ਕਰੈ। ਵੰਡ ਖਾਏ।*
*ਪਰਦੇਸੀ ਸਿੱਖ ਦੀ ਚੀਜ਼ ਵਸਤ ਦੀ ਸੁਚੇਤੀ ਰਖੈ। ਦਰਦਵੰਦ ਹੋਵੇ।*
*ਜਿਸ ਵਿਚ ਇਹ ਗੁਣ ਹੋਣ ਉਹ ਧਰਮਸਾਲੀਆ ਹੋਵੈ।*
*ਗੁਰੂ ਸਿੱਖ ਵਾਸੀ ਵਾਲੇ ਐਸੇ ਧਰਮਸਾਲੀਏ ਦੀ ਗਉਰ ਕਰਨ।* (ਚੋਪਾ ਸਿੰਘ)

---

੧. ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਕਰਕੇ।

*ਜੋ ਕੋਊ ਸਿਖ ਪੁਜਾਰੀ ਅਹੈ। ਸੋ ਭੀ ਪੂਜਾ ਬਹੁਤ ਨ ਗਹੈ।*
*ਤਨ ਨਿਰਬਾਹ ਮਾਤ੍ਰ ਸੋ ਲੇਵੈ। ਅਧਿਕ ਹੋਇ ਤੇ ਜਹ ਤਹ ਦੇਵੈ।*
*ਬਹੁਤੀ ਹੋਇ ਤਾ ਦੇਗ ਕਰਾਵੇ। ਨਾਤਰ ਗੁਰਦਵਾਰਾ ਪਰ ਲਾਵੈ।*
*ਅਥਵਾ ਸਦਾ ਬਰਤ ਕੋ ਦੇਈ। ਸੁਤ ਜੁਵਤੀ ਹਿਤ ਕਦੇ ਨ ਲੇਈ।*
*ਜੋ ਪੂਜਾ ਕੋ ਆਪੇ ਖਾਈ। ਧਰਮ ਅਰਥ ਜੁੜ ਦੇਵੈ ਨਾਹੀ।*
*ਤਿਨਹ ਕਲੇਸ ਹੋਇੰਗੇ ਜੇਈ। ਤਾ ਦੁਖ ਕੋ ਜਾਨੈਗੇ ਤੇਈ।* (ਦੇਸਾ ਸਿੰਘ)

ਹਰ ਇਕ ਖਾਲਸੇ ਦਾ ਧਰਮ ਹੈ ਕਿ ਅੰਮ੍ਰਿਤ ਦਾ ਪ੍ਰਚਾਰ ਕਰੇ ਤੇ ਹੋਰਨਾਂ ਨੂੰ ਪ੍ਰੇਰ ਕੇ ਧਰਮ ਵਿਚ ਲਿਆਵੇ। ਸਗੋਂ ਭਾਈ ਦੇਸਾ ਸਿੰਘ ਜੀ ਇਹ ਕਹਿੰਦੇ ਹਨ ਕਿ ਜੇ ਲੋੜ ਪਵੇ ਤਾਂ ਧਨ ਦੀ ਸਹਾਇਤਾ ਦੇ ਕੇ ਵੀ ਪ੍ਰੇਰੇ।

*ਸਿਖ ਕੋ ਸਿਖ ਜੁ ਅੰਮ੍ਰਿਤ ਦੀਨਾ। ਕੋਟਿ ਅਸ੍ਵਮੇਧ ਫਲ ਕੀਨਾ।*
*ਜੋ ਗੁਰ ਕੀ ਬਾਨੀ ਸਿਖ ਗਾਵੈ। ਜੀਵਨ ਮੁਕਤ ਪਦਾਰਥ ਪਾਵੈ।* (ਪ੍ਰਹਿਲਾਦ ਸਿੰਘ)

*ਚਾਰ ਬਰਨ ਮੋ ਨਰ ਹੈ ਜੇਤੇ। ਕਰ ਉਪਦੇਸ਼ ਪਚੇਰੈ ਤੇਤੇ।*
*ਜਿਉ ਜਿਉ ਕਰ ਤਿਨ ਸਿੰਘ ਬਨਾਵੈ। ਮਾਨੈ ਨਹਿ ਤਹਿ ਲੋਭ ਦਿਖਾਵੈ।*
*ਕੁਟੰਬ ਮਾਹਿ ਨਹਿ ਅਤਿ ਮਨ ਦੇਈ। ਗੁਰ ਕੇ ਚਰਨ ਨਿਰੰਤਰ ਸੇਈ।* (ਦੇਸਾ ਸਿੰਘ)

ਪ੍ਰਚਾਰ ਕਰਦਾ ਆਪਣੇ ਪੰਥ ਦੇ ਗੁਣ ਦੱਸੇ, ਪਰ ਹੋਰ ਮੱਤਾਂ ਦੀ ਨਿੰਦਾ ਨਾ ਕਰੇ।

*ਗੁਰ ਕਾ ਸਿਖ ਆਪਣੇ ਗੁਰ ਕੀ ਉਸਤਤ ਕਰੇ।*
*ਔਰ ਕਿਸੇ ਦੀ ਨਿੰਦਾ ਨ ਕਰੇ ਨ ਕਰਾਏ। ਨ ਬੁਰਾ ਆਖੇ ਨਾ ਅਖਾਏ।* (ਚੌਪਾ ਸਿੰਘ)

*ਜਗਤ ਮਾਹਿ ਪੰਥ ਹੈਂ ਜੇਤੇ। ਕਬਹੀ ਨਿੰਦਹਿ ਨਾਹੀ ਤੇਤੇ।* (ਦੇਸਾ ਸਿੰਘ)

ਗੁਰੂ ਕਾ ਸਿੱਖ ਢਿੱਲੜ ਨ ਰਹੇ। ਸੁਚੇਤ ਰਹੇ ਤੇ ਸਰੀਰਕ ਸਫਾਈ ਦਾ ਖਿਆਲ ਰੱਖੇ।

*ਕੰਘਾ ਦੋਨੋਂ ਵਖਤ ਕਰ ਪਾਗ ਚੁਨਹਿ ਕਰ ਬਾਂਧਈ।*
*ਦਾਤਨ ਨੀਤ ਕਰੇਇ ਨ ਦੁਖ ਪਾਵਹਿ ਲਾਲ ਜੀ।।* (ਨੰਦ ਲਾਲ)

ਗੁਰਮੁਖੀ ਅੱਖਰ ਜ਼ਰੂਰ ਸਿੱਖੇ ਤੇ ਹੋਰ ਵਿਦਿਆ ਵੀ ਪੜ੍ਹੇ।

*ਗੁਰਮੁਖੀ ਅੱਖਰ ਜੋ ਹੈਂ ਭਾਈ। ਸਿੰਘ ਸਿੰਘ ਤੇ ਸੀਖਹੁ ਜਾਈ।*
*ਔਰ ਜੋ ਬਿਦਯਾ ਜਹ ਤਹ ਹੋਈ। ਅਵਰਨ ਤੇ ਭੀ ਲੇਵਹੁ ਸੋਈ।* (ਦੇਸਾ ਸਿੰਘ)

ਪੰਜ ਕਕਾਰ ਨਿਸ਼ਾਨੀਆਂ ਖਾਲਸੇ ਦੀਆਂ ਹਨ, ਉਹ ਜ਼ਰੂਰ ਧਾਰਨ ਕਰੇ।

*ਨਸ਼ਾਨਿ ਸਿਖੀ ਈਂ ਪੰਜ ਹਰਫਿ ਕਾਫ।*
*ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ।*
*ਕੜਾ, ਕਾਰਦੋ, ਕਾਛ, ਕੰਘਾ, ਬਿਦਾਨ।*

*ਬਿਲਾ ਕੇਸ ਹੇਚ ਹਸਤ ਜੁਮਲਾ ਨਿਸ਼ਾਨ।*

(ਦਸਮ ਗ੍ਰੰਥ ਜੀ ਲਿਖਤ ਬੀੜ ਜੋ ਮਹਾਰਾਜਾ ਜੀਂਦ ਪਾਸ ਹੈ)

*ਕੱਛ ਕੇਸ ਕੰਘਾ ਕਿਰਪਾਨ। ਕੜਾ ਔਰ ਜੋ ਕਰੌ ਬਖਾਨ।*
*ਇਹ ਕੱਕੇ ਪੰਜ ਤੁਮ ਮਾਨੋ। ਗੁਰੂ ਗ੍ਰੰਥ ਕੋ ਸਭ ਤੁਮ ਜਾਨੋ।* (ਪ੍ਰਹਿਲਾਦ ਸਿੰਘ)

ਦੀਨ ਰੱਖਿਆ ਕਰਨੀ ਤੇ ਜ਼ੁਲਮ ਦਾ ਨਾਸ਼ ਕਰਨਾ ਇਹ ਖਾਲਸੇ ਦਾ ਫਰਜ਼ ਹੈ।

*ਖਾਲਸਾ ਸੋਇ ਨਿਰਧਨ ਕੋ ਪਾਲੈ। ਖਾਲਸਾ ਸੋਇ ਦੁਸਟ ਕੋ ਗਾਲੈ।।*
*ਪਰ ਆਪ ਜ਼ੁਲਮ ਕਿਸੇ ਤੇ ਨਾ ਕਰੇ।* (ਨੰਦ ਸਿੰਘ)

*ਖਲਕ ਖਾਲਕ ਦੀ ਜਾਨ ਕੈ ਖਲਕ ਦੁਖਾਵਹਿ ਨਾਹਿ।*
*ਖਲਕ ਦੁਖਹਿ ਨੰਦ ਲਾਲ ਜੀ ਖਲਕ ਕੋਪਹਿੰ ਤਾਹਿ।* (ਨੰਦ ਲਾਲ)

ਬਾਣੀ ਗੁਰੂ ਹੈ ਇਸ ਲਈ ਖਾਲਸਾ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨੇ; ਤੇ ਗੁਰੂ ਗ੍ਰੰਥ ਸਾਹਿਬ ਦੇ ਹੁਕਮ ਵਿਚ ਚਲ ਰਹੇ ਖਾਲਸੇ ਨੂੰ ਵੀ ਗੁਰੂ ਰੂਪ ਜਾਣੇ।

*ਗੁਰ ਕਾ ਬਚਨ ਗੁਰੂ ਕੀ ਮੂਰਤਿ। ਭੁਗਤਿ ਮੁਕਤਿ ਵਰ ਸਾਰੋ ਪੂਰਤ।* (ਪ੍ਰਹਿਲਾਦ ਸਿੰਘ)

*ਅਕਾਲ ਪੁਰਖ ਕੇ ਬਚਨ ਸਿਉਂ ਪਰਗਟ ਚਲਾਯੋ ਪੰਥ।*
*ਸਭ ਸਿੱਖਨ ਕੋ ਬਚਨ ਹੈ ਗੁਰੂ ਮਾਨੀਅਹੁ ਗ੍ਰੰਥ।* (ਪ੍ਰਹਿਲਾਦ ਸਿੰਘ)

*ਗੁਰੂ ਖਾਲਸਾ ਮਾਨੀਅਹਿ ਪ੍ਰਗਟ ਗੁਰੂ ਕੀ ਦੇਹ।*
*ਜੋ ਸਿਖ ਮੋ ਮਿਲਬੋ ਚਾਹਹਿ ਖੋਜ ਇਨਹੁ ਮਹਿ ਲੇਹੁ।* (ਪ੍ਰਹਿਲਾਦ ਸਿੰਘ)

*ਤੀਨ ਰੂਪ ਹੈ ਮੋਹਿ ਕੋ ਸੁਨਹੁ ਨੰਦ! ਚਿਤ ਲਾਇ।*
*ਨਿਰਗੁਣ ਸਰਗੁਣ ਗੁਰਸ਼ਬਦ ਕਹਹੁੰ ਤੋਹਿ ਸਮਝਾਇ।*
*ਏਕ ਰੂਪ ਤਿਹੁ ਗੁਣ ਤੇ ਪਰੇ। ਨੇਤਿ ਨੇਤਿ ਜਿਹ ਨਿਗਮ ਉਚਰੇ।*
*ਘਟਿ ਘਟਿ ਵਿਆਪਕ ਅੰਤਰਜਾਮੀ। ਪੂਰਿ ਪੂਰਿ ਰਹਾਯੋਂ ਜਿਉਂ ਜਲ ਘਟ ਭਾਨੀ।*
*ਦੂਸਰ ਰੂਪ ਗ੍ਰੰਥ ਜੀ ਜਾਨਹੁ। ਅਪਨ ਅੰਗ ਮੇਰੇ ਕਰ ਮਾਨਹੁ।*
*ਰੋਮ ਰੋਮ ਅਛਰ ਜੋ ਲਹਹੁ। ਬਾਤ ਜਥਾਰਥ ਤੁਮ ਸੋ ਕਹਹੁੰ।*
*ਜੋ ਸਿਖ ਗੁਰ ਦਰਸਨ ਕੀ ਚਾਹਿ। ਦਰਸਨ ਕਰੇ ਗ੍ਰੰਥ ਜੀ ਆਹਿ।*
*ਜੋ ਮੁਝ ਸਾਥ ਚਾਹੇ ਕਰ ਬਾਤ। ਗ੍ਰੰਥ ਜੀ ਪੜ੍ਹੈ ਬਿਚਾਰਹਿ ਸਾਥ।*
*ਜੋ ਮੁਝ ਬਚਨ ਸੁਨਨ ਕੀ ਚਾਇ। ਗ੍ਰੰਥ ਵਿਚਾਰ ਸੁਨਹੁ ਚਿਤ ਲਾਇ।*
*ਮੇਰਾ ਰੂਪ ਗ੍ਰੰਥ ਜੀ ਜਾਨ। ਇਨ ਮੇਂ ਭੇਦ ਨ ਰੰਚਕ ਮਾਨ।*
*ਤੀਸਰ ਰੂਪ ਸਿਖ ਹੈ ਮੋਰ। ਗੁਰਬਾਣੀ ਰਤਿ ਜਿਹ ਨਿਸ ਭੋਰ।*
*ਵਿਸਾਹ ਪ੍ਰਤਿ ਗੁਰ ਸਬਦ ਜੋ ਧਰੇ। ਗੁਰ ਕਾ ਦਰਸਨ ਨਿਤ ਉਠ ਕਰੇ।*
*ਜਪੁਜੀ ਜਾਪ ਪੜ੍ਹ ਚਿਤ ਲਾਇ। ਗਯਾਨ ਸ਼ਬਦ ਗੁਰੁ ਸੁਣੇ ਸੁਣਾਇ।*

*ਗੁਰਦਵਾਰਨ ਕਾ ਦਰਸ਼ਨ ਕਰੈ। ਪਰ ਦਾਰਾ ਕਾ ਤਿਆਗ ਜੋ ਕਰਹਿ।*
*ਗੁਰ ਸਿੱਖ ਸੇਵਾ ਕਰੇ ਚਿਤ ਲਾਇ। ਆਪਾ ਮਨਕਾ ਸਗਲ ਮਿਟਾਇ।*
*ਇਨ ਕਰਮਨ ਮਹਿ ਜੋ ਪਰਧਾਨ। ਸੋਈ ਸਿਖ ਰੂਪ ਮੇਰਾ ਪਹਿਚਾਨ।*
*ਐਸੇ ਗੁਰ ਸਿਖ ਸੇਵ ਕੀ ਮੋਹਿ ਪਹੁਚੇ ਆਇ।*
*ਸੁਨਹੁ ਨੰਦ ਚਿਤ ਦੇਇ ਕਰਿ ਮੁਕਤਿ ਬੈਕੁੰਠੈ ਜਾਇ।* (ਪ੍ਰਸ਼ਨੋਤਰੀ ਨੰਦ ਲਾਲ)

ਭਾਈਚਾਰਕ ਸੰਬੰਧਾਂ ਵਿਚ ਸਿੱਖੀ ਦਾ ਖਿਆਲ ਰੱਖੋ, ਸਿੰਘ ਸਿੰਘ ਨਾਲ ਪਿਆਰ ਕਰੇ! ਸਿੱਖ ਤੇ ਕਦੀ ਹੱਥ ਨਾ ਉਠਾਏ।

*ਗੁਰੂ ਕਾ ਸਿੱਖ ਸਾਕ ਸਿੱਖ ਨਾਲ ਕਰੇ ਲੈਣ ਦੇਣ ਦਾ।*
*ਗੁਰੂ ਕਾ ਸਿਖ ਬਨਜ ਬਪਾਰ ਜਾ ਕਿਸੇ ਹੋਰ ਸਬਬ ਸਿਖ ਨਾਲ ਬੋਲ ਬਹੇ ਤਾਂ*
*ਉਹ ਬਖਸਾਇ ਲੈ। ਰਾਤ ਵਿਚ ਨ ਪਾਵੈ।*
*ਗੁਰੂ ਕਾ ਸਿਖ ਸਿਖ ਕੀ ਨਿੰਦਯਾ ਬਖੀਲੀ ਚੁਗਲੀ ਦਗਾ ਨ ਕਰੇ।*
*ਗੁਰੂ ਕਾ ਸਿਖ ਪੜਦਾ ਕਿਸੇ ਦਾ ਨ ਉਘਾੜੇ। ਘਾਤੀ ਨ ਹੋਵੇ।*
*ਗੁਰੂ ਕਾ ਸਿਖ ਹਥੋਂ ਪਾਈ ਲੜਾਈ ਕਿਸੇ ਨਾਲ ਨ ਕਰੇ।*
*ਅਪਣੇ ਕੇਸਾਂ ਦੀ ਅਵਰੋਇ ਵਲ ਦੇਖੇ।*
*ਗੁਰੂ ਕਾ ਸਿਖ ਹੋਇ ਸਿਖ ਉਪਰ ਸਟ ਨ ਕਰੇ।* (ਚੌਪਾ ਸਿੰਘ)

*ਸਿੰਘ ਸਿੰਘ ਸੋ ਨੇਹੁ ਸੁ ਕਰਨੋ। ਬੈਰ ਭਾਵ ਮਨ ਤੇ ਪਰ ਹਰਨੋ।*
*ਸਿੰਘ ਸਿੰਘ ਪਰ ਸ਼ਸਤ੍ਰ ਨ ਕਰੇ। ਜਾਨ ਗੁਰੁ ਖਾਲਸੇ ਤੇ ਡਰੇ।* (ਦੇਸਾ ਸਿੰਘ)

ਜੋ ਤਸਵੀਰ ਖਾਲ੍ਸੇ ਦੀ ਰਹਿਤਨਾਮਿਆਂ ਦੁਆਰਾ ਖਿੱਚੀ ਗਈ ਹੈ ਉਹ ਉਸ ਤਸਵੀਰ ਕੋਲੋਂ ਵਿਲੱਖਣ ਨਹੀਂ ਜੋ ਸਿੱਖ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਦੁਆਰਾ ਚਿੱਤ੍ਰੀ ਗਈ ਹੈ। ਸਾਡੇ ਦੇਸ਼ ਵਿਚ ਅਹਿੰਸਾ ਨੂੰ ਪਰਮ ਧਰਮ ਮੰਨਿਆ ਗਿਆ ਹੈ। ਆਪ ਕਿਸੇ ਨੂੰ ਦੁਖ ਨਾ ਦੇਣਾ ਇਹ ਠੀਕ ਸ਼ੁਭ ਧਰਮ ਹੈ, ਪਰ ਜੇ ਕਿਸੇ ਨੂੰ ਸਾਡੇ ਸਾਹਮਣੇ ਦੁਖ ਹੋ ਰਿਹਾ ਹੋਵੇ ਅਤੇ ਜ਼ਾਲਮ ਜ਼ੁਲਮ ਕਰ ਰਿਹਾ ਹੋਵੇ ਫਿਰ ਸਾਡਾ ਕੀ ਫਰਜ਼ ਹੈ? ਕੀ ਇਹ ਕਹਿ ਕੇ ਅਟੰਕ ਰਹਿਣਾ ਕਿ ਅਸੀਂ ਤਾਂ ਦੁਖ ਨਹੀਂ ਨਾ ਦੇ ਰਹੇ, ਇਹ ਇਸ ਦੇ ਕਰਮਾਂ ਦਾ ਫਲ ਹੈ, ਸਾਡਾ ਕੀ ਦੋਸ਼? ਜਾਂ ਆਪ ਜਾਨ ਹੂਲ ਕੇ ਉਸ ਨੂੰ ਬਚਾਣਾ। ਗੁਰੂ ਨਾਨਕ ਦੇਵ ਜੀ ਨੇ ਰਾਜ ਜ਼ੁਲਮ ਦੇ ਵਿਰੁੱਧ ਅਵਾਜ਼ ਉਠਾਈ ਤੇ ਇਸ ਲਈ ਖਾਲਸਾ ਦੀ ਰਹਿਤ ਵਿਚ ਦੁਸ਼ਟਾਂ ਦਾ ਨਾਸ਼ ਕਰਨਾ ਇਕ ਅੰਗ ਬਣਿਆ। ਜਦੋਂ ਕਿਸੇ ਆਲਮਗੀਰ ਅਸੂਲ ਨੂੰ ਵਰਤੋਂ ਵਿਚ ਲਿਆਈਦਾ ਹੈ ਤਾਂ ਮਨੁੱਖੀ ਤਾਣ ਦੀ ਹੱਦ ਹੋਣ ਕਰਕੇ ਉਹ ਹੱਦ ਵਿਚ ਆ ਜਾਂਦਾ ਹੈ। ਮਨੁੱਖ ਮਾਤਰ ਦੀ ਸੇਵਾ ਦੇ ਅਸੂਲ ਤੇ ਜਦੋਂ ਅਮਲੀ ਵਰਤੋਂ ਕਰੀਦੀ ਹੈ ਤਦੋਂ ਲਾਂਭੇ ਚਾਂਭੇ ਦੇ ਥੋੜ੍ਹੇ ਜੇਹੇ ਮਨੁੱਖਾਂ ਦੀ ਸੇਵਾ ਹੀ ਕਰ ਸਕੀਦੀ ਹੈ। ਇਹਦਾ ਇਹ ਭਾਵ ਨਹੀਂ ਕਿ ਅਸੀਂ ਅਸੂਲ ਤੋਂ ਗਿਰ ਗਏ ਹਾਂ। ਅਸਲੀਅਤ ਇਹ ਹੈ ਕਿ ਅਸੀਂ ਮੂੰਹ ਜ਼ਬਾਨੀ ਗੱਲਾਂ ਦੀ ਥਾਂ ਅਸੂਲ ਵਰਤਣ ਲੱਗ ਪਏ

ਹਾਂ। ਇਕੁਰ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਸਿੱਖੀ ਦੇ ਅਸੂਲਾਂ ਨੂੰ ਆਮ ਮਨੁੱਖਾਂ ਲਈ ਰਹਿਤ ਦੀ ਸ਼ਕਲ ਵਿਚ ਬੱਧਾ ਤਾਂ ਉਹ ਕਈਆਂ ਨੂੰ ਦਾਇਰੇ ਦੀ ਤੰਗੀ ਭਾਸਣ ਲਗ ਪਈ, ਪਰ ਇਹ ਨਿਰੀ ਭੁੱਲ ਹੈ।

ਕਈ ਸੱਜਣ ਐਉਂ ਵੀ ਕਹਿ ਦਿੱਤਾ ਕਰਦੇ ਹਨ ਕਿ ਖਾਲਸਾ ਤਾਂ ਕੇਵਲ ਉਸ ਸਮੇਂ ਦੀ ਲੋੜ ਪੂਰੀ ਕਰਨ ਲਈ ਸਾਜਿਆ ਗਿਆ। ਦਸਮ ਪਾਤਸ਼ਾਹ ਨੂੰ ਯੁੱਧਾਂ ਲਈ ਸਿਪਾਹੀਆਨਾ ਠਾਠ ਦੀ ਲੋੜ ਸੀ। ਇਹ ਕਥਨ ਉੱਕਾ ਭੁਲੇਖੇ ਦੀ ਨੀਂਹ ਪੁਰ ਹੈ। ਸ੍ਰੀ ਸਾਹਿਬ ਤਾਂ ਸਿੱਖ ਕਾਮਯਾਬੀ ਨਾਲ ਛੇਵੀਂ ਪਾਤਸ਼ਾਹੀ ਜੀ ਦੇ ਵੇਲੇ ਹੀ ਫੜ ਚੁਕੇ ਸਨ। ਖਾਲਸਾ ਸਾਜਣ ਤੋਂ ਪਹਿਲੋਂ ਦਸਮ ਪਾਤਸ਼ਾਹ ਨੇ ਆਪ ਭੰਗਾਣੀ ਆਦਿ ਕਿੰਨੇ ਹੀ ਯੁਧ ਕੀਤੇ, ਫਿਰ ਖਾਲਸਾ ਸਾਜਣ ਦੀ ਕੀ ਲੋੜ ਸੀ?

ਗੱਲ ਅਸਲ ਇਹ ਹੈ ਕਿ ਸਤਿਗੁਰਾਂ ਦਾ ਉਪਦੇਸ਼ ਸੈਂਕੜੇ ਵਰ੍ਹੇ ਜਦੋਂ ਲੋਕ ਸੁਣ ਚੁਕੇ ਤਾਂ ਦਸਮ ਗੁਰੂ ਜੀ ਸ੍ਰੀ ਸਾਹਿਬ ਧੂਹ ਕੇ ਅੱਗੇ ਹੋਏ ਤੇ ਕਿਹਾ ਨਿਤਰੋ ਜਿਨ੍ਹਾਂ ਵਾਹ ਲਗਦੀ ਇਨ੍ਹਾਂ ਅਸੂਲਾਂ ਤੇ ਤੁਰਨਾ ਹੈ ਤੇ ਪਿੱਠ ਨਹੀਂ ਦੇਣੀ, ਜਿਨ੍ਹਾਂ ਜਾਨਾਂ ਹੂਲ ਕੇ ਵੀ ਸਿੱਖੀ ਨਹੀਂ ਛੱਡਣੀ। ਜਿਹੜੇ ਨਿਤਰੇ ਉਹ ਅੰਮ੍ਰਿਤ ਛੱਕ ਕੇ ਖਾਲਸਾ ਸਜੇ। ਇਹ ਚੁਣਵਾਂ ਜੱਥਾ ਗੁਰੂ ਨਾਨਕ ਜੀ ਦੇ ਦੱਸੇ ਆਤਮਕ ਤੇ ਭਾਈਚਾਰਕ ਅਸੂਲਾਂ ਨੂੰ ਖਾਸ ਤੌਰ ਤੇ ਵਰਤੋਂ ਵਿਚ ਲਿਆਵਣ ਲਈ ਬਣਿਆ। ਜੱਥੇ ਦੇ ਸਾਜਣ ਦਾ ਭਾਵ ਇਹ ਸੀ ਕਿ ਸੰਗਤ ਕਾਇਮ ਰਹੇ ਤੇ ਸਿੱਖੀ ਦਾ ਬਾਗ ਰਹਿੰਦੀ ਦੁਨੀਆਂ ਤਕ ਵੱਧਦਾ ਫੁਲਦਾ ਰਹੇ। ਜਿਹੜੇ ਖਾਲਸਾ ਦੇ ਸਾਜੇ ਜਾਣ ਨੂੰ ਸਿੱਖੀ ਦੇ ਉਪਦੇਸ਼ ਦੀ ਤਾਰ ਨੂੰ ਟੁੱਟਣਾ ਸਮਝਦੇ ਹਨ ਉਹ ਗੁਰਬਾਣੀ ਤੇ ਰਹਿਤਨਾਮਿਆਂ ਤੋਂ ਅਣਜਾਣ ਹੋਣ ਕਰਕੇ ਇਹ ਗੱਲਾਂ ਕਰਦੇ ਹਨ। ਖਿੰਡੀ-ਪੁੰਡੀ ਸੱਤਾ ਨੂੰ ਜਦੋਂ ਥੋੜੇ ਦੇਸ਼ ਵਿਚ ਇਕੱਤਰ ਕੀਤਾ ਜਾਵੇ ਤਾਂ ਉਹ ਮਹਾਨ ਸ਼ਕਤੀ ਦਾ ਰੂਪ ਧਾਰ ਲੈਂਦੀ ਹੈ। ਰਹਿਤ ਵਿਚ ਬੱਝਾ ਇਕ-ਇਕ ਸਿੱਖ ਸਵਾ ਲੱਖ ਦੇ ਬਰਾਬਰ ਹੋਇਆ। ਇਹ ਦਾਇਰੇ ਦੀ ਤੰਗੀ ਨਹੀਂ ਸੀ, ਇਹ ਸੱਤਾ ਨੂੰ ਉਸ ਹੱਦ ਤਕ ਲਿਆਵਣਾ ਸੀ ਜਿੱਥੇ ਉਹ ਕਿਰਿਆ ਦੇ ਰੂਪ ਵਿਚ ਪ੍ਰਗਟ ਹੋ ਸਕੇ। ਖਾਲਸਾ ਕਿਸੇ ਖਾਸ ਸਮੇਂ ਦੀ ਲੋੜ ਪੂਰਾ ਕਰਨ ਲਈ ਨਹੀਂ ਸੀ, ਖਾਲਸਾ ਉਸ ਆਦਰਸ਼ ਨੂੰ ਸਦਾ ਕਾਇਮ ਰੱਖਣ ਲਈ ਹੈ ਜੋ ਸਤਿਗੁਰਾਂ ਮਨੁੱਖ ਜਾਤੀ ਦੇ ਸਾਹਮਣੇ ਰੱਖਿਆ। ਖਾਲਸਾ ਗੁਰੂ ਦਾ ਖਾਸ ਰੂਪ ਤੇ ਅਟੱਲ ਹੈ।

❄ ❄ ❄